ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਮਈ-ਜੂਨ 2011

15/-

25

ਸਾਲਾਂ ਦਾ ਸ.ਫਰ




ਮੂਰਖਾਂ ਦੇ ਸ.ਫਲ ਹੋਣ ਲਈ ਜਰੂਰੀ ਹੈ ਕਿ ਗਿਆਨਵਾਨ ਲੋਕ ਕੁਝ ਨਾ ਕਰਨ .. ਐਡਮੰਟ ਬਰਕ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ




ਸੰਪਾਦਕ : ਅਵਤਾਰ ਗੋਂਦਾਰਾ (98552 05818)
ਸਹਿ-ਸੰਪਾਦਕ : ਰਾਮ ਸਵਰਨ ਲੱਖੇਵਾਲੀ (94173 62085)
ਸੁਖਵਿੰਦਰ ਬਾਗਪੁਰ (94174 27538)
ਸਲਾਹਕਾਰ : ਵਿਜੇ ਬੰਬੇਲੀ, ਜਸਵੀਰ ਮੋਰੋਂ, ਜਸਵੰਤ ਮੁਹਾਲੀ
ਵਿਦੇਸ਼ੀ ਪ੍ਰਤੀਨਿਧ : ਅਵਤਾਰ ਗਿੱਲ, ਕੈਨੇਡਾ
ਮੁੱਖ ਪ੍ਰਬੰਧਕ : ਜਸਵੰਤ ਜੀਰਖ (98151 69825)
ਸੰਪਰਕ, ਰਚਨਾਵਾਂ ਤੇ ਚੰਦਿਆਂ ਲਈ ਪਤਾ : ਮੁੱਖ ਦਫਤਰ, ਤਰਕਸ਼ੀਲ ਭਵਨ, ਬਰਨਾਲਾ (01679-241466)
ਚੰਦੇ ਤੇ ਸਹਾਇਤਾ ਭੇਜਣ ਲਈ ਪੰਜਾਬ ਨੈਸ਼ਨਲ ਬੈਂਕ ਖਾਤਾ ਨੰ. 0044000100282234
ਸੰਪਾਦਕ, ਮਾਲਕ, ਪ੍ਰਿੰਟਰ ਤੇ ਪ੍ਰਕਾਸ਼ਕ ਅਵਤਾਰ ਐੱਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ, ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਜਿਲਾ ਕਚਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।
ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


ਸੰਪਾਦਕੀ:-

# ਪਿਛਲਝਾਤ

ਸਦੀ ਦਾ ਚੌਥਾਈ ਪੈਂਡਾ ਤਹਿ ਕਰਨ ਉਪਰੰਤ ਅੱਗੇ ਵਧਣ ਤੋਂ ਪਹਿਲਾਂ, ਹੁਣ ਤੱਕ ਦੇ ਮੋੜਾਂ ਘੋੜਾਂ ਅਤੇ ਸਹਿਕਰਮੀਆਂ ਦੇ ਸਾਥ ਦੀ ਚਰਚਾ ਕਰਨ ਦੀ ਲੋੜ ਹੈ ਤਾਂ ਜੋ ਨਵਿਆਏ ਜੋਸ਼ ਨਾਲ ਅੱਗੇ ਵਧਿਆ ਜਾ ਸਕੇ। ਦੋਮਾਸਕ ਮੈਗਜ਼ੀਨ, 'ਤਰਕਸ਼ੀਲ' ਨੇ ਅਗਾਂਹਵਧੂ ਪੱਤਰਕਾਰੀ ਦੇ ਰਾਹ 'ਚ ਪਹਿਲਾ ਕਦਮ ਜੂਨ 1986 'ਚ ਧਰਿਆ, ਜਦੋਂ ਪੰਜਾਬ ਵਿੱਚ, ਫਿਰਕੂ ਜਨੂੰਨ ਅਤੇ ਸਰਕਾਰੀ ਅਰਾਜਕਤਾ ਨਾਲ ਆਮ ਬੰਦਾ ਸਹਿਮਿਆ ਹੋਇਆ ਸੀ। ਕੁਝ ਸਮਾਂ ਇਸੇ ਟਾਈਟਲ ਹੇਠ ਛਪਣ ਬਾਅਦ, ਸੰਨ 1987 ਤੋਂ 'ਵਿਗਿਆਨਕ ਵਿਚਾਰ' ਵਜੋਂ ਛਪਣਾ ਸ਼ੁਰੂ ਹੋਇਆ, ਜੋ ਸਾਥੀ ਅਮੀਰਜੀਤ ਦੇ ਨਾਂ ਰਜਿਸਟਰਡ ਹੋਇਆ ਸੀ। ਉਹਨਾਂ ਹਨੇਰੇ ਦਿਨਾਂ 'ਚ ਸਾਥੀ ਅਮੀਰਜੀਤ ਦੇ ਅਚਾਨਕ ਅਲੋਪ ਹੋ ਜਾਣ ਨਾਲ ਮਈ '89 ਵਿੱਚ, ਮੈਗਜ਼ੀਨ ਦਾ ਨਾਂ ਫੇਰ ਪਹਿਲਾਂ ਵਾਲਾ ਬਦਲਣਾ ਪਿਆ। ਇਸ ਟਾਈਟਲ ਦੀ ਰਜਿਸਟ੍ਰੇਸ਼ਨ ਹੋਣ ਬਾਅਦ ਇਹ ਇਸੇ ਨਾਂ ਥੱਲੇ ਛਪਦਾ ਆ ਰਿਹਾ ਹੈ। ਤਕਸ਼ੀਲ ਸੁਸਾਇਟੀ ਪੰਜਾਬ ਅਤੇ ਤਰਕਸ਼ੀਲ ਮੈਗਜ਼ੀਨ, ਇਕ ਦੂਜੇ ਨਾਲ ਕਰਿੰਗੜੀ ਪਾ ਕੇ, ਜੱਥੇਬੰਦਕ, ਪ੍ਰਬੰਧਕੀ, ਆਰਥਿਕ, ਫਿਰਕੂ ਅਤੇ ਰਾਜਸੀ ਦੁਸ਼ਵਾਰੀਆਂ ਨਾਲ ਸਿਝਦੇ ਹੋਏ ਪ੍ਰਵਾਨ ਚੜ੍ਹੇ ਹਨ।

ਮੈਗਜ਼ੀਨ ਦਾ ਪਲੇਠਾ ਅੰਕ ਰਾਜਪਾਲ ਸਿੰਘ ਦੀ ਸੰਪਾਦਨਾ ਹੇਠ ਪ੍ਰਕਾਸ਼ਿਤ ਹੋਇਆ ਜੋ ਲੁਧਿਆਣਾ ਦੇ ਹਗਰ ਮਗਰ ਅਤੇ ਬਠਿੰਡਾ ਦੇ ਜੁਕਤੀ ਮੁਕਤ ਪ੍ਰੈੱਸ ਤੋਂ ਛਪਦਾ ਰਿਹਾ। ਵਿਸ਼ੇ ਬਾਰੇ ਸੂਝ ਅਤੇ ਭਾਸ਼ਾਈ ਸਮਰਥਾ ਨਾਲ, ਰਾਜਪਾਲ ਸਿੰਘ ਨੇ ਆਪਣੇ ਲੇਖਾਂ ਰਾਹੀਂ ਪਾਠਕਾਂ ਦੀ ਗਿਆਨ ਵਿਗਿਆਨ ਪ੍ਰਤੀ ਰੁਚੀ ਨੂੰ ਜਾਗ ਲਾਈ। ਇਸੇ ਰੁਚੀ ਤੋਂ ਪ੍ਰੇਰਿਤ ਹੋ ਕੇ 1988 'ਚ, ਮੈਗਜ਼ੀਨ ਦਾ ਪ੍ਰਕਾਸ਼ਨ ਮਾਸਕ ਕੀਤਾ ਗਿਆ। ਪਰ ਕੁਲਵਕਤੀ ਸੰਪਾਦਕੀ ਕਾਮਿਆਂ ਦੀ ਅਣਹੋਂਦ ਅਤੇ ਵੰਡ ਦੀਆਂ ਪ੍ਰਬੰਧਕੀ ਔਕੜਾਂ ਦੇ ਹੁੰਦਿਆਂ ਦੋ ਸਾਲਾਂ ਬਾਅਦ ਇਹ ਫੈਸਲਾ ਬਦਲਣਾ ਪਿਆ। ਇਸ ਸੰਕਟ ਦੇ ਸਮੇਂ ਮੈਗਜ਼ੀਨ ਦੀ ਵਾਗਡੋਰ ਬਲਵਿੰਦਰ ਬਰਨਾਲਾ ਨੇ ਸਾਂਭੀ ਅਤੇ ਮੈਗਜ਼ੀਨ ਨੂੰ ਪੱਕੇ ਪੈਰੀਂ ਕਰਨ ਲਈ ਉਪਰਾਲੇ ਕੀਤੇ। ਮੈਗਜ਼ੀਨ ਦੀ ਅਨਿਸਚਿਤਤਾ ਵਾਲੀ ਸਥਿੱਤੀ 'ਚ 1990 ਦੇ ਲਗਭਗ, ਬਾਕੀ ਕੰਮ ਛੱਡ ਰਾਜਿੰਦਰ ਭਦੌੜ ਨੇ ਇਸ ਦੀ ਜ਼ਿੰਮੇਵਾਰੀ ਉਠਾਈ। ਵੰਡ ਵੰਡਾਈ ਅਤੇ ਖਰਚਿਆਂ ਨੂੰ ਪੇਸ਼ੇਵਰ ਢੰਗ ਨਾਲ ਸੰਚਾਲਿਤ ਕਰਨ ਲਈ ਤਰੱਦਦ ਕੀਤਾ। ਪੰਜਾਬ 'ਚ ਸੁਖਾਵਾਂ ਮਾਹੌਲ ਹੁੰਦਿਆਂ ਹੀ, ਸੁਸਾਇਟੀ ਦੇ ਕੰਮਕਾਜ 'ਚ ਵਾਧੇ ਨਾਲ ਮੈਗਜ਼ੀਨ ਦੀ ਮੰਗ ਵੀ ਵਧਣ ਲੱਗੀ। ਸੰਨ 2000 'ਚ ਡਾ: ਰਾਜਿੰਦਰਪਾਲ ਸਿੰਘ ਨੇ ਸੰਪਾਦਕ ਦਾ ਕੰਮ ਸੰਭਾਲਿਆ। ਉਹਨਾਂ ਨੇ ਤਰਕਸ਼ੀਲਤਾ ਦੇ ਦਾਰਸ਼ਨਿਕ ਅਤੇ ਵਿਚਾਰਧਾਰਕ ਪੱਖਾਂ ਨੂੰ ਲੈ ਕੇ ਨਿਬੰਧ ਲਿਖਣ ਦੇ ਨਾਲ-ਨਾਲ 'ਜੱਗ ਬੀਤੀਆਂ, ਹੱਡ ਬੀਤੀਆਂ' ਅਤੇ 'ਤਰਕ ਦਰਪਣ' ਵਰਗੇ ਕਾਲਮ ਸ਼ੁਰੂ ਕਰਕੇ ਪਾਠਕਾਂ ਨੂੰ ਆਪਣੇ ਜਾਂ ਆਲੇ ਦੁਆਲੇ ਵਾਪਰਦੀਆਂ ਘਟਨਾਵਾਂ ਬਾਰੇ ਲਿਖਣ ਲਈ ਪ੍ਰੇਰਿਤ ਕੀਤਾ। ਛਪਾਈ ਅਤੇ ਵੰਡ ਵੰਡਾਈ 'ਚ ਜਿੰਨ੍ਹਾਂ ਪ੍ਰਬੰਧਕਾਂ ਨੇ ਘਾਲਣਾ ਘਾਲੀ ਉਹਨਾਂ 'ਚੋਂ ਸੁਖਵਿੰਦਰ ਬਾਗਪੁਰ, ਦਲਬੀਰ ਕਟਾਣੀ ਅਤੇ ਬਿੱਟੂ ਰੁਪੇਵਾਲੀ ਦੇ ਨਾਮ ਗਿਣਨਯੋਗ ਹਨ। ਸੰਪਾਦਨ ਵਿੱਚ ਅਣਗਿਣਤ ਸੰਪਾਦਕੀ ਕਾਮਿਆਂ ਦੇ ਰਚਨਾਤਮਕ ਸਹਿਯੋਗ ਦੇ ਨਾਲ-ਨਾਲ, ਸੁਸਾਇਟੀ ਦੇ ਮੈਂਬਰਾਂ, ਹਮਦਰਦਾਂ ਅਤੇ ਪਾਠਕਾਂ ਦੀ ਇੱਕ ਲੰਬੀ ਲੜੀ ਹੈ ਜੋ ਸਿਲਵਰ ਜੁਬਲੀ ਦੇ ਜਸ਼ਨਾਂ ਦੀ ਵਧਾਈ ਦੇ ਹੱਕਦਾਰ ਹਨ। ਚੌਵੀ ਪੰਨਿਆਂ ਅਤੇ ਦੋ ਰੁਪਏ ਦੀ ਲਾਗਤ ਤੋਂ ਸ਼ੁਰੂ ਹੋ ਕੇ, ਤਰਕਸ਼ੀਲ ਨੇ ਆਕਾਰ ਅਤੇ ਪਸਾਰ 'ਚ ਕਈ ਪੜਾਅ ਤਹਿ ਕੀਤੇ ਹਨ। ਸੰਨ 2000 'ਚ ਪੰਨਿਆਂ ਦੀ ਗਿਣਤੀ 52 ਅਤੇ ਕੀਮਤ ਦਸ ਰੁਪਏ ਸੀ ਜੋ ਸੰਨ 2010 ਵਿੱਚ 56 ਪੰਨਿਆਂ ਦੇ ਵਾਧੇ ਨਾਲ 15 ਰੁਪਏ ਹੋ ਗਈ। ਮੈਗਜ਼ੀਨ ਵਿੱਚ ਗਿਆਨ ਵਿਗਿਆਨ ਅਧੀਨ ਆਉਂਦੇ ਵੱਖ-ਵੱਖ ਅਨੁਸ਼ਾਸ਼ਨਾਂ ਨਾਲ ਸੰਬੰਧਤ ਲੇਖਾਂ ਨੂੰ ਪਦਾਰਥਵਾਦੀ ਨਜ਼ਰੀਏ ਤੋਂ ਪੇਸ਼ ਕਰਦਿਆਂ, ਚਲੰਤ ਮਸਲਿਆਂ, ਖੋਜ ਖਬਰਾਂ, ਸ਼ੰਕਾ ਨਵਿਰਤੀਆਂ ਅਤੇ ਤਰਕਸ਼ੀਲ ਸੁਸਾਇਟੀ ਦੀਆਂ ਸਰਗਰਮੀਆਂ ਨੂੰ ਕਸ਼ੀਦਕੇ ਪਾਠਕਾਂ ਨੂੰ ਜਾਗਰੂਕ ਕਰਨ ਦੀਆਂ ਕੋਸ਼ਿਸ਼ਾਂ ਜੁਟਾਈਆਂ ਗਈਆਂ। ਇਸ਼ਤਿਹਾਰ ਰਹਿਤ, ਸਿਰਫ਼ ਪਾਠਕਾਂ ਦੇ ਹੁੰਗਾਰੇ ਨਾਲ ਛਪਦੇ ਤਰਕਸ਼ੀਲ ਨੇ ਇਹ ਕੀਰਤੀਮਾਨ ਸਥਾਪਿਤ ਕੀਤਾ ਹੈ ਕਿ ਜਿੱਥੇ, 'ਓਪਰੀਆਂ ਕਸਰਾਂ' ਵਾਲੇ ਕੇਸਾਂ ਨੂੰ ਲੋਕਾਂ ਦਾ ਇੱਕ ਹਿੱਸਾ ਮਾਨਸਿਕ ਰੋਗ ਸਮਝਣ ਲੱਗ ਪਿਆ ਹੈ ਅਤੇ ਇਲਾਜ ਲਈ ਮਨੋਚਕਿਤਸਾਂ ਅਤੇ ਅਗਵਾਈ ਲਈ ਤਰਕਸ਼ੀਲ ਸੁਸਾਇਟੀ ਤੱਕ ਪਹੁੰਚ ਕਰਦਾ ਹੈ, ਉੱਥੇ ਰਹੱਸਮਈ ਜਾਪਦੀਆਂ ਘਟਨਾਵਾਂ ਨੂੰ ਉਹ ਕੁਦਰਤੀ ਵਰਤਾਰਿਆਂ ਵਜੋਂ ਲੈਣ ਲੱਗਿਆ ਹੈ। ਅੰਧ ਵਿਸ਼ਵਾਸ਼ਾਂ ਖਿਲਾਫ਼ ਲੜਾਈ ਵਿੱਚ ਪੰਜਾਬੀ ਬੁੱਧੀਮਾਨਾਂ ਦੀ ਉਦਾਸੀਨਤਾ ਦੇ ਪ੍ਰਸੰਗ ਵਿੱਚ, ਇਸ ਪੈਂਡੇ ਦੇ ਹਮਸਫ਼ਰ ਲੇਖਕਾਂ 'ਚੋਂ ਡਾ: ਬਲਵੰਤ ਸਿੰਘ ਸਿੱਧੂ, ਡਾ: ਸੁਰਿੰਦਰ ਅਜਨਾਤ, ਡਾ: ਸ਼ਿਆਮ ਸੁੰਦਰ ਦੀਪਤੀ, ਡਾ. ਗੁਰਬਖ਼ਸ਼ ਭੰਡਾਲ, ਡਾ. ਸਰਹਿੰਦੀ, ਹੇਮ ਰਾਜ ਸਟੈਨੋ ਅਤੇ ਪ੍ਰੋ: ਸ਼ੁਭ ਪ੍ਰੇਮ ਦਾ ਨੁਮਾਇਆ ਰੋਲ ਹੈ, ਜਿੰਨ੍ਹਾਂ ਦੀਆਂ ਲਿਖਤਾਂ ਮੈਗਜ਼ੀਨ ਦਾ ਚਿਰਾਗ਼ ਬਣੀਆਂ। 'ਤਰਕਸ਼ੀਲ' ਮੈਗਜ਼ੀਨ ਅੱਜ ਭਰ ਜੁਆਨ ਹੈ। ਅਦਾਰੇ, ਤਰਕਸ਼ੀਲ ਕਾਰਕੁੰਨਾਂ ਅਤੇ ਪਾਠਕਾਂ ਲਈ ਇਹ ਖੁਸ਼ੀ ਅਤੇ ਜਸ਼ਨ ਮਨਾਉਣ ਦੇ ਨਾਲ-ਨਾਲ ਜ਼ਿੰਮੇਵਾਰੀ ਦਾ ਸਮਾਂ ਹੈ। 'ਤਰਕਸ਼ੀਲ' ਨੂੰ ਹਮਦਰਦਾਂ/ਪਾਠਕਾਂ ਦੇ ਹੋਰ ਸਜੀਵ ਹੁੰਗਾਰੇ ਦੀ ਉਡੀਕ ਰਹੇਗੀ। ਆਓ! ਅੰਧਵਿਸ਼ਵਾਸਾਂ ਖਿਲਾਫ਼ ਲੜਾਈ ਦੀ ਇਸ ਇਤਿਹਾਸਕ ਜ਼ਿੰਮੇਵਾਰੀ ਨੂੰ ਚੁਕਦਿਆਂ, ਪੰਦਰਾਂ ਹਜ਼ਾਰ ਦੀ ਗਿਣਤੀ 'ਤੇ ਲੱਗੇ ਬੰਨ੍ਹ ਨੂੰ ਤੋੜੀਏ ਅਤੇ ਇਸ ਦੇ ਵਹਾਅ ਨੂੰ ਰਵਾਂ ਕਰਦਿਆਂ ਗੋਲਡਨ ਜੁਬਲੀ ਤੱਕ 'ਤਰਕਸ਼ੀਲ' ਦੀ ਗਿਣਤੀ ਇੱਕ ਲੱਖ ਤੱਕ ਲੈ ਜਾਣ ਦਾ ਅਹਿਦ ਕਰੀਏ।

gondarasa@yahoo.com

# ਸੰਪਾਦਕੀ...




ਤਰਕਸ਼ੀਲ ਇੱਕ ਦ੍ਰਿਸ਼ਟੀਕੋਣ ਹੈ, ਕੋਈ ਵਿਚਾਰਧਾਰਾ ਨਹੀਂ। ਇਹ ਇੱਕ ਮਾਨਸਿਕ ਨਜ਼ਰੀਆ ਹੈ ਜਿਹੜਾ ਬਿਨਾਂ ਸ਼ੱਕ ਤਰਕ ਦੀ ਸਰਵਉੱਚਤਾ ਨੂੰ ਮੰਨਦਾ ਹੈ ਅਤੇ ਇਸ ਕਿਸਮ ਦਾ ਦਾਰਸ਼ਨਿਕ ਅਤੇ ਸਦਾਚਾਰਕ ਢਾਂਚਾ ਉਸਾਰਨਾ ਚਾਹੁੰਦਾ ਹੈ ਜਿਹੜਾ ਤਜਰਬੇ ਦੁਆਰਾ ਪਰਖਿਆ ਜਾ ਸਕੇ ਅਤੇ ਕਾਲਪਨਿਕ ਮਾਨਤਾਵਾਂ ਤੋਂ ਅਜ਼ਾਦ ਹੋਵੇ। ਇਹ ਵਿਚਾਰਾਂ ਦੇ ਬੰਦ ਢਾਂਚੇ ਨੂੰ ਨਹੀਂ ਦਰਸਾਉਂਦਾ। ਇਹ ਹਰ ਵਰਤਾਰੇ, ਘਟਨਾ, ਮਾਦੇ ਅਤੇ ਮਨੁੱਖਾਂ ਪ੍ਰਤੀ 'ਕਿਉਂ', 'ਕਿਵੇਂ' ਤੇ 'ਕੀ' ਜਾਣਨ ਦੀ ਜਗਿਆਸਾ ਪੈਦਾ ਕਰਦਾ ਹੈ। ਇਹ ਕਿਸੇ ਦੀ ਪ੍ਰਮਾਣਿਕਤਾ, ਕਿਸੇ ਮਨੁੱਖ ਦੁਆਰਾ ਕਹੀ ਹੋਈ ਗੱਲ ਜਾਂ ਕੋਈ ਗੈਬੀ ਸ਼ਕਤੀ ਨੂੰ ਉਨਾਂ ਚਿਰ ਮੰਨਣੋਂ ਮੁਨਕਰ ਹੈ ਜਦ ਤੱਕ ਇਹ ਤਜ਼ਰਬੇ ਜਾਂ ਤਰਕ ਤੇ ਪੂਰੀ ਨਹੀਂ ਉੱਤਰਦੀ। ਇਹ ਤਰਕ ਦੀ ਸਰਵਉੱਚਤਾ ਵਿੱਚ ਵਿਸ਼ਵਾਸ਼ ਬੰਨ੍ਹਦਾ ਹੈ। ਅਧੁਨਿਕ ਤਰਕਸ਼ੀਲਾਂ ਲਈ ਦਲੀਲ ਜਾਂ ਤਰਕ ਕੋਈ ਗੁੰਝਲਦਾਰ ਗੁਣ ਨਹੀਂ, ਨਾ ਹੀ ਕੋਈ ਘੜੀ-ਘੜਾਈ ਅੜਾਉਂਣੀ ਹੈ ਸਗੋਂ ਇਹ ਮਨੁੱਖ ਦਾ ਸੱਚਾਈ ਲੱਭਣ ਲਈ ਜੱਦੀ ਅਤ ਜੀਵ-ਵਿਗਿਆਨਕ ਗੁਣ ਹੈ। ਤਰਕਸ਼ੀਲਤਾ ਮਨੁੱਖ ਨੂੰ ਆਪਣਾ ਪੈਰ ਧਰਤੀ 'ਤੇ ਟਿਕਾਉਣ ਦਾ ਰਾਹ ਦੱਸਦੀ ਹੈ। ਇਹ ਨਜ਼ਰੀਏ ਨੂੰ ਯਥਾਰਥਿਕ ਬਣਾਉਣਾ ਹੈ।

ਇਸੇ ਤਰ੍ਹਾਂ ਨੈਤਿਕਤਾ ਦੇ ਸੰਬੰਧ ਵਿੱਚ ਤਰਕਸ਼ੀਲਤਾ ਮਨੁੱਖ ਨੂੰ ਵਿਹਾਰ ਅਤੇ ਮਨੁੱਖੀ ਕਦਰਾਂ-ਕੀਮਤਾਂ ਸੰਬੰਧੀ ਅਜ਼ਾਦਾਨਾ ਚੋਣ ਦਾ ਹੱਕ ਦਿੰਦੀ ਹੈ। ਇਸ ਵਿੱਚ ਨੈਤਿਕਤਾ ਦੀ ਸਮਝ ਧੁਰੋਂ ਨਿੱਕਲੀ ਜਾਂ ਪਹਿਲਾਂ ਹੀ ਬਣੀ ਕਿਸੇ ਸਕੀਮ ਅਨੁਸਾਰ ਨਹੀਂ, ਸਗੋਂ ਇਹ ਮਨੁੱਖੀ ਅਜ਼ਾਦੀ ਅਤੇ ਇਸ ਦੇ ਵਧਣ ਫੁੱਲਣ ਲਈ ਲੋੜ 'ਤੇ ਨਿਰਭਰ ਹੈ। ਇਸ ਵਿੱਚ ਇੱਕ ਦੀ ਆਜ਼ਾਦੀ, ਦੂਜੇ ਦੀ ਅਜ਼ਾਦੀ ਵਿੱਚ ਵਿਘਨ ਨਹੀਂ ਪਾਉਂਦੀ ਅਤੇ ਦੂਜਿਆਂ ਦਾ ਧਿਆਨ ਵੀ ਰੱਖਦੀ ਹੈ।

ਅੱਜ ਦੀਆਂ ਜਿਉਣ ਹਾਲਤਾਂ ਮਨੁੱਖ ਲਈ ਕੋਈ ਬਹੁਤੀਆਂ ਵਧੀਆਂ ਨਹੀਂ। ਜਿੱਥੇ ਧਾਰਮਿਕ ਅੰਧ-ਵਿਸ਼ਵਾਸ਼ਾਂ, ਜਾਦੂ-ਟੂਣਿਆਂ, ਜੋਤਿਸ਼, ਅਗਿਆਨਤਾ ਤੇ ਭਰਮ-ਭੁਲੇਖਿਆਂ ਵਿੱਚ ਲੋਕ ਘਿਰੇ ਹੋਏ ਹਨ ਅਤੇ ਲੁਟੇਰੇ ਰਾਜ ਪ੍ਰਬੰਧ ਦੀ ਉਮਰ ਲੰਬੀ ਕਰਨ ਵਾਲੇ ਪੂਜੀਵੀ ਸਾਧ, ਸੰਤ, ਸਿਆਣੇ, ਕਾਜੀ, ਪਾਦਰੀ ਅਤੇ ਪੁਜਾਰੀ ਹਕੀਕਤਾਂ ਤੇ ਪਰਦਾ ਪਾ ਕੇ ਮਿਹਨਤਕਸ਼ ਲੋਕਾਂ ਨੂੰ ਕਰਾਮਾਤਾਂ, ਆਤਮਾਵਾਂ, ਕਿਸਮਤ ਅਤੇ ਕਰਮਾਂ ਦੇ ਚੱਕਰ ਵਿੱਚ ਫਸਾਈ ਫਿਰਦੇ ਹਨ ਅਤੇ ਜਿੱਥੇ ਆਉਣ ਵਾਲੀ ਹਰ ਮੁਸੀਬਤ ਨੂੰ ਕਰਮਾਂ ਦੀ ਕਰਨੀ, ਰੱਬ ਦੀ ਕਰੋਪੀ ਜਾਂ ਪਿਛਲੇ ਜਨਮਾਂ ਦਾ ਫਲ ਕਿਹਾ ਜਾਂਦਾ ਹੈ। ਮਨੁੱਖ ਇਸ ਸਮਾਜ ਨੂੰ ਇੱਕ ਚੰਗੇ ਸਮਾਜ ਵਿੱਚ ਬਦਲਣਾ ਚਾਹੁੰਦਾ ਹੈ ਤਾਂ ਉਸ ਨੂੰ ਆਪਣੀ ਸੋਚ ਨੂੰ ਖੁੰਢਾ ਕਰਨ ਵਾਲੀਆਂ ਰੂੜੀਵਾਦੀ ਮਾਨਤਾਵਾਂ ਅਤੇ ਗੈਰ-ਵਿਗਿਆਨਕ ਦ੍ਰਿਸ਼ਟੀਕੋਣ ਤੋਂ ਖਹਿੜਾ ਛੁਡਾਉਣਾ ਪਵੇਗਾ। ਇਸ ਲਈ ਜਿਸ ਮਨੁੱਖ ਅੰਦਰ ਸਮਾਜ ਨੂੰ ਬਦਲਣ ਦੀ ਇੱਛਾ ਹੈ, ਉਸ ਨੂੰ ਤਰਕਸ਼ੀਲ ਹੋਣਾ ਚਾਹੀਦਾ ਹੈ।

ਇਸੇ ਉਪਰੋਕਤ ਮੰਤਵ ਨੂੰ ਮੁੱਖ ਰੱਖਦੇ ਹੋਏ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵੱਲੋਂ 'ਤਰਕਸ਼ੀਲ' ਦਾ ਪਹਿਲਾ ਅੰਕ ਪਾਠਕਾਂ ਦੇ ਹੱਥਾਂ ਵਿੱਚ ਪਚਾਉਣ ਦੀ ਖੁਸ਼ੀ ਲੈ ਰਹੇ ਹਾਂ। ਸ਼ੁਰੂ ਵਿੱਚ ਅਸੀਂ ਇਸ ਨੂੰ ਦੋ-ਮਾਸਕ ਰੱਖਣ ਦਾ ਫੈਸਲਾ ਕੀਤਾ ਹੈ। ਪਾਠਕਾਂ ਦੇ ਭਰਵੇਂ ਹੁੰਗਾਰੇ ਨਾਲ ਮਾਸਕ ਕਰਨ ਦੀ ਯੋਜਨਾ ਯਕੀਨਨ ਹੈ। ਸਾਰੇ ਅਗਾਂਹਵਧੂ ਲੋਕਾਂ, ਜੱਥੇਬੰਦੀਆਂ ਅਤੇ ਪਾਠਕਾਂ ਦਾ ਸਹਿਯੋਗ ਇਸ ਪਰਚੇ ਦੇ ਭਵਿੱਖ ਅਤੇ ਸਾਡੇ ਨਿਸ਼ਾਨੇ ਦੀ ਸਫ਼ਲਤਾ ਨੂੰ ਨਿਰਧਾਰਤ ਕਰੇਗਾ। ਇਹ ਸਹਿਯੋਗ ਲਿਖਤਾਂ ਦੇ ਪੱਖੋਂ, ਆਰਥਿਕ ਪੱਖੋਂ, ਨੈਤਿਕਤਾ ਪੱਖੋਂ ਅਤੇ ਹੋਰ ਕਿਸੇ ਵੀ ਠੋਸ ਰੂਪ ਵਿੱਚ ਮਿਲਣ ਦੀ ਸਾਨੂੰ ਪੂਰੀ ਆਸ ਹੈ। (ਮਈ-ਜੂਨ, 1986)






ਤਰਕਸ਼ੀਲ ਦਾ ਵਿਸ਼ਾ ਵਸਤੂ, ਲੇ ਆਊਟ ਤੇ ਮੁੱਖ ਪੰਨਾ ਸੁਚੱਜੀ ਮਿਹਨਤ ਦਾ ਫਲ ਹੈ। ਸੁਸਾਇਟੀ ਵੱਲੋਂ ਥੋੜ੍ਹੇ ਜਿਹੇ ਸਮੇਂ ਵਿੱਚ ਸੂਬੇ ਪੱਧਰ ਦੀ ਅਮਲੀ ਤੇ ਵਿਵਹਾਰਕ ਜਨਤਕ ਲਹਿਰ ਉਸਾਰਨਾ, ਮੀਡੀਆ ਵਿੱਚ ਸਥਾਨ ਪ੍ਰਾਪਤ ਕਰਨਾ, ਜਿੱਥੇ ਸਾਥੀਆਂ ਦੀ ਮਿਹਨਤ ਤੇ ਲਗਨ ਦਾ ਫਲ ਹੈ, ਉੱਥੇ ਇਹ ਗੱਲ ਬੜੀ ਸਪੱਸ਼ਟ ਹੁੰਦੀ ਹੈ ਕਿ ਸਾਇੰਸ ਤੇ ਤਕਨਾਲੌਜੀ ਨੇ ਮਨੁੱਖ ਦੀ ਚੇਤੰਨਾ ਨੂੰ ਅਗਾਂਹਵਧੂ ਕਦਰਾਂ-ਕੀਮਤਾਂ ਪ੍ਰਤੀ Receptive ਬਣਾਇਆ ਹੈ। ਲੋੜ ਸਿਰਫ਼ ਵਿਵਹਾਰਕ ਮਿਹਨਤ ਤੇ ਲਗਨ ਦੀ ਹੈ।

**ਪਿਆਰਾ ਸਿੰਘ, ਲਾਇਬਰੇਰੀਅਨ**
**ਸਰਕਾਰੀ ਕਾਲਜ, ਗੁਰਦਾਸਪੁਰ**

*(ਅੰਕ ਨੰ: 4, ਨਵੰਬਰ-ਦਸੰਬਰ 1986)*

ਤਰਕਸ਼ੀਲ ਪਰਚਾ ਮੈਂ ਆਪਣੇ ਮਜ਼ਦੂਰ ਸਾਥੀਆਂ ਨੂੰ ਦਿਖਾਇਆ ਤੁਸੀਂ ਸੱਚ ਜਾਣਿਓਂ ਇੱਕ ਤੋਂ ਬਾਅਦ ਦੂਜਾ, ਦੂਜੇ ਤੋਂ ਮਗਰੋਂ ਤੀਜਾ.... ਇਸ ਨੂੰ ਦਿਲਚਸਪੀ ਨਾਲ ਪੜ੍ਹ ਰਹੇ ਨੇ। ਇਉਂ ਜਾਪਦੈ ਜਿਵੇਂ ਅੰਧ ਵਿਸ਼ਵਾਸ਼, ਕਰਾਮਾਤਾਂ, ਮਜ਼ਹਬੀ ਜਨੂੰਨ, ਰੱਬ, ਟੂਣੇ-ਟਾਮਣੇ, ਹਿਪਨੋਟਿਜ਼ਮ ਆਦਿ ਬਾਰੇ ਉਹਨਾਂ ਨੂੰ ਪਹਿਲਾਂ ਅਜਿਹਾ ਮਸਾਲਾ ਕਦੇ ਨਸੀਬ ਨਹੀਂ ਹੋਇਆ, ਜਿਸ ਰਾਹੀਂ ਉਹ ਆਪਣੇ ਜੱਦੀ ਪੁਸ਼ਤੀ ਵਹਿਮ ਭਰਮ, ਅਖੌਤੀ ਪ੍ਰੰਪਰਾਵਾਂ ਤੇ ਪਿਛਾਖੜੀ ਰੂੜੀਵਾਦੀ ਰਸਮੋਂ-ਰਿਵਾਜਾਂ ਨੂੰ ਬਾਖ਼ੂਬੀ ਸਮਝ ਸਕਣ। ਇਹ ਸਾਰਾ ਮਿਲਗੋਭਾ ਜ਼ਿੰਦਗੀ ਦੇ ਮਨਫ਼ੀ ਪੱਖ ਹਨ। ਸਾਡੇ ਨੋਟਿਸ ਵਿੱਚ ਆਇਆ ਹੈ ਕਿ ਕੁਝ ਇਨਕਲਾਬੀ ਹਲਕੇ ਤਰਕਸ਼ੀਲ ਪਰਚੇ ਬਾਰੇ ਮਨਫ਼ੀ ਆਲੋਚਨਾ ਕਰਦੇ ਹਨ। ਤਰਕਸ਼ੀਲਤਾ ਵੀ ਇਨਕਲਾਬ ਦਾ ਇੱਕ ਵਿਸ਼ੇਸ਼ ਪੱਖ ਹੈ। ਦਰਅਸਲ ਸਾਡੇ ਮਿਹਨਤਕਸ਼ ਲੋਕਾਂ ਨੂੰ ਮਜ਼੍ਹਬੀ ਤੇ ਕਰਾਮਾਤੀ ਜੰਗਾਲ ਲੱਗਾ ਹੋਇਆ ਹੈ। ਇਸ ਲਈ ਇੱਕ ਤਿੱਖੇ ਰੇਗਮਾਰ ਤੇ ਜੰਗਾਲ ਲਾਹੋ ਮੁਹਿੰਮ ਦੀ ਬੜੀ ਲੋੜ ਹੈ।

**ਹਰਜੀਤ ਦੌਧਰੀਆਂ**
**ਰੈਡਿੰਗ-ਇੰਗਲੈਂਡ**

(ਅੰਕ: ਮਾਰਚ ਅਪ੍ਰੈਲ, 1987)

## *ਸਿਲਵਰ ਜੁਬਲੀ ਤੇ...*

**'ਤਰਕਸ਼ੀਲ'** ਦਾ ਮੈਂ ਕਈ ਸਾਲਾਂ ਤੋਂ ਪਾਠਕ ਹਾਂ। ਇਹ ਵਿਗਿਆਨਕ ਸੋਚ ਦੇ ਧਾਰਨੀ ਇਸ ਪਰਚੇ 'ਚ ਛਪਦੀ ਸਮਗਰੀ ਅਜੋਕੇ ਯੁੱਗ ਦੀਆਂ ਜ਼ਰੂਰਤਾਂ ਅਨੁਸਾਰ ਨਿੱਗਰ, ਉਸਾਰੂ ਅਤੇ ਸੇਧ ਦੇਣ ਵਾਲੀ ਹੁੰਦੀ ਹੈ। ਵੱਖ-ਵੱਖ ਖੇਤਰਾਂ ਨਾਲ ਸਬੰਧਤ ਮਾਹਰ ਬੜੀਆਂ ਡੂੰਘੀਆਂ ਗੱਲਾਂ ਆਮ ਪਾਠਕ ਨੂੰ ਸਮਝ ਆ ਸਕਦੀ ਸਰਲ ਭਾਸ਼ਾ ਵਿੱਚ ਲਿਖਦੇ ਹਨ। ਇਸ ਅਦਾਰੇ ਦਾ ਆਦਰਸ਼ ਸਪਸ਼ਟ ਹੈ। ਅੱਜ ਜਦੋਂ ਲੋਕਾਂ ਨੂੰ ਭੰਬਲਭੂਸੇ ਵਿੱਚ ਪਾਉਣ ਲਈ ਇਲੈਕਟ੍ਰਾਨਿਕ ਅਤੇ ਪ੍ਰਿੰਟ ਮੀਡੀਆ ਦਾ ਇੱਕ ਭਾਗ ਵੀ ਕੰਮ ਕਰ ਰਿਹਾ ਹੈ, ਤਰਕਸ਼ੀਲ ਦੁਆਰਾ ਲੋਕਾਂ ਨੂੰ ਸਜੱਗ ਕਰਨ ਲਈ ਲਗਾਤਾਰ ਦਿੰਦੇ ਜਾਂਦੇ ਹੋਕੇ ਦਾ ਵੱਡਾ ਮਹੱਤਵ ਹੈ।

ਮੇਰੇ ਪਿੰਡ ਕਲੌੜ ਦੇ ਜੰਮਪਲ ਪ੍ਰਸਿੱਧ ਲੇਖਕ ਗਿਆਨੀ ਦਿੱਤ ਸਿੰਘ ਨੇ ਵੀ ਆਪਣੀਆਂ ਲਿਖਤਾਂ ਰਾਹੀਂ ਅੰਧਵਿਸ਼ਵਾਸਾਂ ਦੇ ਖਾਤਮੇ ਲਈ ਇੱਕ ਸਦੀ ਪਹਿਲਾਂ ਸਰਾਹੁਣਯੋਗ ਕੰਮ ਕੀਤਾ ਸੀ। ਅੱਜ ਉਸ ਸਮੇਂ ਨਾਲੋਂ ਕਿਤੇ ਗੰਭੀਰ ਸਮੱਸਿਆਵਾਂ ਸਾਡੇ ਸਾਹਮਣੇ ਹਨ। ਇਸ ਲਈ, 'ਤਰਕਸ਼ੀਲ' ਰਾਹੀਂ ਆਰੰਭੇ ਯਤਨ ਨਾ ਕੇਵਲ ਜਾਰੀ ਰਹਿਣੇ ਚਾਹੀਦੇ ਹਨ ਸਗੋਂ ਇਸ ਸੋਚ ਨੂੰ ਵੱਧ ਤੋਂ ਵੱਧ ਲੋਕਾਂ ਤੱਕ ਪਹੁੰਚਾਉਣ ਦੀ ਲੋੜ ਹੈ।

**ਕਰਨੈਲ ਸਿੰਘ ਸੋਮਲ**

ਮੇਰੀ ਉਮਰ 76 ਵਰਿਆਂ ਦੀ ਹੋ ਗਈ ਹੈ। ਮੈਂ ਵਿਗਿਆਨ ਦਾ ਵਿਦਿਆਰਥੀ ਰਿਹਾ ਤੇ ਵਿਗਿਆਨ ਵਿਸ਼ਾ ਪੜਾਉਣ ਦਾ ਮੌਕਾ ਵੀ ਬਹੁਤ ਮਿਲਿਆ। ਤਰਸ ਆਉਂਦਾ ਕਿ ਵਿਗਿਆਨ ਵਿਸ਼ਾ ਪੜ੍ਹ ਕੇ ਸੋਚ ਵਿਚਾਰ ਵਿਗਿਆਨਿਕ ਨਾ ਬਣ ਸਕੀ। ਆਖਰ ਸਾਇੰਸ ਵਿਸ਼ਾ ਪੜਾਉਣ ਵਾਲਿਆਂ ਦੀ ਹਾਲਤ ਵੀ ਵਧੇਰੇ ਚੰਗੀ ਨਾ ਦਿਖੀ। ਮੈਂ ਪਿਛਲੇ ਪੰਜ-ਛੇ ਵਰਿਆਂ ਤੋਂ ਉੱਚ ਕੋਟੀ ਦੇ ਮੈਗਜ਼ੀਨ 'ਤਰਕਸ਼ੀਲ' ਦਾ ਪਾਠਕ ਹੁੰਦਿਆਂ ਦਾਅਵਾ ਕਰ ਸਕਦਾ ਹਾਂ ਕਿ ਇਹ 'ਗਿਆਨ-ਵਿਗਿਆਨ ਤੇ ਚਿੰਤਨ ਦੀ ਆਵਾਜ' ਹੁਣ ਹਰ ਬੱਚੇ, ਜਵਾਨ, ਬਜ਼ੁਰਗ, ਇਸਤਰੀ, ਮਰਦ ਤੱਕ ਉਤਸ਼ਾਹ ਜਨਕ ਹੁਲਾਰਾ ਦੇਵੇਗੀ। ਇਸ ਵਿੱਚ ਉੱਚ ਕੋਟੀ ਦੇ ਲੇਖ, ਮੁਲਕਾਤਾਂ, ਮਨੋਰੋਗ ਮਾਹਰਾਂ ਦੇ ਲੇਖ, ਹੱਡਬੀਤੀਆਂ ਸਬੰਧੀ ਪੜ੍ਹ ਕੇ ਪ੍ਰਸੰਸਾ ਹੁੰਦੀ ਹੈ। ਮਜ਼੍ਹਬ ਹੀ ਇੱਕ ਵੱਡੀ ਰੁਕਾਵਟਾਂ ਭਰੀ ਚੱਟਾਨ ਹੈ। ਕਿਵੇਂ ਟੁੱਟੇਗੀ? ਬਹੁਤ ਵੱਡੇ ਹੰਭਲੇ ਦੀ ਲੋੜ ਹੈ। ਪੂਰਨ ਵਿਸ਼ਵਾਸ

ਹੈ ਕਿ 'ਤਰਕਸ਼ੀਲ' ਇਸੇ ਤਰ੍ਹਾਂ ਪੁਲਾਂਘਾ ਪੁੱਟਦਾ ਮਨੁੱਖਤਾ ਨੂੰ ਠੀਕ ਸੇਧ ਦੇਣ ਵਿਚ ਸਫਲ ਹੋਵੇਗਾ। 'ਤਰਕਸ਼ੀਲ' ਹੁਣ ਹਰ ਮਹੀਨੇ ਪ੍ਰਾਪਤ ਹੋਣਾ ਚਾਹੀਦਾ ਹੈ।

**ਮਹਾਂਦਵਿੰਦਰ ਸਿੰਘ ਸੋਢੀ**
**ਪ੍ਰਿੰਸੀਪਲ (ਸੇਵਾਮੁਕਤ) ਮੋਹਾਲੀ,**
93160-11423

ਰਸਾਲਾ 'ਤਰਕਸ਼ੀਲ' ਅਗਾਂਹਵਧੂ ਲੋਕਾਂ ਦੀ ਤਰਜਮਾਨੀ ਕਰਦਾ ਹੈ। ਸਮਾਜ ਵਿੱਚ ਫੈਲੀਆਂ ਕੁਰੀਤੀਆਂ ਜਿਵੇਂ ਵਹਿਮ-ਭਰਮ, ਜਾਦੂ-ਟੂਣਾ, ਅਨਪੜ੍ਹਤਾ ਤੇ ਹੋਰ ਸਮਾਜੀ ਲਾਹਨਤਾਂ ਜਿਵੇਂ ਦਾਜ ਦੀ ਸਮੱਸਿਆ, ਭਰੂਣ ਹੱਤਿਆ ਨਸ਼ਾਖੋਰੀ ਅਤੇ ਭ੍ਰਿਸ਼ਟਾਚਾਰ ਨੂੰ ਲੰਬੇ ਹੱਥੀਂ ਲੈਂਦਾ ਹੈ। 'ਤਰਕਸ਼ੀਲ' ਵਿਚ ਛਪੀਆਂ ਸੱਚੀਆਂ ਘਟਨਾਵਾਂ 'ਤੇ ਅਧਾਰਿਤ ਲੇਖ ਆਮ ਪਾਠਕ ਨੂੰ ਸੋਚਣ ਲਈ ਮਜਬੂਰ ਕਰਦੇ ਹਨ। ਤਰਕਸ਼ੀਲਾਂ ਵੱਲੋਂ ਲਗਾਏ ਜਾਂਦੇ ਕੈਂਪਾਂ ਵਿੱਚ ਲੋਕਾਂ ਨੂੰ ਚੰਗੀ 'ਤੇ ਨਰੋਈ ਜਾਣਕਾਰੀ ਦੇ ਕੇ ਸੁਚੇਤ ਕੀਤਾ ਜਾਂਦਾ ਹੈ। ਮੈਂ ਇਸ ਰਸਾਲੇ ਨਾਲ ਪਿਛਲੇ ਕਈ ਸਾਲਾਂ ਤੋਂ ਜੁੜਿਆ ਹੋਇਆ ਹਾਂ ਤੇ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਸ ਪਰਚੇ ਨੇ ਮੇਰੀ ਸੋਚ ਵਿੱਚ ਤਬਦੀਲੀ ਲਿਆਂਦੀ ਹੈ। ਉਮੀਦ ਕਰਦਾ ਹਾਂ ਕਿ ਆਮ ਪਾਠਕ ਵੀ 'ਤਰਕਸ਼ੀਲ' ਵਿੱਚ ਛਪੀ ਸਮੱਗਰੀ ਤੋਂ ਭਰਪੂਰ ਲਾਭ ਉਠਾਉਂਦੇ ਰਹਿਣਗੇ।

**ਦਲੀਪ ਸਿੰਘ ਜੁਨੇਜਾ,**
**ਡਿਪਟੀ ਡਾਇਰੈਕਟਰ (ਰਿਟਾ.)**
**ਮੋਹਾਲੀ, 94171-96055**

ਮੈ ਤਰਕਸ਼ੀਲ ਮੈਗਜੀਨ ਲਗਭਗ 1996 ਤੋ ਪੜ੍ਹਦਾ ਆ ਰਿਹਾ ਹਾਂ। ਪਹਿਲੀ ਵਾਰੀ ਤਰਕਸ਼ੀਲ ਮੈਗਜੀਨ ਆਪਣੇ ਦੋਸਤ ਤੋਂ ਲੈ ਕੇ ਪੜ੍ਹਿਆ ਤਾਂ ਉਸ ਵਿਚਲੇ ਵਾਤਾਵਰਣ ਵਿੱਚ ਹੋ ਰਹੇ ਪ੍ਰਦੂਸ਼ਣ ਬਾਰੇ ਅਤੇ ਅੰਧਵਿਸ਼ਵਾਸ ਬਾਰੇ ਲੇਖ ਸਨ। ਹੁਣ ਤਰਕਸ਼ੀਲ ਮੈਗਜੀਨ ਦਾ ਪੱਕਾ ਪਾਠਕ ਹਾਂ। ਪਹਿਲਾਂ ਮੈਗਜੀਨ ਵਿੱਚ ਪਰੂਫ ਰੀਡਿੰਗ ਦੀਆਂ ਗਲਤੀਆਂ ਹੁੰਦੀਆ ਸਨ, ਪਰ ਹੁਣ ਪਰੂਫ ਰਿਡਿੰਗ ਅਤੇ ਦਿੱਖ ਪੱਖ ਬਹੁਤ ਸੁਧਾਰ ਹੈ। ਮੈਗਜੀਨ ਵਿੱਚਲੇ ਲੇਖ ਗਿਆਨ ਵਧਾਊ ਹੁੰਦੇ ਹਨ। ਜਿਥੇ ਡਾ.ਸ਼ਿਆਮ ਸੁੰਦਰ ਦੀਪਤੀ ਦੇ ਲੇਖ ਸਿਹਤ ਪ੍ਰਤੀ ਜਾਗਰੂਕਤਾ ਪੈਦਾ ਕਰਦੇ ਹਨ। ਉਥੇ ਹੇਮ ਰਾਜ ਸਟੈਨੋ ਦੇ ਲੇਖ ਫਲਸਫੇ ਦੀ ਭਰਪੂਰ ਜਾਣਕਾਰੀ ਦਿੰਦੇ ਹਨ। ਡਾ. ਬਲਵੰਤ ਸਿੰਘ ਸਿੱਧੂ ਦੇ ਸਵਾਲ ਜਵਾਬ ਪਾਠਕਾਂ ਦੇ ਗਿਆਨ ਵਿੱਚ ਵਾਧਾ ਕਰਦੇ ਹਨ। ਹਵਾ 'ਚ ਲਿਖੇ ਹਰਫ਼ ਤੇ ਜਗਸੀਰ ਜੀਦਾ ਦੇ ਨਸ਼ਤਰ ਮਨ ਭਾਉਂਦੇ ਕਾਲਮ ਹਨ। ਰਿਪੋਰਟਾਂ ਤੇ ਸਰਗਰਮੀਆਂ ਰਾਹੀਂ ਤਰਕਸ਼ੀਲ ਸੁਸਾਇਟੀ ਦੀਆਂ ਹੋ ਰਹੀਆਂ ਸਰਗਰਮੀਆਂ ਬਾਰੇ ਪਤਾ ਲਗਦਾ ਰਹਿੰਦਾ ਹੈ। ਮੈਗਜ਼ੀਨ ਰਾਹੀਂ ਪਤਾ ਲਗਦਾ ਹੈ ਕਿ ਸੁਸਾਇਟੀ ਦਾ ਘੇਰਾ ਪੰਜਾਬ ਜਾਂ ਭਾਰਤ ਵਿੱਚ ਹੀ ਨਹੀਂ ਸਗੋਂ ਵਿਦੇਸ਼ਾਂ ਤੱਕ ਵੀ ਫੈਲਿਆ ਹੋਇਆ ਹੈ। ਵਰਲਡ ਐਥੀਇਸਟ ਕਾਨਫਰੰਸਾਂ ਦਾ ਭਾਰਤ ਵਿੱਚ ਹੋਣਾ ਵੀ ਮਾਣ ਵਾਲੀ ਗੱਲ ਹੈ।

**ਹਰਪਾਲ ਸਿੰਘ**
**ਪਟਿਆਲਾ**

ਜੀਵਨ ਵਿੱਚ ਬਿਖੜੇ ਰਾਹਾਂ 'ਤੇ ਤੁਰਦੇ-ਤੁਰਦੇ ਤਰਕਸ਼ੀਲ ਤਾਂ ਮੈਂ ਹੌਲੀ-ਹੌਲੀ ਹੀ ਬਣਿਆ। ਧਾਰਮਕ ਤੇ ਅੰਧਵਿਸ਼ਵਾਸੀ ਮਾਹੌਲ ਦੇ ਚਲਦਿਆਂ ਉਚੇਰੀ ਸਿਖਿਆ, ਵਿਗਿਆਨ ਇਤਹਾਸ ਤੇ ਸਾਹਿਤ ਦੇ ਲਗਾਤਾਰ ਡੂੰਘੇ ਅਧਿਐਨ, ਸ਼ੰਕਾਵਾਦੀ ਜਗਿਆਸਾ ਤੇ ਪਰਖ-ਪੜਤਾਲ ਨਾਲ ਹੀ ਜਾਣਕਾਰੀ ਕਬੂਲ ਕਰਨ ਦੀ ਰੁਚੀ ਨੇ ਜੀਵਨ ਵਿੱਚ ਤਰਕਸ਼ੀਲਤਾ ਦਾ ਮਹੱਤਵ ਦ੍ਰਿੜ ਕਰਵਾਇਆ। ਮੈਂ ਬਹੁਤ ਸਾਰਾ ਤਰਕਸ਼ੀਲ ਸਾਹਿਤ ਪੜ੍ਹਿਆ ਤੇ ਪੜਾਇਆ ਹੈ। 15 ਸਾਲਾਂ ਤੋਂ ਰਸਾਲਾ 'ਤਰਕਸ਼ੀਲ' ਦਾ ਬਕਾਇਦਾ ਪਾਠਕ ਹਾਂ। ਆਪਣੇ ਬਹੁਤ ਸਾਰੇ ਸਬੰਧੀਆ ਮਿੱਤਰਾਂ ਤੇ ਜਾਣੂਆਂ ਨੂੰ ਮੈਂ ਆਪਣੇ ਵੱਲੋਂ 'ਤਰਕਸ਼ੀਲ' ਨਾਲ ਜੋੜਨ ਲਈ ਯਤਨਸ਼ੀਲ ਰਹਿੰਦਾ ਹਾਂ। ਇਹ ਨਵੀਨਤਮ ਵਿਗਿਆਨਕ ਜਾਣਕਾਰੀ ਅਮਲੀ ਜੀਵਨ ਸੇਧ ਦੇਣ ਵਾਲਾ ਮੈਗਜ਼ੀਨ ਹੈ ਜਿਹੜਾ ਅਗਿਆਨਤਾ ਨੂੰ ਮਿਟਾ ਕੇ ਤਰਕਸ਼ੀਲਤਾ ਦਾ ਪ੍ਰਚਾਰ ਕਰਦਾ ਹੋਇਆ ਸਮਾਜ 'ਚ ਹਾਂ ਪੱਖੀ ਰੋਲ ਨਿਭਾ ਰਿਹਾ ਹੈ। ਇਸ ਤੋਂ ਪ੍ਰਭਾਵਿਤ ਹੋ ਕੇ ਹੀ ਮੈਂ 2002 ਵਿੱਚ ਮਰਨ ਉਪਰੰਤ ਖੋਜ ਕਾਰਜਾਂ ਲਈ ਆਪਣੀ ਮ੍ਰਿਤਕ ਦੇਹ ਪੀ ਜੀ ਆਈ ਨੂੰ ਸੌਂਪਣ ਦੀ ਵਸੀਅਤ ਰਾਜਿਸਟਰ ਕਰਵਾ ਦਿੱਤੀ ਹੋਈ ਹੈ। ਵਿਗਿਆਨਿਕ ਜਾਣਕਾਰੀ ਅਨੁਸਾਰ ਜੀਵਨ ਨੂੰ ਅਨੁਸਾਸ਼ਿਤ ਰੱਖ ਕੇ ਹੀ ਮੈਂ 80ਵਿਆਂ ਨੇੜੇ ਵੀ ਲੱਗਭੱਗ ਅਰੋਗ ਤੇ ਤਣਾਓ ਰਹਿਤ ਜੀਵਨ ਹੰਢਾ ਰਿਹਾ ਹਾਂ। ਮੇਰਾ ਦ੍ਰਿੜ ਵਿਸ਼ਵਾਸ ਹੈ ਕਿ ਮਾਨਵਤਾ ਤੇ ਵਿਸ਼ਵ ਭਾਈਚਾਰੇ ਦਾ ਸੁਰੱਖਿਅਤ ਭਵਿੱਖ ਤਰਕਸ਼ੀਲ ਸਮਾਜਿਕ ਲਹਿਰਾਂ ਦੇ ਪ੍ਰਫੁੱਲਿਤ ਹੁੰਦੇ ਰਹਿਣ ਵਿੱਚ ਹੀ ਹੈ। ਸੰਘਰਸ਼ਾਂ ਨਾਲ ਸੱਭ ਖੇਤਰਾਂ ਵਿੱਚ ਤਰਕਪੂਰਨ ਸੋਚ ਤੇ ਅਮਲਾਂ ਵਾਲੇ ਆਗੂ ਅੱਗੇ ਲਿਆ ਕੇ ਹੀ ਅਸੀਂ ਸਮਾਜ ਵਿਗਿਆਨੀਆਂ ਤੇ ਮਾਨਵਤਾ ਦੇ ਸ਼ੁਭਚਿੰਤਕਾਂ ਦੇ ਸਰਬੱਤ ਲਈ ਆਜ਼ਾਦੀ, ਬਰਾਬਰੀ, ਜਮਹੂਰੀਅਤ, ਸਮਾਜਵਾਦ, ਤੇ ਸਾਫ਼ ਵਾਤਾਵਰਨ ਦੇ ਟੀਚਿਆਂ ਵੱਲ ਅੱਗੇ ਵਧ ਸਕਦੇ ਹਾਂ। ਰਸਾਲੇ ਦੀ ਸਿਲਵਰ ਜੁਬਲੀ ਮੌਕੇ ਮੈਂ ਤਰਕਸ਼ੀਲ ਕਾਮਿਆਂ ਦੀ ਲਗਨ ਦੀ ਦਾਦ ਦਿੰਦਾ ਹਾਂ।

**ਰਤਨ ਸਿੰਘ ਖੇੜੀ, ਮੋਹਾਲੀ, 94634-44556**



# ਤਰਕਸ਼ੀਲ ਸੁਸਾਇਟੀ ਪੰਜਾਬ ਦਾ ਇਤਿਹਾਸ

**ਰਾਜਿੰਦਰ ਭਦੌੜ**




1983 ਦੇ ਸ਼ੁਰੂ ਵਿੱਚ ਡਾਕਟਰ ਇਬਰਾਹਮ ਟੀ.ਕਾਵੂਰ ਦੀ ਅੰਗਰੇਜੀ ਮਾਧਿਅਮ ਵਾਲੀ ਕਿਤਾਬ 'Begone Godmen' ਸਾਨੂੰ ਸਭ ਸਾਥੀਆਂ ਨੂੰ ਪੜ੍ਹਨ ਲਈ ਮਿਲੀ। ਜਦ ਕਿਤਾਬ ਪੜ੍ਹੀ ਗਈ ਤਾਂ ਇਸ ਨੇ ਆਪਣਾ ਗਹਿਰਾ ਪ੍ਰਭਾਵ ਪਾਇਆ। ਜਿਸ ਸਦਕਾ ਇਹ ਵਿਚਾਰ ਹੋਈ ਕਿ ਕਿਉਂ ਨਾ ਇਸ ਦਾ ਪੰਜਾਬੀ ਅਨੁਵਾਦ ਕੀਤਾ ਜਾਵੇ ਤਾਂ ਜੋ ਇਹ ਲੋਕਾਂ ਦੇ ਵਧੇਰੇ ਹਿੱਸੇ ਤੱਕ ਪਹੁੰਚ ਸਕੇ ਅਤੇ ਉਹਨਾਂ ਨੂੰ ਅੰਧ ਵਿਸ਼ਵਾਸ਼ਾਂ ਦੇ ਚੱਕਰ ਵਿੱਚੋਂ ਕੱਢਣ ਵਿੱਚ ਸਹਾਈ ਹੋ ਸਕੇ। ਇਸ ਦੇ ਨਾਲ ਹੀ ਫੈਸਲਾ ਕੀਤਾ ਗਿਆ ਕਿ ਡਾ. ਕਾਵੂਰ ਦੁਆਰਾ ਬਣਾਈ ਸੁਸਾਇਟੀ ਦੀ ਤਰ੍ਹਾਂ ਪੰਜਾਬ ਵਿੱਚ ਵੀ ਰੈਸ਼ਨੇਲਿਸਟ ਸੁਸਾਇਟੀ ਬਣਾਈ ਜਾਵੇ ਤਾਂ ਜੋ ਜੇ ਕੋਈ ਵਿਅਕਤੀ ਕਿਤਾਬ ਵਿੱਚ ਦਿੱਤੀ ਗਈ ਚਣੌਤੀ ਨੂੰ ਚੈਲਿੰਜ ਕਰਨ ਦਾ ਦਾਅਵਾ ਕਰਦਾ ਹੈ ਤਾਂ ਸੁਸਾਇਟੀ ਦੁਆਰਾ ਉਸ ਦੇ ਦਾਅਵੇ 'ਤੇ ਝੂਠ ਨੂੰ ਲੋਕਾਂ ਵਿੱਚ ਨੰਗਾ ਕੀਤਾ ਜਾ ਸਕੇ ਅਤੇ ਜਥੇਬੰਦਕ ਢੰਗ ਨਾਲ ਲੋਕਾਂ ਵਿੱਚ ਵਿਗਿਆਨਕ ਅਤੇ ਤਰਕਸ਼ੀਲ ਦ੍ਰਿਸ਼ਟੀਕੋਣ ਦਾ ਪ੍ਰਚਾਰ ਕੀਤਾ ਜਾ ਸਕੇ। ਇਸ ਜਥੇਬੰਦੀ ਦਾ ਨਾਂ ਰੈਸ਼ਨੇਲਿਸਟ ਸੁਸਾਇਟੀ ਪੰਜਾਬ (ਤਰਕਸ਼ੀਲਾਂ ਦੀ ਜਥੇਬੰਦੀ) ਰੱਖਿਆ ਗਿਆ। ਸਾਥੀਆਂ ਦੀ ਸਾਂਝੀ ਮਿਹਨਤ ਦੇ ਹੰਭਲੇ ਸਦਕਾ 'Begone Godmen' ਦੇ ਪੰਜਾਬੀ ਅਨੁਵਾਦ '...ਤੇ ਦੇਵ ਪੁਰਸ਼ ਹਾਰ ਗਏ' ਦਾ ਪਹਿਲਾ ਅੰਕ 1984 ਦੇ ਮਜ਼ਦੂਰ ਦਿਹਾੜੇ ਤੇ ਜਾਰੀ ਕੀਤਾ ਜਾ ਸਕਿਆ। ਸਾਥੀਆਂ ਦੀ ਕਰੜੀ ਮਿਹਨਤ ਸਦਕਾ ਕਿਤਾਬ ਦਾ ਪਹਿਲਾ ਅੰਕ ਹੱਥੋਂ ਹੱਥੀਂ ਵਿਕ ਗਿਆ। ਕਿਤਾਬ ਦੀ ਹਰ ਪਾਸਿਓਂ ਪ੍ਰਸੰਸਾ ਹੋਣ ਲੱਗੀ।

ਕਿਤਾਬ '...ਤੇ ਦੇਵ ਪੁਰਸ਼ ਹਾਰ ਗਏ' ਦੇ ਪ੍ਰਭਾਵ ਨਾਲ ਬਰਨਾਲੇ ਤੋਂ ਬਾਅਦ ਮਾਛੀਵਾੜੇ ਦੇ ਸਾਥੀਆਂ ਦੇ ਉੱਦਮ ਸਦਕਾ ਉਹਨਾਂ ਦੇ ਇਲਾਕੇ ਵਿੱਚ ਵੀ ਰੈਸ਼ਨੇਲਿਸਟ ਸੁਸਾਇਟੀ ਹੋਂਦ ਵਿੱਚ ਆਈ। ਉੱਘੇ ਨਾਟਕਕਾਰ ਗੁਰਸ਼ਰਨ ਸਿੰਘ ਤੇ ਮਾਛੀਵਾੜਾ ਸੁਸਾਇਟੀ ਦੇ ਸਹਿਯੋਗ ਸਦਕਾ, ਮਾਛੀਵਾੜਾ ਲੋਕ ਕਲਾ ਮੰਚ ਨੇ ਉਪਰੋਕਤ ਕਿਤਾਬ ਤੇ ਆਧਾਰਿਤ ਨਾਟਕ '....ਤੇ ਦੇਵ ਪੁਰਸ਼ ਹਾਰ ਗਏ' ਤਿਆਰ ਕੀਤਾ ਅਤੇ ਖੁੱਲ੍ਹੀਆਂ ਸਟੇਜਾਂ 'ਤੇ ਖੇਡਣਾ ਸ਼ੁਰੂ ਕਰ ਦਿੱਤਾ।

ਦੋਵਾਂ ਸੁਸਾਇਟੀਆਂ ਦੇ ਪ੍ਰਚਾਰ ਅਤੇ ਕਿਤਾਬ ਦੇ ਪ੍ਰਭਾਵ ਸਦਕਾ ਪੰਜਾਬ ਭਰ ਵਿੱਚ ਅਗਾਂਹ ਵਧੂ ਲੋਕਾਂ ਦੀ ਮੈਂਬਰ ਬਨਣ ਸੰਬੰਧੀ ਖਤ ਸੁਸਾਇਟੀ ਨੂੰ ਆਉਣ ਲੱਗੇ। ਤੇ ਪ੍ਰਣ-ਪੱਤਰ ਅਨੁਸਾਰ ਮੈਂਬਰਸ਼ਿਪ ਨੂੰ ਵਧਣ ਲੱਗੀ। ਇਸੇ ਸਮੇਂ ਦੌਰਾਨ ਸੁਸਾਇਟੀ ਦਾ ਐਲਾਨਨਾਮਾ ਦੇ ਵਿਧਾਨ ਬਣਾਉਣ ਦੀਆਂ ਵਿਉਂਤਾਂ ਵੀ ਨਾਲ ਦੇ ਨਾਲ ਬਨਣੀਆਂ ਸ਼ੁਰੂ ਹੋ ਗਈਆਂ ਅਤੇ ਇਸ ਦੇ ਨਾਲ ਹੀ ਸੁਸਾਇਟੀ ਦੀਆਂ ਇਕਾਈਆਂ ਦੀ ਗਿਣਤੀ ਵੀ ਵੱਧਦੀ ਰਹੀ ਜੋ ਕਿ ਹੁਣ ਲੱਗਭਗ 80 ਤੋਂ ਉੱਪ ਪੁੱਜ ਚੁੱਕੀ ਹੈ। ਕਿਤਾਬ ਦਾ ਪਹਿਲਾ ਅੰਕ ਹੱਥੋ-ਹੱਥ ਵਿਕ ਜਾਣ ਕਾਰਨ ਤੇ ਲੋਕਾਂ ਦੀ ਵੱਡੀ ਮੰਗ ਨੂੰ ਧਿਆਨ 'ਚ ਰੱਖਦਿਆਂ ਕਿਤਾਬ ਦਾ ਦੂਜਾ ਤੇ ਤੀਜਾ ਅੰਕ ਛਾਪੇ ਗਏ ਤੇ ਇਹ ਦੋਨੋਂ ਅੰਕ ਪੰਜਾਬ ਭਰ ਦੀਆਂ ਮੁੱਖ ਬੁੱਕ ਸਟਾਲਾਂ ਤੋਂ ਅਤੇ ਸਾਥੀਆਂ ਦੀ ਨਿੱਜੀ ਮਿਹਨਤ ਨਾਲ ਬੜੇ ਥੋੜੇ ਸਮੇਂ ਵਿੱਚ ਹੀ ਧੜਾ-ਧੜ ਵਿਕ ਗਏ। ਤਿੰਨੋਂ ਅੰਕ ਪੰਜਾਬ ਦੇ ਕਾਫ਼ੀ ਹਿੱਸੇ ਵਿੱਚ ਚਲੇ ਗਏ ਅਤੇ ਸੁਸਾਇਟੀ ਦਾ ਕਾਫ਼ੀ ਆਧਾਰ ਬਣ ਗਿਆ।

ਇਸ ਦੇ ਨਾਲ ਹੀ ਡਾ: ਕਾਵੂਰ ਦੀ ਦੂਜੀ ਕਿਤਾਬ 'Gods, Demons & Spirits' ਦਾ ਪੰਜਾਬੀ ਅਨੁਵਾਦ ਕਰਨ ਦਾ ਫੈਸਲਾ ਹੋਇਆ। ਇਹ ਕਿਤਾਬ 'ਦੇਵ, ਦੈਂਤ ਤੇ ਰੂਹਾਂ' ਦੇ ਨਾਂ ਹੇਠ ਥੋੜੇ ਸਮੇਂ ਵਿੱਚ ਹੀ ਛਪ ਕੇ ਆ ਗਈ। ਇਸ

ਕਿਤਾਬ ਨੂੰ ਲੋਕ ਏਕਤਾ ਯੂਥ ਫਰੰਟ ਰਾਮਪੁਰਾ ਵੱਲੋਂ ਕਰਵਾਏ ਗਏ ਪਲਸ ਮੰਚ ਦੇ ਪ੍ਰੋਗਰਾਮ 'ਤੇ ਪ੍ਰੋ: ਜਗਮੋਹਨ ਨੇ ਰਿਲੀਜ਼ ਕੀਤਾ। ਇਹ ਕਿਤਾਬ ਵੀ ਲੋਕਾਂ ਨੇ ਬੜੇ ਥੋੜ੍ਹੇ ਹੀ ਸਮੇਂ ਵਿੱਚ ਖਰੀਦ ਲਈ। ਫਿਰ ਅਸੀਂ ਕਿਤਾਬ ਦੀ ਮੰਗ ਨੂੰ ਧਿਆਨ ਵਿੱਚ ਅਗਲੇ ਅੰਕ ਛਪਾਉਣ ਵਿੱਚ ਜੁਟ ਗਏ, ਤੇ ਕਿਤਾਬ, ਧੜਾ ਧੜ ਵਿਕਦੀ ਰਹੀ।

ਇਸੇ ਸਮੇਂ ਦੌਰਾਨ ਸੁਸਾਇਟੀ ਕੋਲ ਸੁਸਾਇਟੀ ਨਾਲ ਸਬੰਧਤ ਕੇਸ ਜਿਵੇਂ ਘਰਾਂ ਵਿੱਚ ਇੱਟਾਂ-ਰੋੜੇ ਵੱਜਣੇ, ਕੱਪੜਿਆਂ ਨੂੰ ਅੱਗ ਲੱਗਣੀ, ਚੀਜਾਂ ਦੇ ਗੁੰਮ ਹੋਣ ਆਦਿ ਬਾਰੇ ਕੇਸ ਆਉਣ ਲੱਗ ਪਏ। ਸੁਸਾਇਟੀ ਨੇ ਆਪਣੇ ਥੋੜ੍ਹੇ ਤਜਰਬੇ ਦੇ ਬਾਵਜੂਦ ਵੀ ਸਮਰੱਥਾ ਅਨੁਸਾਰ ਲਗਭਗ ਹਰ ਕੇਸ ਨੂੰ ਹੱਲ ਕਰ ਦਿਖਾਇਆ। ਹੁਣ ਤੱਕ ਸੁਸਾਇਟੀ ਪੰਜਾਬ ਭਰ ਵਿੱਚ 10,000 ਦੇ ਲੱਗਭਗ ਬੜੇ ਰਹੱਸਮਈ ਜਾਪਦੇ ਕੇਸ ਹੱਲ ਕਰ ਚੁੱਕੀ ਹੈ ਤੇ ਨਾਲ ਹੀ ਕਈ ਪਾਖੰਡੀ ਸਾਧਾਂ-ਸੰਤਾ, ਜਾਦੂਗਰਾਂ ਦਾ ਪਰਦਾ ਫਾਸ਼ ਕਰ ਚੁੱਕੀ ਹੈ। ਅਜਿਹੀਆਂ ਰਿਪੋਰਟਾਂ ਪਜਾਬ ਦੇ ਪ੍ਰਸਿੱਧ ਅਖਬਾਰਾਂ ਤੇ ਅਗਾਂਹਵਧੂ ਰਸਾਲਿਆਂ 'ਚ ਛਪਦੀਆਂ ਰਹੀਆਂ ਹਨ। ਲੋਕਾਂ ਦੇ ਘਰਾਂ ਵਿੱਚ ਵਾਪਰਦੀਆਂ ਘਟਨਾਵਾਂ ਦਾ ਸੁਸਾਇਟੀ ਵੱਲੋਂ ਮੁਫ਼ਤ ਇਲਾਜ ਕਰਨ ਕਰਕੇ ਇਸ ਦਾ ਆਧਾਰ ਲੋਕਾ ਵਿੱਚ ਕਾਫ਼ੀ ਬਣ ਗਿਆ। ਸੁਸਾਇਟੀ ਵੱਲੋਂ ਬਹੁਤ ਸਾਰੇ ਮਾਨਸਿਕ ਰੋਗੀਆਂ ਨੂੰ ਸੰਮੋਹਕ ਨੀਂਦ ਦੀ ਵਿਧੀ ਰਹੀਂ ਠੀਕ ਕੀਤਾ ਗਿਆ ਹੈ, ਜਿੰਨ੍ਹਾਂ ਰੋਗੀਆਂ ਕਰਕੇ ਉਹਨਾਂ ਦੇ ਪਰਿਵਾਰਾਂ ਦਾ ਹਜ਼ਾਰਾਂ ਰੁਪਏ ਦਾ ਨੁਕਸਾਨ ਪਹਿਲਾਂ ਹੋ ਚੁੱਕਿਆ ਸੀ, ਕਈ ਕੇਸਾਂ ਵਿੱਚ ਇਹ ਨੁਕਸਾਨ ਲੱਖਾਂ ਰੁਪਏ ਤੋ ਵੀ ਉੱਪਰ ਸੀ।

ਆਪਣੇ ਪ੍ਰਚਾਰ ਨੂੰ ਹੋਰ ਅੱਗੇ ਲਿਜਾਣ ਖਾਤਰ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀਆਂ ਭਦੌੜ ਤੇ ਬਠਿੰਡਾ ਇਕਾਈਆਂ ਨੇ ਜਾਦੂ ਦੀਆਂ ਖੇਡਾਂ ਸਿੱਖ ਲਈਆਂ। ਪਿੰਡਾਂ, ਸਕੂਲਾਂ ਅਤੇ ਕਾਲਜਾਂ ਵਿੱਚ ਸਟੇਜਾਂ ਤੋਂ ਜਾਦੂ ਦੇ ਸ਼ੋਅ ਦੇਣੇ ਸ਼ੁਰੂ ਹੋ ਗਏ। ਇਹਨਾ 'ਜਾਦੂ ਦੇ ਸ਼ੋਅ' ਪ੍ਰੋਗਰਾਮਾਂ ਰਾਹੀਂ ਵਿਆਖਿਆ ਕਰਕੇ ਨਾ ਕੇਵਲ ਇਹਨਾਂ ਟ੍ਰਿੱਕਾਂ ਮਗਰ ਕਿਸੇ ਜਾਦੂਈ ਸ਼ਕਤੀ ਹੋਣ ਦੇ ਭਰਮ ਨੂੰ ਤੋੜਿਆ ਗਿਆ ਸਗੋਂ ਇਹ ਜਾਦੂ ਦੇ ਸ਼ੋਅ ਹੋਰ ਵਹਿਮਾਂ ਭਰਮਾਂ ਦੇ ਖਿਲਾਫ਼ ਵੀ ਸੁਸਾਇਟੀ ਦੇ ਪ੍ਰਚਾਰ ਨੂੰ ਆਮ ਲੋਕਾਂ ਵਿੱਚ ਲਿਜਾਣ ਦਾ ਸਾਧਨ ਬਣੇ।

ਇਸ ਤੋਂ ਇਲਾਵਾ ਸੁਸਾਇਟੀ ਵੱਲੋਂ ਲੋਕਾਂ ਨੂੰ ਵਹਿਮਾਂ-ਭਰਮਾਂ ਵਿੱਚੋ ਨਿੱਕਲਣ ਦੀ ਅਪੀਲ ਕਰਦੇ ਹੋਏ ਪੋਸਟਰ ਵੀ ਕੱਢੇ ਗਏ। ਇਹਨਾਂ ਪੋਸਟਰਾਂ ਰਾਹੀਂ ਗੈਬੀ ਸ਼ਕਤੀਆਂ ਦੇ ਮਾਲਕ ਹੋਣ ਦਾ ਦਾਅਵਾ ਕਰਦੇ ਪਾਖੰਡੀ ਲੋਕਾਂ ਲਈ ਰੈਸ਼ਨੇਲਿਸਟ ਸੁਸਾਇਟੀ ਦੀ ਚਣੌਤੀ ਪੰਜਾਬ ਦੇ ਬਹੁਤ ਵੱਡੇ ਹਿੱਸੇ ਵਿੱਚ ਪਿੰਡ-ਪਿੰਡ ਤੇ ਸ਼ਹਿਰ-ਸ਼ਹਿਰ ਤੱਕ ਪਹੁੰਚਾਈ ਗਈ ਪਰੰਤੂ ਹਾਲੇ ਤੱਕ ਕਿਸੇ ਇੱਕ ਵੀ ਵਿਅਕਤੀ ਵੱਲੋਂ ਰੈਸ਼ਨਲਿਸਟ ਸੁਸਾਇਟੀ ਦੀ ਇਸ ਚਣੌਤੀ ਦੇ ਖਿਲਾਫ਼ ਦਾਅਵਾ ਕਰਨ ਦਾ ਹੌਂਸਲਾ ਨਹੀਂ ਪਿਆ।

ਇਸ ਤਰ੍ਹਾਂ ਬਹੁਤ ਥੋੜ੍ਹੇ ਸਮੇਂ ਵਿੱਚ ਹੀ ਸੁਸਾਇਟੀ ਦੀ ਸਮਝ, ਮੈਂਬਰਸ਼ਿਪ ਅਤੇ ਬਰਾਂਚਾਂ ਦਾ ਪੰਜਾਬ ਦੇ ਕਾਫ਼ੀ ਵੱਡੇ ਹਿੱਸੇ ਵਿੱਚ ਪਸਾਰ ਹੋ ਜਾਣ ਤੋਂ ਬਾਅਦ ਸੁਸਾਇਟੀ ਦੇ ਐਲਾਨਨਾਮੇ ਅਤੇ ਵਿਧਾਨ ਅਨੁਸਾਰ ਸੁਸਾਇਟੀ ਦੀਆਂ ਪਹਿਲੀਆਂ ਆਮ ਚੋਣਾਂ ਦਸੰਬਰ 1985 ਵਿੱਚ ਜਮਹੂਰੀ ਢੰਗ ਨਾਲ ਹੋਈਆਂ।

ਇਕਾਈਆਂ ਦੀ ਚੋਣ ਹੋਣ ਉਪਰੰਤ 12 ਜਨਵਰੀ 1986 ਨੂੰ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਸਟੇਟ ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਹੋਈ। ਇਸ ਸਮੇਂ ਤੱਕ ਚਾਹੇ ਸੁਸਾਇਟੀ ਦਾ ਬਹੁਤ ਪ੍ਰਚਾਰ/ਪ੍ਰਸਾਰ ਮਾਲਵੇ ਦੇ ਇਲਾਕੇ ਵਿੱਚ ਹੋਇਆ ਹੈ ਪਰ ਜਿਸ ਤੇਜ਼ੀ ਨਾਲ ਪੰਜਾਬ ਦੇ ਸਾਰੇ ਹਿੱਸਿਆਂ ਵਿੱਚ ਮੈਂਬਰਸ਼ਿਪ ਅਤੇ ਬਰਾਂਚਾਂ ਬਣ ਰਹੀਆਂ ਹਨ, ਉਸ ਤੋਂ ਸਾਫ਼ ਦਿਸਦਾ ਹੈ ਕਿ ਆਉਣ ਵਾਲੇ ਥੋੜ੍ਹੇ ਸਮੇਂ ਵਿੱਚ ਹੀ ਸੁਸਾਇਟੀ ਦੀ ਸਮਝ ਪੰਜਾਬ ਦੇ ਹਰ ਪਿੰਡ ਸ਼ਹਿਰ ਤੱਕ ਫੈਲ ਜਾਵੇਗੀ।



**ਪਹਿਲੇ ਅੰਕ ਦੇ ਸੰਪਾਦਕ:** ਰਾਜਪਾਲ ਸਿੰਘ
**ਸੰਪਾਦਕੀ ਬੋਰਡ:** ਜੀਵਨ ਲਾਲ ਸ਼ਹਿਣਾ, ਜਸਪਾਲ ਘਈ, ਅਮੀਰਜੀਤ ਤੇ ਚਰਨਜੀਤ ਚੰਨੀ

## ਘੁਟਣ ਤੋਂ ਪਾਰ

ਬੇਬਸੀਆਂ 'ਚ ਕੈਦ ਸੁਪਨਿਆਂ ਦਾ
ਕੋਈ ਮੁਕਤੀ ਦਾਤਾ ਨਹੀਂ ਆਵੇਗਾ
ਕਮਰੇ 'ਚ ਟੰਗੀਆਂ ਤਸਵੀਰਾਂ
ਫੈਸਲਾਕੁੰਨ ਤਾਕਤ ਨਹੀਂ ਹੁੰਦੀਆਂ
ਕੁਰਸੀ ਵਾਂਗ, ਮੇਜ ਵਾਂਗ ਜਾਂ ਮੰਜੇ ਵਾਂਗ
ਨਾ ਅਲਮਾਰੀ 'ਚ ਕੈਦ ਕਿਤਾਬਾਂ ਤੁਰਦੀਆਂ ਹਨ
ਹੱਥਾਂ 'ਚ ਫੜ੍ਹ ਬਲਦੀਆਂ ਮਸ਼ਾਲਾਂ
ਹਰ ਸੰਦਰਭ
ਮਨੁੱਖ ਦੀ ਹੋਂਦ ਤੇ ਨਿਰਭਰ ਹੈ
ਮਨੁੱਖ ਦੀ ਜੁਅਰਤ ਤੇ



(ਅੰਕ:3, ਸਤੰਬਰ-ਅਕਤੂਬਰ 1986)

ਬਲਬੀਰ ਪਰਵਾਨਾ



# ਪ੍ਰੇਮੀ 'ਭੂਤ'

ਅਸੀਂ ਪ੍ਰੋਗਰਾਮ ਦੇ ਕੇ ਰਾਤ ਨੂੰ ਪਿੰਡ ਦੇ ਗੱਭਰੂਆਂ ਨਾਲ ਗੱਲਾਂ ਕਰ ਰਹੇ ਸਾਂ। 'ਕੁਝ' ਗੱਭਰੂਆਂ ਨੇ ਆਪਣੇ ਸ਼ੰਕੇ ਸਾਡੇ ਸਾਹਮਣੇ ਰੱਖੇ, ਜਿੰਨ੍ਹਾਂ ਦੇ ਤਸੱਲੀ ਬਖਸ਼ ਜਵਾਬ ਦਿੱਤੇ ਗਏ। ਇੱਕ ਪਿੰਡ ਦੇ ਗੱਭਰੂ ਨੇ ਆਪਣੇ ਨਾਲ ਦੇ ਪਿੰਡ (ਜਿਹੜਾ ਕਿ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸੀ) ਵਿੱਚ ਇੱਕ 'ਭੂਤ' ਦੀ ਕਹਾਣੀ ਦੱਸੀ। ਜਿਸ ਨਾਲ ਲੋਕਾਂ ਦੇ ਮਨ ਵਿੱਚ ਅਜੇ ਵੀ ਦਹਿਸ਼ਤ ਸੀ। ਜਿਸ ਨਾਲ ਲੋਕਾਂ ਦੇ ਮਨ ਵਿੱਚ ਅਜੇ ਵੀ ਦਹਿਸ਼ਤ ਸੀ। ਪਿੰਡ ਦੇ ਲੋਕਾਂ ਖਾਸ ਕਰ ਇਸਤਰੀਆਂ ਵੱਲੋਂ ਬਚਨੇ ਦੀ ਮੋਟਰ ਵੱਲ ਖਾਲੀ ਪਈ ਪੰਚਾਇਤੀ ਜਮੀਨ, ਜਿਸ ਵਿੱਚ ਸਰਕੰਡਾ ਉਗਿਆ ਹੋਇਆ ਸੀ, ਨੂੰ ਬਾਹਰ ਜਾਣ ਲਈ ਵਰਤਿਆ ਜਾਂਦਾ ਸੀ। ਜਿਸ ਦਿਨ ਤੋਂ 'ਸਿੰਗਾਂ ਵਾਲੇ ਭੂਤ' ਦੀ ਦਹਿਸ਼ਤ ਪਈ ਉਸ ਦਿਨ ਤੋਂ ਸ਼ਾਮ ਸੂਰਜ ਛਿਪਣ ਬਾਅਦ ਕੋਈ ਵੀ ਵਿਅਕਤੀ ਉਧਰ ਨੂੰ ਜਾਣ ਦੀ ਹਿੰਮਤ ਨਹੀਂ ਸੀ ਕਰਦਾ। ਬਚਨੇ ਦਾ ਪੁੱਤਰ ਜਗਜੀਤ ਜੋ ਕਿ ਬਾਈ ਕੁ ਸਾਲ ਦਾ ਨੌਜਵਾਨ ਸੀ ਉਹ ਵੀ ਅੱਧਾ ਕਿਲੋਮੀਟਰ ਦਾ ਵਲ਼ ਪਾ ਕੇ ਰਾਤ ਨੂੰ ਮੋਟਰ 'ਤੇ ਜਾਂਦਾ ਹੁੰਦਾ ਸੀ।

ਇਸ ਤੋਂ ਪਹਿਲਾਂ ਲੋਕ ਆਮ ਵਾਂਗ ਡੂੰਘੀ ਰਾਤ ਤੱਕ ਉੱਧਰ ਫਿਰਦੇ ਰਹਿੰਦੇ ਸਨ। ਇੱਕ ਦਿਨ ਬਚਨੇ ਕਾ ਸੀਰੀ ਉਸ ਸਰਕੰਡੇ ਦੇ ਜੰਗਲ ਵਿੱਚੋਂ ਗੁਜ਼ਰ ਰਿਹਾ ਸੀ। ਉਸ ਨੇ ਸਰਕੰਡੇ ਚੋਂ ਸਰਸਰਾਹਟ ਦੀ ਆਵਾਜ਼ ਸੁਣੀ। ਉਸ ਦੇ ਕੰਨ ਖੜ੍ਹੇ ਹੋ ਗਏ ਅਤੇ ਉਹ ਕਾਹਲੀ ਨਾਲ ਮੋਟਰ ਵੱਲ ਭੱਜ ਪਿਆ। ਉਸ ਦੇ ਕੰਨਾਂ ਵਿੱਚ ਕਿਸੇ ਔਰਤ ਦੀ ਆਵਾਜ਼ ਵੀ ਪਈ। ਪਰੰਤੂ ਉਸ ਨੇ ਡਰ ਨਾਲ ਪਿੱਛੇ ਮੁੜ ਕੇ ਨਹੀਂ ਤੱਕਿਆ ਕਿਉਂਕਿ ਉਸ ਦਾ ਵਿਸ਼ਵਾਸ ਸੀ ਕਿ ਜੇ ਪਿੱਛੇ ਤੱਕਿਆ ਤਾਂ 'ਭੂਤ' ਉਸ ਨੂੰ ਨਹੀਂ ਛੱਡੇਗਾ। ਉਹਨੇ ਮੋਟਰ 'ਤੇ ਪਹੁੰਚ ਕੇ ਉੱਥੇ ਖੜ੍ਹੇ ਬਲਦਾਂ ਦੀ ਪੂਛ ਫੜ ਲਈ, ਇਸ ਵਿਸ਼ਵਾਸ਼ ਨਾਲ ਕਿ ਭੂਤ ਗਊ ਦੇ ਜਾਇਆਂ ਨੂੰ ਕੁਝ ਨਹੀਂ ਕਹਿੰਦੇ ਫਿਰ ਉਸ ਨੇ ਜਗਜੀਤ ਨੂੰ ਭਾਲਿਆ ਪਰ ਉਹ ਉੱਥੇ ਨਹੀਂ ਸੀ। ਅੱਧੇ ਕੁ ਘੰਟੇ ਬਾਅਦ ਜਦ ਜਗਜੀਤ ਉੱਥੇ ਆਇਆ ਤਾਂ ਸੀਰੀ ਨੇ ਸਾਰੀ ਗੱਲ ਉਸ ਨੂੰ ਦੱਸੀ। ਜਗਮੀਤ ਨੇ ਹੱਸ ਕੇ ਟਾਲ ਦਿੱਤਾ।

ਅਗਲੇ ਦਿਨ ਸੀਰੀ ਨੇ ਗੱਲ ਹੋਰ ਲੋਕਾਂ ਨੂੰ ਦੱਸੀ ਪਰ ਕਿਸੇ ਨੇ ਕੋਈ ਗੌਰ ਨਾ ਕੀਤਾ। ਦੋ ਕੁ ਦਿਨ ਬਾਅਦ ਜਗਮੀਤ ਨੇ ਵੀ ਉਸ 'ਭੂਤ' ਦੀ ਪੁਸ਼ਟੀ ਕਰ ਦਿੱਤੀ। ਫਿਰ ਵੀ ਇਹ ਗੱਲ ਲੋਕਾਂ ਦਾ ਧਿਆਨ ਆਪਣੇ ਵੱਲ ਨਾ ਖਿੱਚ ਸਕੀ। ਫਿਰ ਕੁਝ ਦਿਨ ਲੋਕਾਂ ਨੇ ਉੱਥੇ ਇੱਟਾਂ ਖਿਲਰੀਆਂ ਪਈਆਂ ਦੇਖੀਆਂ। ਕੁਝ




ਇਸਤਰੀਆਂ ਜੋ ਉਸ ਤਰਫ਼ ਟੱਟੀ ਗਈਆਂ ਸਨ। ਉਹਨਾਂ ਵੱਲ ਹਨੇਰੇ ਵਿੱਚ ਕੁਝ ਡਲੀਆਂ ਅਤੇ ਹੱਡੀਆਂ ਦੇ ਟੁਕੜੇ ਆਏ। ਔਰਤਾਂ ਡਰ ਕੇ ਭੱਜੀਆਂ ਆਈਆਂ ਅਤੇ ਪਿੰਡ ਆ ਕੇ ਗੱਲ ਕੀਤੀ। ਪਿੰਡ ਦੇ ਕੁਝ ਦਲੇਰ ਪੁਰਸ਼ਾਂ ਨੇ ਟਾਰਚਾਂ ਦੀ ਸਹਾਇਤਾ ਨਾਲ ਅਤੇ ਡਾਂਗਾਂ ਲੈ ਕੇ ਸਾਰਾ ਸਰਕੰਡਾ ਫਰੋਲ ਦਿੱਤਾ ਪਰ ਉਹਨਾਂ ਨੂੰ ਕੁਝ ਨਾ ਮਿਲਿਆ। ਅਗਲੇ ਦਿਨ ਫਿਰ ਹੱਡੀਆਂ ਦੇ ਟੁਕੜੇ ਡਿੱਗੇ ਹੋਏ ਮਿਲੇ। ਇੱਕ ਸੰਤ ਨੂੰ ਪੁੱਛਿਆ ਗਿਆ, ਜਿਸ ਨੇ ਦੱਸਿਆ ਕਿ ਇੱਥੇ ਇੱਕ ਸਿੰਗਾਂ ਵਾਲਾ ਭੂਤ ਆ ਗਿਆ ਹੈ। ਮਟੀ 'ਤੇ ਰੋਟੀ ਦੇਣ ਨਾਲ ਇਹ ਘਟਨਾਵਾਂ ਹਟ ਸਕਦੀਆਂ ਹਨ। ਡਰ ਦੇ ਕਾਰਨ ਸਾਰਿਆਂ ਦਾ ਉਸ ਤਰਫ਼ ਜਾਣਾ ਘੱਟ ਹੋ ਗਿਆ।

ਆਖਰ ਹੱਡੀਆਂ ਤੇ ਪੱਥਰ ਡਿੱਗੇ ਬੰਦ ਹੋ ਗਏ। ਜਦ ਕਈ ਮਹੀਨੇ ਇਸ ਤਰ੍ਹਾਂ ਠੀਕ ਠਾਕ ਲੰਘ ਗਏ ਤਾਂ ਹੌਲੀ-ਹੌਲੀ ਲੋਕਾਂ ਦਾ ਉਸ ਤਰਫ਼ ਆਉਣਾ ਜਾਣਾ ਫਿਰ ਆਮ ਹੋ ਗਿਆ।

ਤਦ 'ਭੂਤ' ਫੇਰ ਆ ਗਿਆ। ਉਸ ਤਰ੍ਹਾਂ ਹੱਡੀਆਂ ਦੇ ਟੁਕੜਿਆਂ ਦੀ ਬਾਰਸ਼ ਕੀਤੀ। 'ਭੂਤ' ਦੀ ਆਵਾਜ਼ ਸੁਣ ਕੇ ਬਾਹਰ ਬੈਠੀਆਂ ਵਿੱਚੋਂ ਇੱਕ ਕੁੜੀ ਬੇਹੋਸ਼ ਹੋ ਗਈ। ਘਰ ਆ ਕੇ

ਖੇਡਣ ਲੱਗ ਪਈ। ਉਸ ਦਿਨ ਤੋਂ ਬਾਅਦ ਕੋਈ ਉਸ ਤਰਫ਼ ਘੱਟ ਹੀ ਮੂੰਹ ਕਰਦਾ ਹੈ। ਗੱਭਰੂ ਦੇ ਇਹ ਸਾਰੀ ਕਹਾਣੀ ਦੱਸਣ 'ਤੇ ਇੱਕ ਗੱਲ ਸਪੱਸ਼ਟ ਹੋ ਗਈ ਕਿ ਭੂਤ ਉਥੇ ਉਦੋਂ ਪ੍ਰਗਟ ਹੁੰਦਾ ਹੈ ਜਦੋਂ ਉੱਧਰ ਲੋਕਾਂ ਦਾ ਆਉਣਾ ਜਾਣਾ ਵੱਧ ਜਾਂਦਾ ਸੀ। ਜਦੋਂ ਲੋਕ ਉੱਪਰ ਨਹੀਂ ਜਾਂਦੇ ਸਨ ਤਾਂ 'ਭੂਤ' ਕਿਸੇ ਨੂੰ ਕੁਝ ਨਹੀਂ ਕਹਿੰਦਾ ਸੀ।

ਇਸ ਸੰਬੰਧੀ ਗੱਭਰੂ ਨੇ ਇੱਕ ਹੋਰ ਘਟਨਾ ਵੀ ਸੁਣਾਈ ਕਿ ਪਿੰਡ ਦੇ ਕਿਸੇ ਬਜ਼ੁਰਗ ਨੇ ਇੱਕ ਸਾਧ ਨੂੰ ਲਿਆਂਦਾ। ਉੱਥੇ ਕੁਟੀਆ ਪਾ ਦਿੱਤੀ। ਪਾਠਾਂ ਦੀ ਲੜੀ ਮਹੀਨਾ ਚੱਲਦੀ ਰਹੀ। ਇੱਕ ਰਾਤ ਗਿਆਰ੍ਹਾਂ ਵਜੇ ਸਾਧ ਇਕੱਲਾ ਸੁੱਤਾ ਪਿਆ ਸੀ ਕਿ ਅਚਾਨਕ ਝੌਂਪੜੀ ਨੂੰ ਅੱਗ ਲੱਗ ਗਈ। ਸਾਧ ਘਬਰਾ ਕੇ ਉੱਠਿਆ ਤੇ ਪਿੰਡ ਨੂੰ ਭੱਜ ਗਿਆ।

**ਮਸਲੇ ਦੇ ਹੱਲ ਲਈ ਸੇਧ:** ਇਸ ਤਰ੍ਹਾਂ ਮਸਲੇ ਬਾਰੇ ਉਪਰੋਕਤ ਨੌਜਵਾਨ ਤੋਂ ਕੰਮ ਚਲਾਊ ਜਾਣਕਾਰੀ ਮਿਲ ਗਈ ਸੀ। ਉਸ ਸਮੇਂ ਰਾਤ ਦੇ ਗਿਆਰ੍ਹਾਂ ਵੱਜ ਚੁੱਕੇ ਸਨ, ਉਸ ਨੇ ਆਪਣੇ ਪਿਡ ਨੂੰ ਪਰਤਣਾ ਸੀ। ਭੂਤ ਵਾਲੀ ਉਹ ਥਾਂ ਉਸ ਦੇ ਪਿੰਡ ਵਾਲੇ ਰਸਤੇ ਤੋਂ ਕੋਈ ਤਿੰਨ ਸੌ ਮੀਟਰ ਦੱਖਣ ਵੱਲ ਸੀ। ਅਸੀਂ ਉਸ ਨੂੰ ਸਮਝਾਇਆ ਕਿ ਭੂਤਾਂ ਪ੍ਰੇਤਾਂ ਦੀ ਕੋਈ ਹੋਂਦ ਨਹੀਂ ਹੁੰਦੀ। ਇਹ ਜੋ ਇੱਟਾਂ, ਪੱਥਰ, ਹੱਡੀਆਂ ਵਗੈਰਾ ਡਿੱਗਦੀਆਂ ਹਨ, ਇਹ ਆਪਣੇ ਆਪ ਇੱਕ ਥਾਂ ਤੋਂ ਚੱਲ ਕੇ ਨਹੀਂ ਡਿੱਗ ਸਕਦੇ। ਇਸ ਲਈ ਇਹਨਾਂ ਪਿੱਛੇ ਜਰੂਰ ਹੀ ਮਨੁੱਖੀ ਹੱਥ ਹੋਵੇਗਾ। ਦੂਸਰਾ ਤੁਹਾਡੇ ਇਹ ਦੱਸਣ ਤੋਂ ਕਿ ਘਟਨਾਵਾਂ ਉਦੋਂ ਹੀ ਹੁੰਦੀਆਂ ਹਨ ਜਦੋਂ ਉਸ ਤਰਫ਼ ਲੋਕਾਂ ਦਾ ਆਉਣ ਜਾਣ ਵਧ ਜਾਂਦਾ ਹੈ, ਇਸ ਗੱਲ ਤੋਂ ਇਹ ਨੁਕਤਾ ਸਾਫ਼ ਹੁੰਦਾ ਹੈ ਕਿ ਜੋ ਇਹਨਾਂ ਹਰਕਤਾਂ ਲਈ ਜਿੰਮੇਵਾਰ ਹੈ। ਉਹ ਇਹ ਨਹੀਂ ਚਾਹੁੰਦਾ ਕਿ ਲੋਕ ਇਸ ਤਰਫ਼ ਆਉਣ। ਇਹਨਾਂ ਨੁਕਤਿਆਂ ਦੇ ਆਧਾਰ 'ਤੇ ਤੁਸੀਂ ਖੋਜ ਕਰੋ ਤਾਂ ਸਚਾਈ ਜ਼ਰੂਰ ਸਾਹਮਣੇ ਆਵੇਗੀ।

ਇਹਨਾਂ ਗੱਲਾਂ ਦੇ ਠੀਕ ਸੋਚਣ ਤੇ ਉਹ ਨੌਜਵਾਨ ਇਕੱਲਾ ਹੀ ਉਸ ਥਾਂ ਪਹੁੰਚ ਗਿਆ। ਉਸ ਦੇ ਪੈਰਾਂ ਦੀ ਆਹਟ ਸੁਣ ਕੇ ਸਰਕੰਡੇ ਵਿੱਚ ਆ ਰਹੀ ਆਵਾਜ਼ ਬੰਦ ਹੋ ਗਈ। ਗੱਭਰੂ ਸਾਵਧਾਨ ਹੋ ਗਿਆ। ਉਸ ਨੇ ਇੱਕ ਪਾਸੇ ਸਰਕੰਡੇ ਦੇ ਬੂਝੇ ਓਹਲੇ ਆਪਣੀ ਬੈਟਰੀ ਤੇ ਸੋਟੀ ਦੀ ਪੁਜੀਸ਼ਨ ਨੂੰ ਠੀਕ ਕਰਕੇ ਜੰਗਲ ਦੇ ਸਾਰ ਆਲੇ ਦੁਆਲੇ ਨੂੰ ਵਾਚਣਾ ਸ਼ੁਰੂ ਕਰ ਦਿੱਤਾ। ਉਸ ਤੋਂ ਵੀਹ ਕੁ ਕਦਮਾਂ ਦੀ ਵਿੱਥ ਤੇ ਆਵਾਜ਼ ਆਉਣ ਲੱਗੀ ਪਰ ਸਮਝੀ ਨਹੀਂ ਸੀ ਜਾ ਸਕਦੀ। ਦਸ ਕੁ ਮਿੰਟ ਬਾਅਦ ਉੱਥੋਂ ਦੋ ਪਰਛਾਵੇ ਉੱਠ ਖੜੇ ਹੋਏ। ਇੱਕ ਪਿੰਡ ਵੱਲ ਅਤੇ ਦੂਜਾ ਬਚਨੇ ਦੀ ਮੋਟਰ ਵੱਲ ਨੂੰ ਤੁਰ ਗਏ। ਨੌਜਵਾਨ ਨੇ ਪਿੰਡ ਨੂੰ ਜਾਣਾ ਸੀ ਇਸ ਕਰਕੇ ਉਸ ਨੇ ਪਿੰਡ ਜਾਣ ਵਾਲੇ ਪਰਛਾਵੇਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਸਰਕੰਡੇ ਦੇ ਜੰਗਲ ਤੋਂ ਬਾਅਦ ਆਉਂਦਿਆਂ ਹੀ ਪਰਛਾਵਾਂ ਦੇ ਨਾਲ ਰਲ ਗਿਆ। ਪਰਛਾਵਾਂ ਹੋਰ ਤੇਜ਼ ਤੁਰਨ ਲੱਗਾ। ਗੱਭਰੂ ਨੇ ਭੱਜ ਕੇ ਰਾਹ ਰੋਕ ਲਿਆ। ਟਾਰਚ ਦੀ ਰੌਸ਼ਨੀ ਮੂੰਹ 'ਤੇ ਮਾਰੀ। ਇੱਕ ਵੀਹ ਕੁ ਸਾਲ ਦੀ ਕੁੜੀ ਸੀ, ਉਸ ਨੇ ਗੱਭਰੂ ਨੂੰ ਰਸਤਾ ਛੱਡ ਦੇਣ ਲਈ ਕਿਹਾ। ਪਰਛਾਵੇਂ ਦੀ ਸ਼ਕਲ ਤੇ ਆਵਾਜ਼ ਪਹਿਚਾਣੀ ਜਾ ਚੁੱਕੀ ਸੀ ਇਸ ਕਰਕੇ ਜੋ ਗੱਭਰੂ ਦੇ ਅੰਦਰ ਕੋਈ ਡਰ ਸੀ, ਉਹ ਵੀ ਦੂਰ ਹੋ ਗਿਆ। ਉਸ ਨੇ ਕੁੜੀ ਨੂੰ ਧਮਕੀ ਦਿੱਤੀ ਕਿ ਜੇ ਤੂੰ ਸਭ ਸੱਚ ਨਾ ਦੱਸਿਆ ਤਾਂ ਮੈਂ ਸਾਰੇ ਪਿੰਡ ਵਿੱਚ ਇਹ ਗੱਲ ਦੱਸ ਦੇਣੀ ਹੈ। ਗੱਭਰੂ ਦੀ ਇਹ ਧਮਕੀ ਰਾਸ ਆ ਗਈ। ਉਸ ਕੁੜੀ ਨੇ ਮੁੰਡੇ ਦਾ ਨਾਂ ਜਗਮੀਤ ਦੱਸਿਆ ਅਤੇ ਸਾਰੀਆਂ ਘਟਨਾਵਾਂ ਪਿੱਛੇ ਜਗਮੀਤ ਦਾ ਹੱਥ ਵੀ ਮੰਨ ਲਿਆ। ਗੱਭਰੂ ਨੇ ਉਸ ਨਾਲ ਵਾਅਦਾ ਕੀਤਾ ਕਿ ਤੁਹਾਡੀ ਗੱਲ ਤਾਂ ਆਪਣੇ ਤੀਕ ਸੀਮਿਤ ਰੱਖਾਂਗਾ ਤੇ ਮੁੜ ਤੋਂ ਕਦੇ ਵੀ ਅਜਿਹੀਆਂ ਹਰਕਤਾਂ (ਭਾਵ ਭੂਤਾਂ ਵਾਲੀਆਂ) ਨਹੀਂ ਕੀਤੀਆਂ ਜਾਣਗੀਆਂ। ਉਸ ਨੇ ਇਹ ਗੱਲ ਮੰਨ ਲਈ। ਉਸ ਤੋਂ ਬਾਅਦ ਨੌਜਵਾਨ ਜੇਤੂ ਅੰਦਾਜ਼ ਵਿੱਚ ਜਗਮੀਤ ਕੋਲ ਗਿਆ। ਉਸ ਤੋਂ ਵੀ ਉਸ ਨੇ ਇਹੀ ਵਾਅਦਾ ਲਿਆ ਕਿ ਮੁੜ ਇੱਥੇ ਉਹ ਕੋਈ ਹੱਡੀਆਂ, ਪੱਥਰ ਸੁੱਟਣ ਜਾਂ ਅਜਿਹੀ ਕੋਈ ਹੋਰ ਘਟਨਾ ਨਹੀਂ ਕਰੇਗਾ। ਮਜ਼ਬੂਰੀ ਵਿੱਚ ਜਗਮੀਤ ਨੇ ਸਭ ਸਵੀਕਾਰ ਕਰ ਲਿਆ।


*ਅਮੀਰਜੀਤ ਨੇ ਸੁਸਾਇਟੀ ਦੇ ਮੁਢਲੇ ਦੌਰ ਵਿੱਚ ਸਰਗਰਮੀਂ ਨਾਲ ਕੰਮ ਕਰਦਿਆਂ 'ਤਰਕਸ਼ੀਲ' ਦੇ ਸੰਪਾਦਕੀ ਬੋਰਡ ਵਿੱਚ ਵੀ ਲਿਖਤਾਂ ਪੱਖੋਂ ਯੋਗਦਾਨ ਪਾਇਆ। ਤਰਕਸ਼ੀਲ ਲਹਿਰ ਦਾ ਇਹ ਸੁਹਿਰਦ ਕਾਮਾ 1989 'ਚ ਰਹੱਸਮਈ ਹਾਲਤਾਂ 'ਚ ਕਾਫਲੇ ਤੇ ਪਰਿਵਾਰ ਨਾਲੋਂ ਵਿਛੜ ਗਿਆ।*

ਉਪਰੋਕਤ ਮੁੰਡੇ ਤੇ ਕੁੜੀ ਦਾ ਆਪਸ ਵਿੱਚ ਪਿਆਰ ਸੀ ਪਰ ਸਮਾਜਿਕ ਰੁਕਾਵਟਾਂ ਕਰਕੇ ਉਹ ਆਸਾਨੀ ਨਾਲ ਮਿਲ ਨਹੀਂ ਸਕਦੇ ਸਨ। ਜਿੱਥੇ ਉਹਨਾਂ ਦੇ ਮਿਲਣ ਵਾਲੀ ਠੀਕ ਥਾਂ ਸੀ, ਉੱਥੇ ਉਸ ਸਮੇਂ ਜੰਗਲ ਪਾਣੀ ਜਾਣ ਵਾਲੀਆਂ ਔਰਤਾਂ ਅਤੇ ਆਦਮੀਆਂ ਦੀ ਭੀੜ ਹੁੰਦੀ ਸੀ। ਉਹਨਾਂ ਇਸ ਰੁਕਾਵਟ ਨੂੰ ਦੂਰ ਕਰਨ ਲਈ ਸਮਾਜ ਵਿੱਚ ਸਥਾਪਤ ਭੂਤ-ਪ੍ਰੇਤ ਦੇ ਭਰਮ ਨੂੰ ਵਰਤਿਆ। ਕਿਸੇ ਬੰਦੇ ਵੱਲੋਂ ਵੀ ਇਸ ਦੀ ਪੜਤਾਲ ਕਰਨ ਦਾ ਹੌਂਸਲਾ ਨਾ ਕੀਤੇ ਜਾਣ ਕਰਕੇ ਸਚਾਈ ਸਾਹਮਣੇ ਨਾ ਆ ਸਕੀ। ਹੱਡੀਆਂ ਜਗਮੀਤ ਨੇ ਸਪੈਸ਼ਲ ਤੌਰ 'ਤੇ ਇਕੱਠੀਆਂ ਕਰਕੇ ਸੁੱਟੀਆਂ ਸਨ।

(ਮਈ 1988)








ਅੱਜ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੂੰ ਹੋਂਦ ਵਿੱਚ ਆਇਆਂ ਤਿੰਨ ਸਾਲ ਤੋਂ ਵੱਧ ਸਮਾਂ ਹੋ ਚੁੱਕਾ ਹੈ। ਇਸ ਅਰਸੇ ਦੌਰਾਨ ਸੁਸਾਇਟੀ ਨੇ ਅਨੇਕਾਂ ਮਾਨਸਿਕ ਰੋਗੀਆਂ ਨੂੰ ਵਿਗਿਆਨ ਢੰਗ ਨਾਲ ਠੀਕ ਕੀਤਾ, ਗੈਬ ਸ਼ਕਤੀਆਂ ਦੇ ਕਈ ਦਾਅਵੇਦਾਰਾਂ ਦੀਆਂ ਜਮਾਨਤਾਂ ਜਬਤ ਕਰਕੇ ਉਹਨਾਂ ਦਾ ਪਾਖੰਡ ਉਜਾਗਰ ਕੀਤਾ। ਜਿਸ ਦੀਆਂ ਦੋ ਉਦਾਹਰਨਾ, 'ਚੌਕ ਮਹਿਲਾਂ' (ਸੰਗਰੂਰ) ਅਤੇ 'ਬਸੀ ਪਠਾਣਾ' (ਪਟਿਆਲਾ) ਦੇ ਗੈਬੀ ਸ਼ਕਤੀਆਂ ਦੇ ਦਾਅਵੇਦਾਰ ਹਨ। ਪ੍ਰੰਤੂ ਫਿਰ ਵੀ ਵੇਖਣ ਵਿੱਚ ਆਇਆ ਹੈ ਕਿ ਬਹੁਤ ਸਾਰੇ ਲੋਕ ਅਜੇ ਵੀ ਅਸਲ ਕਾਰਨਾਂ ਵੱਲ ਜਾਣ ਦੀ ਬਜਾਏ ਜਾਣੇ-ਅਣਜਾਣੇ ਅੰਧ-ਵਿਸ਼ਵਾਸ ਵਿੱਚ ਫਸੇ ਕਰਮਾਂ ਦੇ ਫਲ, ਤਕਦੀਰ, ਉੱਪਰਲੇ ਦੀ ਮਿਹਰ ਜਾਂ ਕਰੋਪੀ ਤੇ ਜਾ ਖੜ੍ਹਦੇ ਹਨ। ਪਰ ਫਿਰ ਵੀ ਅਖਬਾਰਾਂ, ਕਿਤਾਬਾਂ, ਪੈਂਫਲਿਟਾਂ, ਮੈਗਜ਼ੀਨਾਂ, ਜਨਤਕ-ਪ੍ਰੋਗਰਾਮਾਂ ਰਾਹੀਂ ਵਿਗਿਆਨਕ ਵਿਚਾਰ ਪੇਸ਼ ਕਰਕੇ ਤਰਕਸ਼ੀਲ ਸੁਸਾਇਟੀ ਅੰਧ-ਵਿਸ਼ਵਾਸ਼ੀ ਧੁੰਦ ਨੂੰ ਚੀਰਦੀ ਹੋਈ ਆਪਣੇ ਮੂਲ ਉਦੇਸ਼ ਲੋਕਾਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ ਵੱਲ ਵਧ ਰਹੀ ਹੈ।

ਜਦੋਂ ਅਸੀਂ ਸਮਾਜ ਵਿੱਚ ਵਾਪਰਦੇ ਕਿਸੇ ਵਰਤਾਰੇ ਪ੍ਰਤੀ ਵਿਗਿਆਨਕ ਸਮਝ ਅਪਣਾਉਣ ਦੀ ਗੱਲ ਕਰਦੇ ਹਾਂ ਤਾਂ ਸਾਡੇ ਸਾਹਮਣੇ 'ਕੀ', 'ਕਿਉਂ' ਅਤੇ 'ਕਿਵੇਂ' ਵਰਗੇ ਸੁਆਲ ਉੱਠ ਖੜ੍ਹਦੇ ਹਨ। ਇਹਨਾਂ ਸੁਆਲਾਂ ਦੇ ਹੱਲ ਲਈ ਦੋ ਵੱਖ-ਵੱਖਰੇ ਫਲਸਫੇ ਪੇਸ਼ ਕੀਤੇ ਜਾਂਦੇ ਹਨ:- 1. ਅਧਿਆਤਮਵਾਦ, 2. ਪਦਾਰਥਵਾਦ।

**1. ਅਧਿਆਤਮਵਾਦ:-**

ਇਸ ਫਲਸਫੇ ਅਨੁਸਾਰ ਆਤਮਾ-ਪਰਮਤਾਮਾ ਪ੍ਰਾਕਿਰਤਕ ਸੰਸਾਰ ਤੋਂ ਪਹਿਲਾਂ ਹੀ ਮੌਜ਼ੂਦ ਸੀ। ਅੱਜ ਜੋ ਕੁਝ ਵੀ ਸੰਸਾਰ ਵਿੱਚ ਮੌਜੂਦ ਹੈ, ਉਹ ਉਸ ਸਰਵ-ਸ਼ਕਤੀਮਾਨ ਰੱਬ ਨੇ ਆਪਣੀ ਮਰਜੀ ਮੁਤਾਬਕ ਇਸੇ ਰੂਪ ਵਿੱਚ ਹੀ ਬਣਾਇਆ ਹੈ ਅਤੇ ਉਹ ਇਸ ਦਾ ਸੰਚਾਲਕ ਹੈ। ਰੱਬ ਦਾ ਅੱਜ ਤੱਕ ਨਾ ਕੋਈ ਭੇਦ ਪਾ ਸਕਿਆ ਹੈ ਅਤੇ ਨਾ ਹੀ ਪਾ ਸਕਦਾ ਹੈ। ਮਨੁੱਖ ਦੇ ਵੱਸ ਕੁਝ ਵੀ ਨਹੀਂ। ਉਹ ਤਾਂ ਮਹਿਜ ਇੱਕ ਦਰਸ਼ਕ ਬਣ ਕੇ ਰੱਬ ਦਾ ਭਾਣਾ ਹੀ ਮੰਨ ਸਕਦਾ ਹੈ। ਇਸ ਤਰ੍ਹਾਂ ਇਹ ਫਲਸਫਾ ਪਦਾਰਥਕ ਸੰਸਾਰ ਵਿੱਚ ਪਹਿਲਾਂ ਤੋਂ ਹੀ ਮੌਜ਼ੂਦ ਇੱਕ ਘੜੀ ਘੜਾਈ ਸੋਚ (ਚੇਤਨਾ) ਦੀ ਉਪਜ ਦੱਸਦਾ ਹੋਇਆਂ ਪ੍ਰਕਿਰਤੀ ਅਤੇ ਸਮਾਜ ਦੇ ਗੁੰਝਲਦਾਰ ਨਿਯਮਾਂ ਨੂੰ ਖੋਜ ਕਰਨ ਦੀ ਬਜਾਏ ਉਹਨਾਂ ਨੂੰ ਰੱਬ ਦੀ 'ਕਹਿਰ ਅਤੇ ਮਿਹਰ' ਉੱਪਰ ਛੱਡ ਦਿੰਦਾ ਹੈ। ਇਸ ਤਰ੍ਹਾਂ ਇਹ ਫਲਸਫਾ ਮਨੁੱਖੀ ਸੋਚ ਵਿੱਚ ਅੜਚਣਾਂ ਢਾਹੁੰਦਾ ਹੋਇਆ, ਵਿਰੋਧ ਵਿਕਾਸੀ ਵਿਚਾਰਧਾਰਾ ਨੂੰ ਰੱਦ ਕਰਦਾ ਹੋਇਆਂ ਮਨੁੱਖ ਨੂੰ ਕਿਸਮਤਵਾਦ, ਨਿਰਾਸ਼ਾਵਾਦ ਵੱਲ ਧੱਕਦਾ ਹੈ, ਜੋ ਕਿ ਮਨੁੱਖੀ ਸੋਚ ਲਈ ਬਹੁਤ ਖਤਰਨਾਕ ਸਾਬਤ ਹੁੰਦੇ ਹਨ।

ਕਿਉਂਕਿ ਅਧਿਆਤਮਵਾਦੀ ਫਲਸਫਾ ਸਮਾਜਕ ਵਿਕਾਸ ਦੇ ਸਿਧਾਂਤ ਨੂੰ ਰੱਦ ਕਰਨਾ ਹੈ, ਇਸ ਕਰਕੇ ਜੇਕਰ ਇਸ ਫਲਸਫੇ ਵਿੱਚ ਯਕੀਨ ਕਰੀਏ ਤਾਂ ਅੱਜ ਮਨੁੱਖ ਪੱਤੇ ਛਿਲਕੇ ਅਤੇ ਹੋਰ ਜੰਗਲੀ ਜਾਨਵਰਾਂ ਨੂੰ ਖਾ ਕੇ ਗੁਜ਼ਾਰਾ ਕਰਦਾ ਹੁੰਦਾ। ਆਪਣੇ ਖਾਣ ਲਈ ਭੋਜਨ ਪਕਾਉਣ ਦੇ ਸਮਰੱਥ ਨਾ ਹੁੰਦਾ। ਇੱਕ ਥਾਂ ਤੋਂ ਦੂਜੀ ਥਾਂ ਤੱਕ ਜਾਣ ਲਈ ਪਹੀਏ ਤੋਂ ਲੈ ਕੇ ਰਾਕਟ ਦੀ ਖੋਜ ਤੱਕ ਨਾ ਪਹੁੰਚਦਾ। ਮਸ਼ੀਨਾਂ ਦੀ ਥਾਂ ਮਨੁੱਖੀ ਸ਼ਕਤੀ ਹੀ ਵਰਤਦਾ। ਗਰਮੀ, ਸਰਦੀ, ਬਿਮਾਰੀ, ਭੁੱਖਮਰੀ ਤੋਂ ਬਚਣ ਲਈ ਕੋਈ ਸਾਧਨ ਨਾ ਹੁੰਦਾ। ਪਰ ਅਸੀਂ ਵੇਖਦੇ ਹਾਂ ਕਿ ਅਸਲੀਅਤ ਬਿਲਕੁਲ ਇਸ ਤੋਂ ਉਲਟ ਹੈ।

**2. ਪਦਾਰਥਵਾਦ:-**

ਪਦਾਰਥਵਾਦ ਸਮਾਜ ਵਿੱਚ ਵਾਪਰਦੇ ਹਰ ਵਰਤਾਰੇ

ਪ੍ਰਤੀ ਵਿਗਿਆਨਕ ਸਮਝ ਅਪਣਾਉਣ ਲਈ ਰਾਹ ਤਿਆਰ ਕਰਦਾ ਹੈ। ਇਸ ਅਨੁਸਾਰ ਪਦਾਰਥ ਮੁੱਖ ਹੈ ਅਤੇ ਚੇਤਨਾ, ਉੱਚੀ ਤਰ੍ਹਾਂ ਜਥੇਬੰਦ ਪਦਾਰਥ ਦਾ ਹੀ ਇੱਕ ਗੁਣ ਹੈ। ਮਨੁੱਖ ਦੀ ਸਾਰੀ ਚੇਤਨਤਾ, ਉਸ ਦੀ ਸੋਚ, ਇੱਛਾਵਾਂ, ਅਨੁਭਵ ਵਿਚਾਰ ਅਤੇ ਦ੍ਰਿਸ਼ਟੀਕੋਣ ਉੱਪਰ ਨਿਰਭਰ ਕਰਦੀ ਹੈ। ਚੇਤਨਤਾ ਦਾ ਮਨੁੱਖ ਦੇ ਆਲੇ-ਦੁਆਲੇ ਨਾਲ ਦਵੰਦਾਤਮਕ ਸੰਬੰਧ ਹੈ। ਦੁਨੀਆਂ ਵਿੱਚ ਕੁਝ ਵੀ ਗੈਰ ਵਿਗਿਆਨ ਨਹੀਂ ਜੋ ਕੁਝ ਵੀ ਮੌਜੂਦ ਹੈ, ਉਹ ਪ੍ਰਕਿਰਤਕ ਕਾਰਨਾਂ ਜਾਂ ਮਨੁੱਖੀ ਦਿਮਾਗ ਦੀ ਕਾਢ ਹੀ ਹੈ। ਸਾਰਾ ਸੰਸਾਰ ਹਰਕਤ ਵਿੱਚ ਹੈ। ਪਾਦਰਥ ਦੀ ਹਰਕਤ ਦੇ ਸਭ ਰੂਪਾਂ (ਮਸ਼ੀਨੀ, ਭੌਤਿਕ, ਰਸਾਇਣੀ ਸਮਾਜੀ) ਦਾ ਸਿੱਟਾ ਲਾਜ਼ਮੀ ਤਬਦੀਲੀ ਹੈ।

ਨਿਰਜੀਵ ਤੋਂ ਜਿਉਂਦੀ ਦੇਹ ਤੱਕ ਅਤੇ ਜਿਉਂਦੀ ਦੇਹ ਤੋਂ ਸੋਚਣ ਵਾਲੀ ਦੇਹ ਤੱਕ ਇਸ ਤਬਦੀਲੀ ਦਾ ਹੀ ਸਿੱਟਾ ਹਨ। ਪੁਰਾਤਨਤਾ ਦੇ ਪਰਸਪਰ ਵਿਰੋਧੀ ਤੱਤਾਂ ਵਿੱਚੋਂ ਨਵੀਨਤਾ ਜਨਮ ਲੈਂਦੀ ਹੈ ਅਤੇ ਨਵੀਨਤਾ ਦੇ ਵਿਕਾਸ ਨਾਲ ਪੁਰਾਤਨਤਾ ਹੌਲੀ-ਹੌਲੀ ਅਲੋਪ ਹੋ ਜਾਂਦੀ ਹੈ। ਇਸ ਪ੍ਰਕਾਰ ਕੁਦਰਤ ਕੁਝ ਨਿਸਚਿਤ ਨਿਯਮਾਂ ਅਨੁਸਾਰ ਚੱਲਦੀ ਹੈ। ਇਸ ਨੂੰ ਗੈਬੀ ਸ਼ਕਤੀਆਂ ਨਹੀਂ ਚਲਾਉਂਦੀਆਂ। ਕੁਦਰਤ ਦੇ ਇਹਨਾਂ ਨਿਯਮਾਂ ਨੂੰ ਨਾ ਤਾਂ ਬਣਾਇਆ ਜਾ ਸਕਦਾ ਹੈ ਅਤੇ ਨਾ ਹੀ ਖਤਮ ਕੀਤਾ ਜਾ ਸਕਦਾ ਹੈ। ਪਰ ਲੋੜ ਅਨੁਸਾਰ ਮੋੜਿਆ ਜਰੂਰ ਜਾ ਸਕਦਾ ਹੈ।

ਇਸ ਪ੍ਰਕਾਰ ਪਦਾਰਥਵਾਦ ਸਮਾਜ ਵਿੱਚ ਵਾਪਰਦੇ ਹਰ ਵਰਤਾਰੇ ਪ੍ਰਤੀ ਦਰੁਸਤ ਨਜ਼ਰੀਆ ਪੇਸ਼ ਕਰਦਾ ਹੈ। (ਪਦਾਰਥਵਾਦ ਸਮਾਜਕ ਵਿਕਾਸ ਦਾ ਰਾਹ ਦਰਸਾਵਾ ਹੈ।)

ਵਿਗਿਆਨ ਦੇ ਉਪਰੋਕਤ ਨਿਯਮ ਮਨੁੱਖੀ ਸਮਾਜ ਉੱਪਰ ਵੀ ਲਾਗੂ ਹੁੰਦੇ ਹਨ। ਅਗਾਂਹ ਵਧੂ ਅਤੇ ਪਿਛਾਂਹ ਖਿਚੂ ਵਿਚਾਰਾਂ ਦੇ ਟਕਰਾਵੇਂ ਵਿਰੋਧ ਸਦਕਾਂ ਪਿੱਛਾ ਖਿੱਚੂ ਵਿਚਾਰ ਰੱਦ ਹੁੰਦੇ ਹਨ ਅਤੇ ਪੁਰਾਤਨ ਸਮਾਜ ਦਾ ਖਾਤਮਾ ਨਵੇਂ ਅਤੇ ਪਹਿਲਾਂ ਨਾਲੋਂ ਵਿਕਸਤ ਸਮਾਜ ਨੂੰ ਜਨਮ ਦਿੰਦਾ ਹੈ।

ਕੁਦਰਤੀ ਵਰਤਾਰਿਆਂ (ਮੀਂਹ ਪੈਣਾ, ਅੱਗ ਲੱਗਣੀ, ਸੋਕਾ ਪੈਣਾ, ਬਿਮਾਰੀ ਫੈਲਣਾ ਆਦਿ) ਪ੍ਰਤੀ ਸੀਮਿਤ ਗਿਆਨ ਅਤੇ ਸਮਾਜਿਕ ਆਰਥਿਕ ਹਾਲਤਾਂ ਵਿੱਚੋਂ ਮਨੁੱਖੀ ਦਿਮਾਗ ਨੇ ਅਜਿਹੇ ਵਰਤਾਰਿਆਂ ਦੇ ਅਸਲ ਕਾਰਨ ਖੋਜਣੋਂ ਅਸਮਰੱਥ ਹੋਣ ਕਰਕੇ ਵੱਖੋ-ਵੱਖਰੀਆਂ ਗੈਬੀ ਸ਼ਕਤੀਆਂ ਦੀ ਹੋਂਦ ਦੀ ਕਲਪਨਾ ਕਰ ਲਈ ਜਿਵੇਂ ਸੂਰਜ ਦੇਵਤਾ, ਅਗਨੀ ਦੇਵਤਾ, ਇੰਦਰ ਦੇਵਤਾ ਆਦਿ। ਇਹ ਸਭ ਕੁਝ ਅਸਲ ਵਿੱਚ ਉਸ ਦੀ ਅਗਿਆਨਤਾ ਦਾ ਹੀ ਸਿੱਟਾ ਸੀ। ਇਸ ਅਗਿਆਨਤਾ ਭਰੀ ਸੋਚ ਨੇ ਅਗਾਂਹ ਜਾ ਕੇ ਵੱਖੋ-ਵੱਖਰੀ ਕਿਸਮ ਦੇ ਧਾਰਮਕ ਅੰਧ-ਵਿਸ਼ਵਾਸਾਂ ਨੂੰ ਜਨਮ ਦਿੱਤਾ।

ਵੱਖੋ-ਵੱਖਰੇ ਸਮਾਜੀ ਪ੍ਰਬੰਧਾਂ ਅਧੀਨ ਲੁਟੇਰਿਆਂ ਹਾਕਮ ਜਮਾਤਾਂ ਨੇ ਆਪਣੀ ਲੁੱਟ ਖੋਹ ਨੂੰ ਬਰਕਰਾਰ ਰੱਖਣ ਲਈ ਇਹਨਾਂ ਕਲਪਿਤ ਦੇਵੀ ਦੇਵਤਿਆਂ ਅਤੇ ਧਾਰਮਿਕ ਅੰਧ-ਵਿਸ਼ਵਾਸ਼ਾਂ ਨੂੰ ਨਾ ਸਿਰਫ਼ ਜਿਉਂਦਾ ਰੱਖਿਆ ਸਗੋਂ ਹੋਰ ਫੈਲਣ ਪਸਰਨ ਲਈ ਮੌਕੇ ਪ੍ਰਦਾਨ ਕੀਤੇ। ਗੁਲਾਮ ਮੁਲਕ ਯੁੱਗ ਵਿੱਚ ਗੁਲਾਮ ਮਾਲਕਾਂ ਨੇ ਗੁਲਾਮਾਂ ਦੇ ਦਿਮਾਗ ਵਿੱਚ ਇਹ ਗੱਲ ਭਰ ਦਿੱਤੀ ਕਿ ਦੇਵੀ-ਦੇਵਤਿਆਂ ਨੇ ਤੁਹਾਨੂੰ ਸਦਾ ਲਈ ਗੁਲਾਮ ਬਣਾਇਆ ਹੈ ਅਤੇ ਸਾਨੂੰ ਮਾਲਕ। ਜੇਕਰ ਤੁਸੀਂ ਸਾਡੇ ਹੁਕਮ ਦੀ ਪਾਲਣਾ ਨਹੀਂ ਕਰੋਗੇ ਤਾਂ ਦੇਵਤੇ ਨਰਾਜ਼ ਹੋ ਜਾਣਗੇ ਅਤੇ ਤੁਸੀਂ ਨਰਕਾਂ ਵਿੱਚ ਜਾਓਗੇ। ਹੋਰਨਾਂ ਦੇਸ਼ਾਂ ਦੇ ਗੁਲਾਮ ਤਾਂ ਉਦੋਂ ਭੱਜ ਜਾਂਦੇ ਸਨ ਜਦ ਉਹਨਾਂ ਦੇ ਜੰਜ਼ੀਰਾਂ ਨਹੀਂ ਹੁੰਦੀਆਂ ਸਨ, ਪਰ ਪਛੜੇ ਦੇਸ਼ਾਂ ਦੇ ਗੁਲਾਮ ਉਦੋਂ ਵੀ ਨਹੀਂ ਭੱਜਦੇ ਸਨ ਕਿਉਂਕਿ ਉਹ ਦੂਜਿਆਂ ਦੇ ਮੁਕਾਬਲੇ ਵਿੱਚ ਮਾਨਸਿਕ ਤੌਰ 'ਤੇ ਵਧੇਰੇ ਗੁਲਾਮ ਸਨ। ਜਗੀਰਦਾਰੀ ਯੁੱਗ ਵਿੱਚ ਤਾਂ ਹਾਕਮਾਂ ਨੇ ਅਜਿਹੇ ਵਿਚੋਲੇ ਰੱਖੇ ਜੋ ਮਿਹਨਤੀ ਲੋਕਾਂ ਵਿੱਚ ਅਧਿਆਤਮਵਾਦ ਦਾ ਪ੍ਰਚਾਰ ਕਰਕੇ ਹਾਕਮਾਂ ਵੱਲੋਂ ਕੀਤੀ ਜਾਂਦੀ ਲੁੱਟ ਨੂੰ ਬਰਕਰਾਰ ਰੱਖਣ ਵਿੱਚ ਸਹਾਈ ਹੋ ਸਕਣ। ਇਹਨਾ ਦਾ ਕੰਮ ਹੀ ਲੋਕਾਂ ਨੂੰ ਸੁਰਗ-ਨਰਕ ਦੇ ਲਾਰੇ ਲਾਉਣਾ, ਕਿਸਮਤ ਦੇ ਭੰਬਲਭੂਸੇ ਵਿੱਚ ਪਾਈ ਰੱਖਣਾ, ਹਾਕਮਾਂ ਨੂੰ ਰੱਬ ਦੇ ਘੱਲੇ ਨੁਮਾਇੰਦੇ ਸਿੱਧ ਕਰਨ ਲਈ ਜੋਰ ਲਾਉਣਾ ਸੀ ਤਾਂ ਕਿ ਲੋਕ ਕਿਸੇ ਮਸਲੇ ਬਾਰੇ ਤਰਕ ਨਾਲ ਸੋਚ ਹੀ ਨਾ ਸਕਣ। ਇਹਨਾਂ ਵਿਚੋਲਿਆਂ ਨੇ ਅਜਿਹੀਆਂ ਗੱਲਾਂ ਪ੍ਰਚਾਰੀਆਂ ਜਿੰਨ੍ਹਾਂ ਦਾ ਕੋਈ ਸਿਰ-ਪੈਰ ਨਹੀਂ ਸੀ। ਜਿਵੇਂ ਧਰਤੀ ਬਲਦ ਦੇ ਸਿੰਗਾਂ 'ਤੇ ਖੜ੍ਹੀ ਹੈ, ਦਿਓ ਪਰੀਆਂ ਦੀਆਂ ਕਹਾਣੀਆਂ, ਸਵਰਗ, ਨਰਕ, ਭੂਤਾਂ-ਪ੍ਰੇਤਾਂ, ਆਤਮਾ-ਪ੍ਰਮਾਤਮਾ, ਕਰਮ ਕਾਂਡਾਂ ਦੀਆਂ ਮਨੋਕਲਪਿਤ ਕਹਾਣੀਆਂ ਜਿੰਨ੍ਹਾਂ ਦਾ ਅਸਰ ਅਸੀਂ ਅੱਜ ਵੀ ਵੇਖਦੇ ਹਾਂ। ਹਰ ਸਾਲ ਲੁਟੇਰੇ ਆਪਣੀ ਲੁੱਟ ਵਿੱਚੋਂ ਕੁਝ ਰਾਸ਼ੀ ਗਰੀਬਾਂ ਨੂੰ ਪੁੰਨ ਦੇ ਨਾਂ ਹੇਠ ਦੇ ਕੇ ਇਹ ਜਤਾਉਂਦੇ ਹਨ ਕਿ ਜੋ ਕੁਝ ਉਹਨਾਂ ਨੂੰ ਹਾਸਲ ਹੈ, ਉਹ ਇਸ ਪੁੰਨ ਦਾਨ ਦਾ ਫਲ ਹੈ। ਇੰਜ ਹੀ ਕਾਲ ਤੋਂ ਬਚਣ ਲਈ ਯੱਗ, ਸਾਧਾਂ ਨੂੰ ਭੋਜਨ ਅਤੇ ਉਹਨਾਂ ਰਾਹੀਂ ਆਪਣੀ ਉਸਤਤ ਕਰਵਾਉਣੀ ਆਦਿ ਕੁਝ ਹੋਰ ਉਦਾਹਰਨਾਂ ਹਨ।

ਅੱਜ ਦੇ ਵਿਗਿਆਨਕ ਜੁੱਗ ਵਿੱਚ ਵੀ ਪੂੰਜੀਪਤੀ ਜਮਾਤ ਵਿਉਂਤ ਬੱਧ ਢੰਗ ਨਾਲ ਲੋਕਾਂ ਅੰਦਰ ਅਜਿਹੇ ਵਿਸ਼ਵਾਸ਼ ਬਿਠਾ ਰਹੀ ਹੈ, ਜਿਸ ਨਾਲ ਮਨੁੱਖ ਆਪਣੀਆਂ ਸਭ ਭੈੜੀਆਂ ਜਿਉਣ ਹਾਲਤਾਂ ਵੀ ਪਿਛਲੇ ਜਨਮਾਂ ਦੇ ਮੰਦੇ ਕਰਮ, ਮਾੜੀ ਤਕਦੀਰ ਉੱਪਰ ਸੁੱਟਦਾ ਹੈ ਅਤੇ ਮੌਤ ਤੋਂ ਬਾਅਦ ਸਵਰਗ ਜਾਣ ਦੀ ਤਾਂਘ ਰੱਖਦਾ ਹੈ। ਉਦਘਾਟਨ ਸਮਾਰੋਹਾਂ ਉੱਪਰ ਵੱਖ-ਵੱਖ ਧਾਰਮਿਕ ਰਸਮਾਂ, ਜਨਮ ਕੁੰਡਲੀਆਂ, ਮਹੂਰਤ ਗੱਲ ਕੀ ਆਪਣੀ ਹਰ 'ਕਾਰਵਾਈ' ਪਿੱਛੇ ਕੰਮ ਕਰਦੇ ਕਾਰਨਾਂ ਨੂੰ ਛਿਪਾਉਣ ਲਈ ਸਰਮਾਏਦਾਰ ਜਮਾਤ ਆਪਣੀ ਸਫ਼ਲਤਾ ਦਾ ਸਿਹਰਾ ਕਿਸੇ ਰਸਮ ਜਾਂ ਅੰਧ-ਵਿਸ਼ਵਾਸ਼ ਦੇ ਸਿਰ ਧਰਦੀ ਹੈ। ਫਿਲਮਾਂ, ਟੀ.ਵੀ. ਰਾਹੀਂ ਪੜ੍ਹੇ ਲਿਖੇ ਲੋਕਾਂ ਦੇ ਮਨ ਵਿੱਚ ਵੀ ਬਿਠਾ ਦਿੱਤਾ ਜਾਂਦਾ ਹੈ ਕਿ ਕਿਵੇਂ ਗੈਬੀ ਸ਼ਕਤੀਆਂ ਹੀ ਉਹਨਾਂ ਦੀ ਰੱਖਿਆ ਕਰ ਸਕਦੀਆਂ ਹਨ। ਹੀਰੋ ਬਨਣ ਦੀ ਭਾਵਨਾ ਉਭਾਰੀ ਜਾਂਦੀ ਹੈ, ਜਿਸ ਅਨੁਸਾਰ ਬੰਦਾ ਇਕੱਲਾ ਹੀ ਬਹੁਤ ਕੁਝ ਕਰਨ ਯੋਗ ਹੈ। ਗੱਲ ਕੀ ਮਨੁੱਖੀ ਸ਼ਕਤੀ ਨੂੰ ਗਲਤ ਤਰੀਕੇ ਨਾਲ ਬਿਆਨ ਕਰਕੇ ਹਕੀਕਤ ਤੋਂ ਭਟਕਾਇਆ ਜਾਂਦਾ ਹੈ ਤਾਂ ਕਿ ਅਸਲੀਅਤ ਛੁਪੀ ਰਹੇ। ਦੂਜੇ ਪਾਸੇ ਪਿੰਡਾਂ ਦੇ ਲੋਕਾਂ ਨੂੰ 'ਡੇਰਿਆਂ ਵਾਲੇ' ਭੂਤਾਂ ਪ੍ਰੇਤਾਂ, ਕਸਰਾਂ, ਮੜ੍ਹੀਆਂ ਮਸਾਣਾਂ ਵਿੱਚ ਉਲਝਾਈ ਬੈਠੇ ਹਨ, ਜਿੰਨ੍ਹਾਂ ਵਿੱਚੋਂ ਬਹੁਤਿਆਂ ਨੂੰ ਪੂੰਜੀਪਤੀਆਂ ਦੀ ਸਰਪ੍ਰਸਤੀ ਹਾਸਲ ਹੈ।

ਅੱਜ ਪੂੰਜੀਪਤੀ ਜਮਾਤ ਦੁਆਰਾ ਆਪਣੀ ਉਮਰ ਨੂੰ ਲੰਬਾ ਕਰਨ ਲਈ ਅਤੇ ਮਿਹਨਤਕਸਾਂ ਦੀ ਜਮਾਤੀ ਚੇਤਨਾ ਨੂੰ ਖੁੰਢਾ ਕਰਨ ਲਈ ਧਰਮ ਨੂੰ ਵਿਗਿਆਨ ਦੇ ਬਰਾਬਰ ਲਿਆਂਦਾ ਜਾ ਰਿਹਾ ਹੈ ਅਤੇ ਫਿਰਕਾਪ੍ਰਸਤੀ ਨੂੰ ਸ਼ਹਿ ਦਿੱਤੀ ਜਾ ਰਹੀ ਹੈ। ਉਂਜ ਤਾਂ ਪਦਾਰਥਵਾਦੀਆਂ ਨੂੰ ਸ਼ੁਰੂ ਤੋਂ ਹੀ ਤਸੀਹੇ ਦੇ ਕੇ ਮਾਰਿਆ ਜਾਂਦਾ ਰਿਹਾ ਹੈ ਜਾਂ ਉਨ੍ਹਾਂ ਦੀਆਂ ਲਿਖਤਾਂ ਲਗਾਤਾਰ ਨਸ਼ਟ ਕਰ ਦਿੱਤੀਆਂ ਜਾਂਦੀਆਂ ਰਹੀਆਂ ਹਨ। ਵੱਖ-ਵੱਖ ਫਿਰਕਿਆਂ ਦੇ ਧਾਰਮਿਕ ਆਗੂਆਂ ਨੂੰ ਵਿਗਿਆਨ ਵਿਰੁੱਧ ਬੋਲਣ ਦੇ ਖੁੱਲ੍ਹੇ ਮੌਕੇ ਦੇ ਕੇ ਅਧਿਆਤਮਵਾਦੀ ਫਲਸਫ਼ੇ ਨੂੰ ਲੋਕਾਂ ਦੇ ਦਿਮਾਗ ਵਿੱਚ ਧੱਕਿਆ ਜਾ ਰਿਹਾ ਹੈ। ਭਲਾਂ ਉਹਨਾਂ ਧਾਰਮਿਕ ਵਿਦਵਾਨਾਂ ਨੂੰ ਕੀ ਕਿਹਾ ਜਾਵੇ ਜੋ ਵਿੰਗੇ ਟੇਢੇ ਢੰਗ ਨਾਲ ਧਰਮ ਨੂੰ ਵਿਗਿਆਨ ਦੇ ਮੁਕਾਬਲੇ ਬਹੁਤ ਲਾਹੇਵੰਦ ਚੀਜ ਸਾਬਤ ਕਰਨ ਵਿੱਚ ਲੱਗੇ ਹੋਏ ਹਨ। ਇੱਕ ਧਾਰਮਿਕ ਵਿਦਵਾਨ ਭਰੇ ਇੱਕਠ ਵਿੱਚ ਅੱਡੀਆਂ ਚੁੱਕ-ਚੁੱਕ ਵਿਗਿਆਨ ਵਿਰੁੱਧ ਬੋਲ ਰਿਹਾ ਹੈ ਪਰ ਜਿਸ ਮਾਈਕ ਰਾਹੀਂ ਉਹ ਬੋਲਦਾ ਹੈ, ਜਿਸ ਪੱਖੇ ਥੱਲੇ ਖੜ੍ਹ ਕੇ ਉਹ ਬੋਲਦਾ ਹੈ, ਜਿਸ ਕਾਰ ਰਾਹੀਂ ਉਸ ਇੱਕਠ ਤੱਕ ਪੁੱਜਿਆ ਹੈ ਅਤੇ ਜਿਸ ਪੈਨ ਰਾਹੀਂ ਉਸ ਨੇ ਭਾਸ਼ਣ ਲਿਖਿਆ ਹੈ, ਕੀ ਇਹ ਸਭ ਉਸ ਦੇ ਧਰਮ ਜਾਂ ਕਿਸੇ ਗੈਬੀ ਸ਼ਕਤੀ ਨੇ ਮੁਹੱਈਆ ਕੀਤੇ ਹਨ ਜਾਂ ਵਿਗਿਆਨ ਨੇ? ਨਹੀਂ ਸਭ ਮਨੁੱਖ ਦੀ ਵਿਗਿਆਨਕ ਸੂਝ ਦਾ ਸਿੱਟਾ ਹਨ।

ਕੁਝ ਪੜ੍ਹੇ ਲਿਖੇ ਬੁੱਧੀਜੀਵੀ ਤੇ ਉਚ ਵਿੱਦਿਅਕ ਲੋਕ ਵੀ ਅੰਧ-ਵਿਸ਼ਵਾਸ਼ਾਂ ਦੇ ਚੱਕਰ ਵਿੱਚ ਫਸੇ ਹੋਏ ਹਨ ਅਤੇ ਜਾਣੇ-ਅਣਜਾਣੇ ਰੂਪ ਵਿੱਚ ਇਸ ਦਾ ਪ੍ਰਚਾਰ ਵੀ ਕਰਦੇ ਹਨ। ਜਿਸ ਦਾ ਸਮਾਜ ਉੱਪਰ ਬਹੁਤ ਮਾੜੂ ਪ੍ਰਭਾਵ ਪੈਂਦਾ ਹੈ। ਕਿਉਂਕਿ ਸਮਾਜ ਵਿੱਚ ਉਹ ਸਥਾਪਿਤ ਸ਼ਖਸ਼ੀਅਤਾਂ ਹੁੰਦੀਆਂ ਹਨ। ਜਿਵੇਂ ਕਿ 'ਨਾਗਮਣੀ' ਦੀ ਸੰਪਾਦਨ ਅੰਮ੍ਰਿਤਾ ਪ੍ਰੀਤਮ ਆਪਣੇ ਪਰਚੇ ਵਿੱਚ ਜੋਤਿਸ਼ ਪੁਨਰਜਨਮ ਆਦਿ ਗੈਰ ਵਿਗਿਆਨਕ ਚੀਜਾਂ ਦਾ ਪ੍ਰਚਾਰ ਕਰ ਰਹੀ ਹੈ ਅਤੇ ਸਰਵ ਰੋਗ ਦਾ ਆਉਖਧ ਨਾਮ ਮਿਸ਼ਨ ਦੇ ਸੰਚਾਲਕ ਭਗਤੀ ਰਾਹੀਂ ਸਾਰੇ ਸਰੀਰਕ ਰੋਗਾਂ (ਇੱਥੋਂ ਤੱਕ ਕਿ ਤਪਦਿਕ, ਸ਼ੂਗਰ, ਕੈਂਸਰ ਵਰਗੇ ਲਾਇਲਾਜ ਰੋਗ ਵੀ) ਦੇ ਇਲਾਜ ਦਾ ਦਾਅਵਾ ਕਰਦੇ ਹਨ ਅਤੇ ਇਸ ਮਿਸ਼ਨ ਨੂੰ ਇੰਡੀਅਨ ਕੌਂਸਲ ਆਫ਼ ਮੈਡੀਕਲ ਰੀਸਰਚ ਵਰਗੀ ਸੰਸਥਾ ਨੇ ਮਾਨਤਾ ਦੇ ਕੇ ਸਰਕਾਰੀ ਸਰਪ੍ਰਸਤੀ ਪ੍ਰਦਾਨ ਕਰ ਦਿੱਤੀ ਹੈ, ਜੋ ਸਾਡੇ ਲਈ ਹੋਰ ਵੀ ਫਿਕਰ ਦੀ ਗੱਲ ਬਣੀ ਹੈ। ਬੁੱਧੀਜੀਵੀਆਂ ਨੂੰ ਸਾਡੀ ਅਪੀਲ ਹੈ ਕਿ ਉਹ ਸਮਾਜ ਪ੍ਰਤੀ ਆਪਣਾ ਫਰਜ ਪਛਾਣ ਕੇ ਅਜਿਹੇ ਅਨਸਰਾਂ ਦਾ ਖੰਡਣ ਕਰਨ ਅਤੇ ਸਮਾਜ ਨੂੰ ਵਿਗਿਆਨਕ ਸੂਝ ਦੇਣ।

ਇਸ ਤੋਂ ਬਿਨਾਂ ਹਾਕਮ ਜਮਾਤਾਂ ਇੱਕ ਫਿਰਕੇ ਦੇ ਲੋਕਾਂ ਨੂੰ ਦੂਜੇ ਫਿਰਕੇ ਦੇ ਲੋਕਾਂ ਨਾਲ ਲੜਾਉਂਦੀਆਂ ਹਨ। ਪਰ ਇਹ ਅਸੀਂ ਸੋਚਣਾ ਹੈ ਕੀ ਇਕ ਫਿਰਕੇ ਦੇ ਲੋਕਾਂ ਦੇ ਹਿੱਤ ਸਾਂਝੇ ਹਨ ਜਾਂ ਇੱਕੋ ਕਿੱਤੇ ਦੇ ਲੋਕਾਂ ਦੇ? ਕੀ ਇੱਕੋ ਫਿਰਕੇ ਨਾਲ ਸੰਬੰਧਤ ਇੱਕ ਕਾਰਖਾਨੇਦਾਰ ਅਤੇ ਮਜ਼ਦੂਰ ਦੇ ਹਿੱਤ ਸਾਂਝੇ ਹਨ ਜਾਂ ਦੋ ਫਿਰਕਿਆਂ ਨਾਲ ਸੰਬੰਧਤ ਦੋ ਮਜ਼ਦੂਰਾਂ ਦੇ ਹਿੱਤ ਸਾਂਝੇ ਹਨ। ਸਪੱਸ਼ਟ ਹੈ ਹਿੱਤਾਂ ਦੀ ਸਾਂਝ ਕਿੱਤੇ ਤੇ ਆਧਾਰ 'ਤੇ ਹੁੰਦੀ ਹੈ ਫਿਰਕੇ ਦੇ ਆਧਾਰ 'ਤੇ ਨਹੀਂ।

ਜਿੱਥੇ ਵੱਖ-ਵੱਖਰੇ ਸਮਾਜੀ ਪ੍ਰਬੰਧਾਂ ਅਧੀਨ ਹਾਕਮ ਜਮਾਤ ਦਾ ਰੋਲ ਸਦਾ ਹੀ ਪਿੱਛਾ ਖਿੱਚੂ ਰਿਹਾ ਹੈ, ਉੱਥੇ ਮਿਹਨਤਕਸ਼ ਜਮਾਤ ਦੀ ਕਿਰਤ ਦੇ ਰੋਲ ਨੇ ਮਨੁੱਖ ਨੂੰ ਬੁੱਧੀਮਾਨ ਬਣਾਇਆ ਅਤੇ ਕਿਰਤ ਨੇ ਹੀ ਵਿਗਿਆਨ ਅਤੇ ਸਮਾਜ ਦੇ ਵਿਕਾਸ ਨੂੰ ਅੱਗੇ ਤੋਰਿਆ ਹੈ।

## ਅਧਿਆਤਮਵਾਦੀਆਂ ਦਾ ਵਿਚਾਰਧਾਰਕ ਟਾਕਰਾ ਕਰੋ:-

ਤਰਕਸ਼ੀਲ ਸੁਸਾਇਟੀ ਪੰਜਾਬ ਪਦਾਰਥਵਾਦ ਦੇ ਫਲਸਫੇ ਉੱਪਰ ਪਹਿਰਾ ਦੇਣ ਦਾ ਦਾਅਵਾ ਕਰਦੀ ਹੈ। ਅਸੀਂ ਇਹ ਗੱਲ ਬੜੇ ਜ਼ੋਰ ਨਾਲ ਲੈ ਕੇ ਗਏ ਹਾਂ ਕਿ ਗਰੀਬੀ ਪਛੜਾਪਣ, ਭੁੱਖਮਰੀ, ਅਗਿਆਨਤਾ, ਲੁੱਟ-ਖੋਹ ਆਦਿ ਦਾ ਇਲਾਜ ਪੂਜਾ-ਪਾਠ, ਜੰਤਰ-ਮੰਤਰ, ਧਾਗੇ-ਤਬੀਤ ਆਦਿ ਵਿੱਚ ਨਹੀਂ। ਇਹ ਬਿਮਾਰੀਆਂ ਜਮਾਤਾਂ ਵਿੱਚ ਵੰਡੇ ਮੌਜੂਦਾ ਸਮਾਜ ਦੀਆਂ ਪਦਾਰਥਕ ਹਾਲਤਾਂ ਵਿੱਚੋਂ ਜਨਮ ਲੈਂਦੀਆਂ ਹਨ ਅਤੇ ਇੱਕ ਜਮਾਤ ਰਹਿਤ ਸਮਾਜ ਦੀ ਸਿਰਜਣਾ ਕਰਕੇ ਇਹਨਾਂ ਪਦਾਰਥਕ ਹਾਲਤਾਂ ਦਾ ਖਾਤਮਾ ਹੀ ਇਹਨਾਂ ਬਿਮਾਰੀਆਂ ਦਾ ਦਰੁਸਤ ਹੱਲ ਹੈ।

...ਬਾਕੀ ਸਫ਼ਾ 20 'ਤੇ

# ਅੰਧਵਿਸ਼ਵਾਸ: ਪਛੜੇਪਣ ਦੀ ਨਿਸ਼ਾਨੀ

ਹਿੰਦੀ ਫਿਲਮ ਜਗਤ ਦੀ ਪ੍ਰਸਿੱਧ ਨਿਰਦੇਸ਼ਕਾ ਸਾਈਂ ਪ੍ਰਾਂਜਪੇ ਦੇ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ, ਕੇਰਲਾ ਦੇ ਇਜਲਾਸ 'ਚ ਪੇਸ਼ ਕੀਤੇ ਗਏ ਮੁੱਲਵਾਨ ਵਿਚਾਰਾਂ ਦਾ ਸੰਖੇਪ ਰੂਪ ਪਾਠਕਾਂ ਲਈ ਹਾਜ਼ਰ ਹੈ।

...ਅਦਾਰਾ




ਦੋਸਤੋ! ਮੈਂ ਖੁਦ ਇੱਕ ਫ਼ਿਲਮ, ਟੀ.ਵੀ. ਅਤੇ ਨਾਟਕ ਨਿਰਦੇਸ਼ਕਾ ਹਾਂ, ਇਸ ਲਈ ਸਭ ਤੋਂ ਪਹਿਲਾਂ ਲੋਕ ਰਾਇ ਬਨਾਉਣ ਅਤੇ ਜਨ ਸਮੂਹਾਂ ਦੇ ਸੋਚਣ ਢੰਗ ਨੂੰ ਪ੍ਰਭਾਵਿਤ ਕਰਨ ਵਿੱਚ ਇਹਨਾਂ ਪ੍ਰਚਾਰ ਸਾਧਨਾਂ ਦੇ ਰੋਲ ਬਾਰੇ ਕੁੱਝ ਗੱਲਾਂ ਸਾਂਝੀਆਂ ਕਰਨੀਆਂ ਠੀਕ ਰਹਿਣਗੀਆਂ। ਜਨ ਪ੍ਰਚਾਰ ਸਾਧਨਾਂ ਦਾ ਸਾਡੇ ਵਰਗੇ ਅਨਪੜ੍ਹ ਅਤੇ ਪੱਛੜੇ ਹੋਏ ਸਮਾਜ ਉੱਪਰ ਅਸਰ ਬਹੁਤ ਹੀ ਜ਼ਿਆਦਾ ਹੈ। ਇੱਕ ਛੋਟੀ ਜਿਹੀ ਉਦਾਹਰਣ ਹੈ- ਕੁਝ ਸਾਲ ਪਹਿਲਾਂ ਬਣੀ ਇੱਕ ਫਿਲਮ ਨੇ ਇੱਕ ਬਿਲਕੁਲ ਨਾ ਜਾਣੀ ਜਾਂਦੀ ਦੇਵੀ ਦੀ ਪ੍ਰਸਿੱਧੀ ਅਸਮਾਨੀ ਚਾੜ੍ਹ ਦਿੱਤੀ। ਮੇਰਾ ਮਤਲਬ 'ਜੈ ਸੰਤੋਸ਼ੀ ਮਾਂ' ਫ਼ਿਲਮ ਤੋਂ ਹੈ। ਇਹ ਫ਼ਿਲਮ ਇੱਕ ਦਮ ਹਿੱਟ ਹੋਈ ਅਤੇ ਸੰਤੋਸ਼ੀ ਮਾਂ ਰਾਤੋ-ਰਾਤ ਕਹਿੰਦੀ ਕਹਾਉਂਦੀ ਦੇਵੀ ਬਣ ਬੈਠੀ। ਜਿਹਨਾਂ ਔਰਤਾਂ ਨੇ ਪਹਿਲਾਂ ਉਸਦਾ ਕਦੇ ਨਾਂ ਵੀ ਨਹੀਂ ਸੀ ਸੁਣਿਆ ਉਹਨਾਂ ਨੇ ਅਚਾਨਕ ਉਸ ਦੇ ਵਰਤ ਰੱਖਣੇ ਸ਼ੁਰੂ ਕਰ ਦਿੱਤੇ ਅਤੇ 'ਸੰਤੋਸ਼ੀ ਮਾਂ' ਦੇਵੀ ਦੇ ਮੰਦਰ ਸਾਰੇ ਦੇਸ਼ ਵਿੱਚ ਖੁੰਬਾਂ ਵਾਂਗ ਉੱਗ ਖਲੋਤੇ। ਇਸ ਸੰਤੋਸ਼ੀ ਮਾਂ ਨੇ ਫਿਲਮ ਦੇ ਨਿਰਮਾਤਾ ਅਤੇ ਡਿਸਟਰੀਬਿਊਟਰਾਂ ਨੂੰ ਤਾਂ ਜਰੂਰ ਵਰਦਾਨ ਦਿੱਤਾ। ਜਿੰਨ੍ਹਾਂ ਨੇ ਭੋਲੀ-ਭਾਲੀ ਅਤੇ ਸ਼ਰਧਾਲੂ ਜਨਤਾ ਤੋਂ ਕਰੋੜਾਂ ਰੁਪਏ ਲਾਹ ਲਏ। ਅਸਲ ਵਿੱਚ ਸਾਡੇ ਲੋਕਾਂ ਦੇ ਇਸੇ ਭੋਲੇਪਣ, ਸਿੱਧੜਪੁਣੇ ਅਤੇ ਲਾਈਲੱਗ ਪੁਣੇ ਦਾ ਹੀ ਸਾਡੇ ਚਲਾਕ ਫ਼ਿਲਮ ਨਿਰਮਾਤਾ ਅਤੇ ਮੀਡੀਆ ਮੈਨ ਵਾਰ-ਵਾਰ ਲਾਹਾ ਲੈਂਦੇ ਹੋਏ ਲੁੱਟਦੇ ਹਨ। ਤੁਸੀਂ ਬਹੁਤ ਵਾਰ ਇਹ ਸੀਨ ਦੇਖਿਆ ਹੋਣਾ ਕਿ ਹੀਰੋ ਦੀ ਮਾਤਾ ਜਾਂ ਪਿਤਾ ਸਖ਼ਤ ਬਿਮਾਰ ਹੈ। ਸਾਡੇ ਡਾਕਟਰੀ ਉਪਾਅ ਬੇਅਸਰ ਸਿੱਧ ਹੁੰਦੇ ਹਨ। ਆਖਰਕਾਰ ਹੀਰੋਇਨ ਪਲਾਸਟਰ ਆਫ਼ ਪੈਰਿਸ ਦੀ ਬਣੀ ਮੂਰਤੀ ਅੱਗੇ ਭਜਨ ਗਾਉਣ ਲਈ ਮੰਦਰ ਨੂੰ ਭੱਜਦੀ ਹੈ ਅਤੇ ਮਰਨ ਕਿਨਾਰੇ ਪਿਆ ਵਿਅਕਤੀ ਪੂਰੀ ਤਰ੍ਹਾਂ ਸਿਹਤਮੰਦ ਹੋ ਜਾਂਦਾ ਹੈ।

ਇੱਕ ਹਿੰਦੀ ਫ਼ਿਲਮ ਦੇ ਇੱਕ ਘ੍ਰਿਣਾਯੋਗ ਸੀਨ ਮੈਨੂੰ ਅਜੇ ਵੀ ਯਾਦ ਹੈ। ਹੀਰੋ ਮਰ ਰਿਹਾ ਹੈ ਅਤੇ ਡਾਕਟਰ ਖੁਦ ਕਹਿ ਰਹੇ ਹਨ ਕਿ ਡਾਕਟਰੀ ਇਲਾਜ ਹੁਣ ਇਸ ਦੀ ਕੋਈ ਸਹਾਇਤਾ ਨਹੀਂ ਕਰ ਸਕਦਾ, ਕੇਵਲ ਕੋਈ 'ਕਰਾਮਾਤ' ਹੀ ਇਸ ਨੂੰ ਬਚਾ ਸਕਦੀ ਹੈ। ਫਿਰ ਹੀਰੋਇਨ ਨੂੰ ਕਿਹਾ ਜਾਂਦਾ ਹੈ ਕਿ ਜੇ ਉਹ ਹਥੇਲੀ 'ਤੇ ਬਲਦਾ ਹੋਇਆ ਕੋਲਾ ਲੈ ਕੇ ਹੀਰੋ ਦੇ ਮੰਜੇ ਦੁਆਲੇ ਤਿੰਨ ਚੱਕਰ ਕੱਢੇ ਤਾਂ ਉਹ ਠੀਕ ਹੋ ਜਾਵੇਗਾ। ਬੱਸ ਹੀਰੋਇਨ ਨੇ ਲਾਲ ਮਘਦਾ ਹੋਇਆ ਕੋਲਾ ਆਪਣੀ ਹਥੇਲੀ ਉੱਤੇ ਰੱਖਿਆ ਤੇ ਹੀਰੋ ਦੇ ਮੰਜੇ ਦੁਆਲੇ ਪ੍ਰਕਰਮਾ ਕਰਨੀ ਸ਼ੁਰੂ ਕਰ ਦਿੰਦੀ ਹੈ ਤੇ ਹੀਰੋ ਪਲਾਂ ਵਿੱਚ ਹੀ ਮੰਜੇ ਤੋਂ ਠੀਕ-ਠਾਕ ਉੱਠ ਖੜ੍ਹੋਂਦਾ ਹੈ। ਇਹ ਕਹਿਣ ਦੀ ਲੋੜ ਨਹੀਂ ਕਿ ਇਹ ਬੇਹੂਦਾ ਕਹਾਣੀਆਂ ਕੇਵਲ ਹਾਸੇ ਦੀ ਗੱਲ ਨਹੀਂ ਹਨ। ਮੈਂ ਹੈਰਾਨ ਹਾਂ ਕਿ ਸਾਡੇ ਡਾਕਟਰੀ ਕਿੱਤੇ ਨਾਲ ਸੰਬੰਧਤ ਲੋਕ ਇਸ ਧੋਖੇ ਦੇ ਖਿਲਾਫ਼ ਆਵਾਜ਼ ਕਿਉਂ ਨਹੀਂ ਉਠਾਉਂਦੇ। ਇਹ ਬਹੁਤ ਜ਼ਿਆਦਾ ਨੁਕਸਾਨ ਦੇਹ ਹੈ ਅਤੇ ਅਗਿਆਨਤਾ ਤੇ ਅੰਧ ਵਿਸ਼ਵਾਸ਼ ਦੇ ਜਾਰੀ ਰਹਿਣ ਵਿੱਚ ਮੱਦਦ ਕਰਦੀ ਹੈ। ਇਹੋ ਜਿਹੇ ਹਾਨੀਕਾਰਨ ਸੀਨ ਅਤੇ ਗੀਤ ਆਦਿ, ਫ਼ਿਲਮ ਜਾਂ ਟੀ.ਵੀ. ਕਿਸੇ ਦੇ ਵੀ ਪਰਦੇ 'ਤੇ ਨਹੀਂ ਆਉਣ ਦਿੱਤੇ ਜਾਣੇ ਚਾਹੀਦੇ।

ਇੱਕ ਨਵਾਂ ਸੈਂਸਰ ਕੋਡ ਵਿਕਸਿਤ ਕਰਨਾ ਚਾਹੀਦਾ ਹੈ। ਸੈਂਸਰ ਬੋਰਡ ਨੂੰ ਸੈਕਸ ਅਤੇ ਹਿੰਸਾ ਦੇ ਨਾਲ-ਨਾਲ ਏਨੇ ਹੀ ਹਾਨੀਕਾਰਕ ਅੰਧ-ਵਿਸ਼ਵਾਸ਼ ਵੱਲ ਧਿਆਨ ਦੇਣਾ ਚਾਹੀਦਾ



ਹੈ ਅਤੇ ਸਾਨੂੰ ਮਨੋਰੰਜਨ ਅਤੇ ਜਾਣਕਾਰੀ ਦੇਣ ਵਾਲੇ ਇਸ ਸਾਧਨ ਵਿੱਚ ਕੁਝ ਯਥਾਰਥਵਾਦ ਦੀ ਸੂਝ ਪੈਦਾ ਕਰਨੀ ਚਾਹੀਦੀ ਹੈ।

ਕੁਝ ਦਿਨ ਪਹਿਲਾਂ, ਮੇਰੇ ਡਾਕਟਰ ਦੋਸਤ ਨੇ ਮੈਨੂੰ ਇੱਕ ਰੋਗੀ ਬਾਰੇ ਦੱਸਿਆ ਜੋ ਹੁਣ ਮਰ ਚੁੱਕਾ ਸੀ। ਇਹ ਰੋਗੀ ਉਸ ਕੋਲ ਜਦ ਲਿਆਂਦਾ ਤਾਂ ਬਹੁਤ ਦੇਰ ਹੋ ਚੁੱਕੀ ਸੀ ਅਤੇ ਉਹ ਡਾਕਟਰੀ ਸਹਾਇਤਾ ਰਾਹੀਂ ਠੀਕ ਹੋ ਸਕਣ ਯੋਗ ਨਹੀਂ ਰਿਹਾ ਸੀ। ਉਹ ਬਿਲਕੁਲ ਹੀ ਆਪਣੇ ਅੰਤਮ ਸਾਹਾਂ 'ਤੇ ਸੀ। ਇਹ ਮਰ ਰਿਹਾ ਰੋਗੀ ਇੱਕ ਅਮੀਰ ਕਿਸਾਨ ਸੀ ਅਤੇ ਉਸ ਦੇ ਨਾਲ ਉਸ ਦੇ ਕਾਫ਼ੀ ਰਿਸ਼ਤੇਦਾਰ ਹਸਪਤਾਲ ਆਏ ਸਨ। ਜਦ ਡਾਕਟਰ ਨੇ ਉਹਨਾਂ ਰਿਸ਼ਤੇਦਾਰਾਂ ਨੂੰ ਇਸ ਲਈ ਝਿੜਕਿਆ ਕਿ ਉਹਨਾਂ ਨੇ ਐਨਾ ਚਿਰ ਉਸ ਰੋਗੀ ਮਨੁੱਖ ਵੱਲ ਧਿਆਨ ਕਿਉਂ ਨਹੀਂ ਦਿੱਤਾ ਤਾਂ ਉਹ ਬਹੁਤ ਖਿਝੇ ਤੇ ਨਾਰਾਜ਼ ਹੋਏ।

'ਅਸੀਂ ਉਸਨੂੰ ਬਚਾਉਣ ਲਈ ਹਰ ਸੰਭਵ ਯਤਨ ਕੀਤਾ' ਉਸ ਮਰ ਚੁੱਕੇ ਆਦਮੀ ਦੀ ਵਿਧਵਾ ਬੋਲੀ 'ਪਹਿਲੇ ਦਿਨ ਅਸੀਂ ਉਸ ਦੇ ਗੁੱਟ 'ਤੇ ਕਾਲਾ ਧਾਗਾ ਬੰਨ੍ਹਿਆ। ਇਸ ਨਾਲ ਕੋਈ ਫਰਕ ਨਾ ਪਿਆ। ਫੇਰ ਅਸੀਂ ਇੱਕ ਪਵਿੱਤਰ ਧਾਗਾ ਉਸ ਦੀ ਧੌਣ ਦੁਆਲੇ ਬੱਧਾ। ਪਵਿੱਤਰ ਰਾਖ ਉਸ ਦੇ ਮੱਥੇ ਉੱਪਰ ਮਲੀ। ਇੱਕ ਮੁਰਗੇ ਦੀ ਬਲੀ ਦਿੱਤੀ। ਜਦ ਇਸ ਦਾ ਵੀ ਕੋਈ ਅਸਰ ਨਾ ਹੋਇਆ ਤਾਂ ਆਖਰ ਅਸੀਂ ਇੱਕ ਬੱਕਰੇ ਦੀ ਵੀ ਬਲੀ ਦਿੱਤੀ।'

**(ਤੇ ਇਸ ਤਰ੍ਹਾਂ ਉਹਨਾਂ ਨੇ ਆਖਰ ਉਸ ਆਦਮੀ ਦੀ ਹੀ ਬਲੀ ਦੇ ਦਿੱਤੀ।)**

*ਮੇਰਾ ਯਕੀਨ ਹੈ ਕਿ ਜੇਕਰ ਧਾਰਮਿਕ ਤਿਉਹਾਰਾਂ ਅਤੇ ਰਸਮੋ-ਰਿਵਾਜਾਂ ਉੱਪਰ ਖਰਚ ਕੀਤੀ ਜਾਣ ਵਾਲੀ ਦੌਲਤ ਅਤੇ ਘਾਲਣਾ ਲੋਕਾਂ ਦੀ ਭਲਾਈ ਲਈ ਖਰਚ ਕੀਤੀ ਜਾਵੇ ਤਾਂ ਅਸੀਂ ਕਾਲਪਨਿਕ ਸਵਰਗ ਦੀ ਬਜਾਏ ਆਪਣੀ ਇਸੇ ਧਰਤੀ ਉੱਪਰ ਵਾਸਤਵਿਕ ਸਵਰਗ ਬਣਾ ਸਕਦੇ ਹਾਂ।...ਹੁਣ ਪੱਥਰ ਦੇ ਬੁੱਤਾਂ ਦੇ ਕਾਲਪਨਿਕ ਦੇਵੀ-ਦੇਵਤਿਆਂ ਲਈ ਮੰਦਰਾਂ ਦੀ ਬਜਾਏ ਲੋਕਾਂ ਲਈ ਹਸਪਤਾਲ ਸਕੂਲ ਬਣਾਏ ਜਾਣ*



**ਸਾਈਂ ਪ੍ਰਾਂਜਪੇ**

**ਸਾਡਾ ਦੇਸ਼, ਹਿੰਦੂ ਮੂਲਵਾਦੀਆਂ, ਮੁਸਲਿਮ ਜਨੂੰਨੀਆਂ ਅਤੇ ਸਿੱਖ ਦਹਿਸ਼ਤਪਸੰਦਾਂ, ਸਭ ਨੂੰ ਬਰਦਾਸ਼ਤ ਕਰ ਰਿਹਾ ਜਾਪਦਾ ਹੈ। ਪਰ ਅਜ਼ਾਦ ਸੋਚਣੀ ਵਾਲੇ ਨਾਸਤਕ ਨੂੰ ਨਹੀਂ। ਇਹੀ ਸਾਡੇ ਸਮਾਜੀ ਅਤੇ ਕੌਮੀ ਜੀਵਨ ਦਾ ਪਾਖੰਡ ਹੈ।**

ਮੈਂ ਸਾਰੇ ਧਰਮਾਂ ਦੀਆਂ ਵੱਖ-ਵੱਖ ਚੰਗਿਆਈਆਂ ਅਤੇ ਬੁਰਿਆਈਆਂ ਬਾਰੇ ਤਾਂ ਬਹੁਤਾ ਕੁਝ ਨਹੀਂ ਕਹਿ ਸਕਦੀ ਪਰ ਆਮ ਰੂਪ ਵਿੱਚ ਬੋਲਦਿਆਂ ਹੋਇਆ ਮੈਂ ਇਹਨਾਂ ਬਾਰੇ ਕੁਝ ਟਿੱਪਣੀਆਂ ਕਰਨੀਆਂ ਚਾਹਾਂਗੀ। ਧਰਮ ਕੁਝ ਸਮਾਜਿਕ ਅਤੇ ਮਾਨਸਿਕ ਜਰੂਰਤਾਂ ਨੂੰ ਪੂਰਾ ਕਰਨ ਦੀ ਲੋੜ ਵਿੱਚੋਂ ਪੈਦਾ ਅਤੇ ਵਿਕਸਿਤ ਹੋਇਆ ਅਤੇ ਮਹੱਤਵਪੂਰਨ ਕਾਰਜ ਕੀਤਾ ਪ੍ਰੰਤੂ ਸਮੇਂ ਦੇ ਬੀਤਣ ਨਾਲ ਇੱਕ ਸਮਾਂ ਆ ਜਾਂਦਾ ਹੈ ਜਿੱਥੇ ਰੁਕ ਕੇ ਇਤਿਹਾਸ ਤੇ ਬਾਹਰਮੁਖੀ ਢੰਗ ਨਾਲ ਨਿਗਾਹ ਮਾਰਨੀ ਚਾਹੀਦੀ ਹੈ ਅਤੇ ਵੱਖ-ਵੱਖ ਦੇਸ਼ਾਂ ਵਿੱਚ ਧਰਮਾਂ ਦੇ ਸਮਾਜੀ-ਰਾਜਸੀ ਅਸਰਾਂ ਨੂੰ ਜੋਖਣਾ ਚਾਹੀਦਾ ਹੈ।

ਇਸ ਹਕੀਕਤ ਨੂੰ ਕੋਈ ਵੀ ਝੁਠਲਾ ਨਹੀਂ ਸਕਦਾ ਕਿ ਧਾਰਮਿਕ ਜੋਸ਼ ਨੇ ਫ਼ਾਇਦੇ ਦੀ ਬਜਾਏ ਸਾਡਾ ਨੁਕਸਾਨ ਵੱਧ ਕੀਤਾ ਹੈ। ਪ੍ਰਾਚੀਨ ਸਮਿਆਂ ਤੋਂ ਧਾਰਮਿਕ ਜੰਗਾਂ ਵਿੱਚ ਅਣਗਿਣਤ ਮਨੁੱਖੀ ਜਾਨਾਂ ਗਈਆਂ ਹਨ ਅਤੇ ਧਰਮ ਦੇ ਨਾਂ 'ਤੇ ਲਹੂ ਦੀਆਂ ਨਦੀਆਂ ਵਹਾਈਆਂ ਜਾਂਦੀਆਂ ਰਹੀਆਂ ਹਨ। ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਹ ਧਾਰਮਿਕ ਅਤਿਆਚਾਰ ਅਤੇ ਪਾਗਲਪਣ ਅੱਜ ਵੀ ਓਨੇ ਹੀ ਜੋਸ਼ੋ-ਖਰੋਸ਼ ਨਾਲ ਜਾਰੀ ਹੈ। ਧਰਮ ਹਮੇਸ਼ਾ ਹੀ ਇੱਕ ਪਿਛਾਂਹ ਖਿੱਚੂ ਤਾਕਤ ਦਾ ਰੋਲ ਨਿਭਾਉਂਦਾ ਹੈ ਭਾਵੇਂ ਇਹ ਸਾਥੋਂ ਦੂਰ ਆਇਰਲੈਂਡ ਵਿੱਚ ਹੋਵੇ ਜਾਂ ਇਰਾਨ ਵਿੱਚ ਜਾਂ ਸਾਡੇ ਆਪਣੇ ਪੰਜਾਬ ਵਿੱਚ।

ਕਿਸੇ ਵੀ ਵਿਅਕਤੀ ਦਾ ਧਰਮ, ਆਖਰਕਾਰ, ਉਸਦੀ ਪੈਦਾਇਸ਼ ਉੱਪਰ ਨਿਰਭਰ ਕਰਦਾ ਹੈ। ਕਈ ਘੰਟੇ ਪੂਜਾ ਵਿੱਚ ਬਿਤਾਉਣ ਵਾਲਾ ਇੱਕ ਹਿੰਦੂ ਜ਼ਰੂਰ ਹੀ ਪੰਜ ਵਕਤ ਨਮਾਜ਼ ਅਦਾ ਕਰਦਾ ਜੇਕਰ ਉਹ ਕਿਸੇ ਮੁਸਲਿਮ ਪਰਿਵਾਰ ਵਿੱਚ ਪੈਦਾ ਹੋਇਆ ਹੁੰਦਾ। ਜੇਕਰ ਖੋਮੈਨੀ ਨੇ ਕਿਸੇ ਬ੍ਰਾਹਮਣ ਪਰਿਵਾਰ ਵਿੱਚ ਜਨਮ ਲਿਆ ਹੁੰਦਾ ਤਾਂ ਉਸ ਨੇ ਸ਼ੰਕਰਾਚਾਰੀਆ ਹੋਣਾ ਸੀ ਭਾਵੇਂ ਤੁਹਾਨੂੰ ਇਹ ਗੱਲ ਅਤਿ ਕਥਨੀ ਜਾਪੇ ਪਰੰਤੂ ਮੇਰਾ ਵਿਸ਼ਵਾਸ਼ ਹੈ ਕਿ ਇਹ ਸੱਚ ਹੈ। **ਇੱਕ ਵਿਅਕਤੀ ਅੱਖਾਂ ਮੀਚ ਕੇ ਆਪਣੇ ਵੱਡ-ਵਡੇਰਿਆਂ ਦੇ ਧਰਮ ਵਿੱਚ ਵਿਸ਼ਵਾਸ਼ ਕਰਨ ਲੱਗ ਪੈਂਦਾ ਹੈ ਅਤੇ ਦੁਨੀਆਂ ਦੀਆਂ ਹੋਰ ਹਕੀਕਤਾਂ ਲਈ ਆਪਣੇ ਜ਼ਿਹਨ ਦੇ ਦਰਵਾਜ਼ੇ ਬੰਦ ਕਰ ਲੈਂਦਾ ਹੈ।**

ਮਨੁੱਖ ਕੋਲ ਬੁੱਧੀ ਵਰਗੀ ਬਹੁਮੁੱਲੀ ਦਾਤ ਹੈ ਪਰੰਤੂ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਉਹ ਆਪਣੇ ਦਿਮਾਗ਼ ਦੀ ਇਸ ਯੋਗਤਾ ਨੂੰ ਵਰਤਣ ਵਿੱਚ ਰੁਚੀ ਨਹੀਂ ਰੱਖਦਾ। ਉਹ ਬੁੱਧੀ ਨਾਲੋਂ ਵਿਸ਼ਵਾਸ਼ ਨੂੰ ਵੱਧ ਮਹੱਤਤਾ ਦਿੰਦਾ ਹੈ ਅਤੇ ਵਿਸ਼ਵਾਸ਼ ਦਾ ਭਾਵ ਧਰਮ ਵਿੱਚ ਵਿਸ਼ਵਾਸ਼ ਸਮਝਿਆ ਜਾਂਦਾ ਹੈ ਪਰੰਤੂ ਅਸਲ ਵਿੱਚ ਵਿਸ਼ਵਾਸ਼ ਕੀ ਹੈ? **ਕੀ ਇੱਕ ਵਿਅਕਤੀ ਆਪਣੇ ਆਪ ਵਿੱਚ, ਆਪਣੇ ਸਾਥੀ ਮਨੁੱਖਾਂ ਵਿੱਚ ਅਤੇ ਸਮੁੱਚੀ ਮਨੁੱਖ ਜਾਤੀ ਵਿੱਚ ਵਿਸ਼ਵਾਸ਼ ਨਹੀਂ ਰੱਖ ਸਕਦਾ। ਉਹ ਅਜਿਹੀ ਚੀਜ਼**

ਵਿੱਚ ਵਿਸ਼ਵਾਸ਼ ਕਿਉਂ ਰੱਖਦਾ ਹੈ ਜੋ ਇੱਕ ਕਾਲਪਨਿਕ ਸੰਕਲਪ ਤੋਂ ਵੱਧ ਕੁਝ ਵੀ ਨਹੀਂ।

ਹੋ ਸਕਦਾ ਹੈ, ਧਰਮ ਦੀ ਸ਼ੁਰੂਆਤ ਕਿਸੇ ਨੇਕ ਭਾਵਨਾ ਨੂੰ ਲੈ ਕੇ ਹੋਈ ਹੋਵੇ ਪ੍ਰੰਤੂ ਮੁਨਾਫ਼ਾਖੋਰਾਂ ਅਤੇ ਲੋਟੂਆਂ ਦੇ ਹੱਥ ਵਿੱਚ ਆ ਕੇ ਇਹ ਇੱਕ ਕਪਟ ਬਣ ਗਿਆ ਅਤੇ ਅੱਜ ਵੀ ਅਸੀਂ ਵੇਖਦੇ ਹਾਂ ਕਿ ਧਰਮ ਹਰ ਤਰ੍ਹਾਂ ਦੀਆਂ ਸਮਾਜਕ ਬੁਰਾਈਆਂ ਨੂੰ ਸ਼ਹਿ ਦਿੰਦਾ ਹੈ। ਮੰਗਲਵਾਰ ਬੰਬਈ ਵਿੱਚ ਗਣਪਤੀ ਮੰਦਰ ਦੇ ਸਾਹਮਣੇ ਮੀਲ-ਮੀਲ ਲੰਮੀਆਂ ਕਤਾਰਾਂ ਲਗਦੀਆਂ ਹਨ ਜਿੰਨ੍ਹਾਂ ਵਿੱਚੋਂ 70 ਪ੍ਰਤੀਸ਼ਤ ਲੋਕ 18-25 ਸਾਲ ਦੀ ਉਮਰ ਵਾਲੇ ਨੌਜਵਾਨ ਹੁੰਦੇ ਹਨ। ਬਿਨਾਂ ਕਿਸੇ ਸ਼ੱਕ ਦੇ ਇਹ ਨੌਜਵਾਨ ਗਣੇਸ਼ ਦੇਵਤੇ ਅੱਗੇ ਨੌਕਰੀ ਪ੍ਰਾਪਤ ਕਰਨ ਵਿੱਚ, ਡਿਗਰੀ ਲੈਣ ਵਿੱਚ ਜਾਂ ਇਸ਼ਕ-ਮੁਸ਼ਕ ਦੇ ਮਾਮਲੇ ਵਿੱਚ ਸਹਾਇਤਾ ਕਰਨ ਲਈ ਪ੍ਰਾਰਥਨਾ ਕਰਨ ਆਉਂਦੇ ਹਨ। ਉਹ ਆਪਣੇ ਕੀਮਤੀ ਸਮੇਂ ਵਿੱਚ 6-7 ਘੰਟੇ ਦਰਸ਼ਨ ਕਰਨ ਦੀ ਵਾਰੀ ਦੀ ਉਡੀਕ ਕਰਦਿਆਂ ਖੜੇ-ਖੜੇ ਗੰਵਾ ਦਿੰਦੇ ਹਨ। ਇਸੇ ਤਰ੍ਹਾਂ ਦਾ ਕੀਮਤੀ ਸਮਾਂ ਸਾਰੇ ਭਾਰਤ ਵਿੱਚ ਹੋਰ ਬਹੁਤ ਸਾਰੀਆਂ ਥਾਵਾਂ ਤੇ ਵੀ ਗੰਵਾਇਆ ਜਾਂਦਾ ਹੈ ਅਤੇ ਧਰਮ ਦੇ ਨਾਂ 'ਤੇ ਗੰਵਾਈ ਜਾਣ ਵਾਲੀ ਦੌਲਤ ਦਾ ਤਾਂ ਅਨੁਮਾਨ ਲਾਉਣਾ ਵੀ ਮੁਸ਼ਕਲ ਹੈ। ਸਿਰਫ਼ ਕੇਦਾਰ ਨਾਥ, ਬਦਰੀ ਨਾਥ ਅਤੇ ਤ੍ਰਿਪਤੀ ਦੇ ਮੰਦਰਾਂ ਦੇ ਖਜ਼ਾਨਿਆਂ ਨਾਲ ਹੀ ਅਣਗਿਣਤ ਭੁੱਖੇ ਅਤੇ ਅਨਪੜ੍ਹ ਭਾਰਤੀ ਲੋਕਾਂ ਨੂੰ ਰੋਟੀ ਅਤੇ ਵਿੱਦਿਆ ਦਿੱਤੀ ਜਾ ਸਕਦੀ ਹੈ।

ਬੱਚਿਆਂ ਨੂੰ ਸ਼ੁਰੂ ਤੋਂ ਹੀ ਇਹ ਸਿੱਖਿਆ ਦਿੱਤੀ ਜਾਣ ਲੱਗ ਜਾਂਦੀ ਹੈ ਕਿ ਜੇ ਉਹ ਵਿਸ਼ਨੂੰ, ਦੁਰਗਾ ਜਾਂ ਮਹਾਂਦੇਵ ਨੂੰ 10 ਲੱਡੂਆਂ ਦਾ ਚੜ੍ਹਾਵਾ ਚੜ੍ਹਾ ਦੇਣ ਤਾਂ ਉਹ ਆਪਣੇ ਇਮਤਿਹਾਨ ਵਿੱਚ ਸਫ਼ਲ ਹੋ ਸਕਦੇ ਹਨ। ਇਸ ਤਰ੍ਹਾਂ ਦੀ ਰਿਸ਼ਵਤ ਖੋਰੀ ਦੀ ਬਜਾਏ ਜੇਕਰ ਬੱਚਿਆਂ ਨੂੰ ਮਿਹਨਤ ਕਰਨ ਦੀ ਸਿੱਖਿਆ ਦਿੱਤੀ ਜਾਵੇ ਤਾਂ ਉਹ ਅਸਾਨੀ ਨਾਲ ਪਾਸ ਹੋ ਸਕਦੇ ਹਨ। **ਕੀ 'ਰੱਬ' ਦਾ ਸੰਕਲਪ ਸਿਰਫ਼ ਏਨਾ ਹੀ ਹੈ ਕਿ ਉਹ ਇੱਕ ਅਜਿਹਾ ਵਡਿਆਈ ਦਾ ਭੁੱਖਾ ਪ੍ਰਾਣੀ ਹੈ ਜੋ ਨਗਦੀ ਜਾਂ ਹੋਰ ਵਸਤਾਂ ਦੇ ਚੜ੍ਹਾਵੇ ਬਦਲੇ ਸਾਡੇ ਨਾਲ ਆਪਣੀਆਂ 'ਬਖ਼ਸ਼ਿਸ਼ਾਂ' ਦਾ ਵਪਾਰ ਕਰਦਾ ਹੈ। ਜੇਕਰ ਅਜਿਹਾ ਹੈ ਤਾਂ ਸਾਡੇ ਆਮ ਨੇਤਾਵਾਂ ਅਤੇ ਉਸ ਵਿੱਚ ਕੀ ਅੰਤਰ ਹੈ।** ਚਲਾਕ ਅਤੇ ਨੈਤਿਕਤਾ ਤੋਂ ਗਿਰੇ ਹੋਏ ਵਿਅਕਤੀਆਂ ਲਈ 'ਰੱਬ' ਇਸ ਲਈ ਲਾਭਦਾਇਕ ਹੈ ਕਿ ਉਹ 'ਰੱਬ' ਤੋਂ ਡਰਨ ਵਾਲੇ ਲੋਕਾਂ ਦਾ ਨਜਾਇਜ਼ ਫਾਇਦਾ ਉਠਾਉਂਦੇ ਹਨ। ਸਧਾਰਨ ਆਦਮੀ ਲਈ 'ਰੱਬ' ਇਸ ਲਈ ਸੁਵਿਧਾਜਨਕ ਹੈ ਕਿ ਉਹ ਆਪਣੀਆਂ ਕਮਜ਼ੋਰੀਆਂ ਅਤੇ ਘਾਟਾਂ ਦਾ ਦੋਸ਼ 'ਰੱਬ' ਦੇ ਸਿਰ ਮੜ੍ਹ ਸਕਦਾ ਹੈ। ਤੁਸੀਂ ਇਮਤਿਹਾਨ ਵਿੱਚ ਇਸ ਲਈ ਫੇਲ੍ਹ ਹੁੰਦੇ ਹੋ ਕਿ ਤੁਸੀਂ ਪੜ੍ਹਾਈ ਚੰਗੀ ਤਰ੍ਹਾਂ ਨਹੀਂ ਕੀਤੀ ਹੁੰਦੀ ਨਾ ਕਿ ਇਸ ਲਈ ਕਿ 'ਰੱਬ' ਤੁਹਾਡੇ ਨਾਲ ਨਰਾਜ਼ ਸੀ। ਤੁਸੀਂ ਬੱਚੇ ਵੱਧ ਖੁਦ ਪੈਦਾ ਕਰਦੇ ਹੋ ਅਤੇ ਦੋਸ਼ 'ਰੱਬ' ਨੂੰ ਦਿੰਦੇ ਹੋ ਕਿ ਉਸ ਨੇ ਤੁਹਾਨੂੰ ਵੱਧ ਬੱਚੇ ਦੇ ਦਿੱਤੇ। ਜੇਕਰ 'ਰੱਬ' ਬੱਚੇ ਵੱਧ ਦੇ ਸਕਦਾ ਹੈ ਤਾਂ ਉਹ ਬੱਚਿਆਂ ਨੂੰ ਪਾਲਣ ਲਈ ਸਾਧਨ ਵੱਧ ਕਿਉਂ ਨਹੀਂ ਦਿੰਦਾ। ਅਸਲ ਵਿੱਚ 'ਰੱਬ' ਦੋਸ਼-ਮੁਕਤ ਹੋਣ ਦਾ ਇੱਕ ਸੁਵਿਧਾਜਨਕ ਸਾਧਨ ਹੈ।

ਹੁਣ ਸਮਾਂ ਆ ਗਿਆ ਹੈ ਕਿ ਸਵਾਲ ਉਠਾਉਣ ਅਤੇ ਤਰਕ ਕਰਨ ਦੀ ਆਦਤ ਪਾਈ ਜਾਵੇ ਅਤੇ ਕਿਸੇ ਵੀ ਗੱਲ ਨੂੰ ਸਵੀਕਾਰ ਕਰਨ ਤੋਂ ਪਹਿਲਾਂ ਉਸ ਦਾ ਨਿਸ਼ਚਾ ਕਰ ਲਿਆ ਜਾਵੇ ਅੰਧ ਵਿਸ਼ਵਾਸ਼ ਯਕੀਨੀ ਤੌਰ 'ਤੇ ਪ੍ਰਗਤੀ ਦੀ ਨਹੀਂ ਬਲਕਿ ਪਿਛੜੇਪਨ ਦੀ ਨਿਸ਼ਾਨੀ ਹੈ। ਬਾਬਿਆਂ ਅਤੇ ਗੁਰੂਆਂ ਦੇ ਚਮਤਕਾਰਾਂ ਦਾ ਲਾਜ਼ਮੀ ਤੌਰ 'ਤੇ ਪਰਦਾ ਫਾਸ਼ ਕੀਤਾ ਜਾਣਾ ਚਾਹੀਦਾ ਹੈ।

ਮੇਰਾ ਯਕੀਨ ਹੈ ਕਿ ਜੇਕਰ ਧਾਰਮਿਕ ਤਿਉਹਾਰਾਂ ਅਤੇ ਰਸਮੋ-ਰਿਵਾਜ਼ਾਂ ਉੱਪਰ ਖਰਚ ਕੀਤੀ ਜਾਣ ਵਾਲੀ ਦੌਲਤ ਅਤੇ ਘਾਲਣਾ ਲੋਕਾਂ ਦੀ ਭਲਾਈ ਲਈ ਖਰਚ ਕੀਤੀ ਜਾਵੇ ਤਾਂ ਅਸੀਂ ਕਾਲਪਨਿਕ ਸਵਰਗ ਦੀ ਬਜਾਏ ਆਪਣੀ ਇਸੇ ਧਰਤੀ ਉੱਪਰ ਵਾਸਤਵਿਕ ਸਵਰਗ ਬਣਾ ਸਕਦੇ ਹਾਂ। ਜੇਕਰ ਲੋਕਾਂ ਦੀ ਖੁਰਾਕ, ਸਿਹਤ ਅਤੇ ਵਿੱਦਿਆ ਲਈ ਵੱਧ ਸਾਧਨ ਮੁਹੱਈਆ ਕੀਤੇ ਜਾਣ ਤਾਂ ਸਾਡੀ ਕੌਮ ਵੱਧ ਖੁਸ਼ਹਾਲ, ਵੱਧ ਸਿਹਤਮੰਦ ਅਤੇ ਵੱਧ ਬੁੱਧੀਮਾਨ ਹੋ ਸਕਦੀ ਹੈ। **ਹੁਣ ਵਕਤ ਆ ਗਿਆ ਹੈ ਕਿ ਪੱਥਰ ਦੇ ਬੁੱਤਾਂ ਅਤੇ ਕਾਲਪਨਿਕ ਦੇਵਤਿਆਂ ਵਾਸਤੇ ਮੰਦਰ ਅਤੇ ਪੂਜਾ ਅਸਥਾਨ ਬਣਾਉਣ ਦੀ ਥਾਂ 'ਤੇ ਜਿਉਂਦੇ ਜਾਗਦੇ ਲੋਕਾਂ ਵਾਸਤੇ ਹਸਪਤਾਲ ਅਤੇ ਸਕੂਲ ਬਣਾਏ ਜਾਣ।**

(ਮਈ-ਜੂਨ, 1988)

ਮਈ-ਜੂਨ 1988 ਤੱਕ ਮੈਗਜ਼ੀਨ ਦੇ ਸੰਪਾਦਕ: ਰਾਜਪਾਲ ਸਿੰਘ ਨਾਲ ਜੀਵਨ ਲਾਲ ਸ਼ਹਿਣਾ, ਜਸਪਾਲ ਘਈ, ਅਮੀਰਜੀਤ ਤੇ ਚਰਨਜੀਤ ਕੌਰ ਚੰਨੀ ਤੋਂ ਇਲਾਵਾ ਨਰਿੰਦਰ ਪਿੰਡੀ ਤੇ ਪ੍ਰੀਤਮ ਰੁਪਾਲ ਨੇ ਸੰਪਾਦਕੀ ਬੋਰਡ ਦੇ ਮੈਂਬਰ ਵਜੋਂ ਆਪਣੀਆਂ ਸੇਵਾਵਾਂ ਦਿੱਤੀਆਂ।

## ਮਜ਼੍ਹਬ ਨੂੰ ਖ਼ਤਰਾ

ਕਿਸੇ ਪਾਈ ਸਾੜ੍ਹੀ ਤਾਂ ਮਜ਼੍ਹਬ ਨੂੰ ਖ਼ਤਰਾ
ਕਿਸੇ ਬੱਧੀ ਦਾੜ੍ਹੀ ਤਾਂ ਮਜ਼੍ਹਬ ਨੂੰ ਖ਼ਤਰਾ
ਕਿਸੇ ਇੱਟ ਉਖਾੜੀ ਤਾਂ ਮਜ਼੍ਹਬ ਨੂੰ ਖ਼ਤਰਾ
ਕਿਸੇ ਵਜਾਈ ਤਾੜੀ ਤਾਂ ਮਜ਼੍ਹਬ ਨੂੰ ਖ਼ਤਰਾ
ਇਹ ਮਜ਼੍ਹਬ ਨਾ ਹੋਇਆ, ਹੋਈ ਇਹ ਮੋਮਬੱਤੀ
ਪਿਘਲ ਗਈ ਝਟ ਪਟ, ਲੱਗੀ ਧੁੱਪ ਤੱਤੀ

**ਈਸ਼ਰ ਸਿੰਘ ਭਾਈਆ**





# ਰੈਸ਼ਨੇਲਿਜ਼ਮ ਬਨਾਮ ਮਾਰਕਸਇਜ਼ਮ

ਤਰਕਸ਼ੀਲ | ਸੋਸਾਇਟੀ ਪੰਜਾਬ ਦਾ ਤਰਜਮਾਨ

ਸੰਪਾਦਕ: ਰਾਜਪਾਲ ਸਿੰਘ

10 ਕੀਮਤ : 2 ਰੁਪਏ ਸਤੰਬਰ 1988

○ ਅੰਦਰ ਪੜ੍ਹੋ ○

- ਰੈਸ਼ਨਲਿਜ਼ਮ ਬਨਾਮ ਮਾਰਕਸਇਜ਼ਮ
- ਫਿਰਕਾਪ੍ਰਸਤੀ ਦੀਆਂ ਜੜ੍ਹਾਂ
- ਰੋਬੋਟ : ਭੂਤ, ਵਰਤਮਾਨ ਤੇ ਭਵਿੱਖ -ਆਰ. ਪੀ. ਸਿੰਘ
- ਅੰਧ-ਵਿਸ਼ਵਾਸ਼ ਦਾ ਪ੍ਰਤੀਕ ਰੁਦਰਾਕਸ਼
- ਸਤੀ ਪ੍ਰਥਾ
- ਮਾਤਾ ਮੰਡਲੀ ਕਿ ਜੁੰਡਲੀ
- ਸ਼ੰਕਾ ਨਵਿਰਤੀ

'ਰੈਸ਼ਨੇਲਿਜ਼ਮ ਅਤੇ ਮਾਰਕਸਵਾਦ ਦੇ ਆਪਸੀ ਸੰਬੰਧ ਕੀ ਹਨ' ਭਾਵੇਂ ਇਹ ਮਸਲਾ ਦਰਸ਼ਨ ਦੇ ਖੇਤਰ ਦਾ ਹੈ, ਪਰ ਇਸ ਨੂੰ ਕਿਸੇ ਦਰਸ਼ਨ ਸ਼ਾਸ਼ਤਰ ਦੇ ਵਿਦਿਆਰਥੀ ਨੇ ਦਿਮਾਗੀ ਕਸਰਤ ਲਈ ਨਹੀਂ ਉਠਾਇਆ, ਸਗੋਂ ਇਹ ਮਸਲਾ ਜਿੰਦਗੀ ਨੂੰ ਅੱਜ ਤੋਂ ਚੰਗੇਰਾ ਬਨਾਉਣ ਲਈ ਵਚਨਬੱਧ ਰੈਸ਼ਨੇਲਿਸਟ ਸੁਸਾਇਟੀ ਅਧੀਨ ਜਥੇਬੰਦ ਅਮਲੀ ਪੱਧਰ 'ਤੇ ਕਰਮਸ਼ੀਲ ਕਾਰਕੁੰਨਾਂ ਨੇ ਉਠਾਇਆ ਹੈ। ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਮੁੱਢ ਲੰਕਾ ਦੇ ਪ੍ਰਸਿੱਧ ਮਨੋਵਿਗਿਆਨੀ ਅਬਰਾਹਮ ਟੀ.ਕਾਵੂਰ ਦੀਆਂ ਲਿਖਤਾਂ ਦਾ ਪੰਜਾਬੀ ਅਨੁਵਾਦ ਕਰਨ ਤੋਂ ਬੱਝਿਆ। ਜਿੰਨ੍ਹਾਂ ਲੋਕਾਂ ਨੇ ਲਿਖਤਾਂ ਨੂੰ ਅਨੁਵਾਦਿਆ, ਪ੍ਰਚਾਰਿਆ ਅਤੇ ਡਾ: ਕਾਵੂਰ ਦੀਆਂ ਲਿਖਤਾਂ ਤੋਂ ਪ੍ਰਾਪਤ ਸੂਝ ਨਾਲ ਵਿਹਾਰਕ ਪੱਧਰ 'ਤੇ ਮਨੋਰੋਗੀਆਂ ਦੇ ਕੇਸ ਹੱਲ ਕਰਨੇ ਸ਼ੁਰੂ ਕੀਤੇ, ਉਹ ਕਾਰਕੁੰਨ ਮੋਟੇ ਤੌਰ 'ਤੇ ਖੱਬੇ ਪੱਖੀ ਰਾਜਸੀ ਲਹਿਰ ਦੇ ਅਸਰ ਅਧੀਨ ਹੋਣ ਕਰਕੇ ਮਾਰਕਸਵਾਦੀ-ਦਰਸ਼ਨ ਨਾਲ ਵਿਚਾਰਧਾਰਕ ਤੌਰ 'ਤੇ ਪ੍ਰਤੀਬੱਧ ਸਨ। ਮਾਰਕਸਵਾਦੀ ਦਰਸ਼ਨ ਨਾਲ ਪ੍ਰਤੀਬੱਧ ਖੱਬੇ ਪੱਖੀ ਕਾਰਕੁੰਨ ਪਹਿਲਾਂ ਵੀ ਪਰਾਭੌਤਿਕ ਘਟਨਾਵਾਂ ਦਾ ਖੰਡਨ ਕਰਦੇ ਸਨ ਅਤੇ ਇਹਨਾਂ ਦਾ ਵਿਗਿਆਨਕ ਹੱਲ ਸੁਝਾਉਣ ਦੀ ਕੋਸ਼ਿਸ਼ ਕਰਦੇ ਸਨ। ਪਰ ਮਨੋਵਿਗਿਆਨ ਦੇ ਖੇਤਰ ਵਿੱਚ ਕੋਈ ਸਿਧਾਂਤਕ ਸੂਝ ਅਤੇ ਅਮਲੀ ਮਾਡਲ ਨਾ ਹੋਣ ਕਰਕੇ ਘਟਨਾਵਾਂ ਦੀ ਅਸਲੀਅਤ ਪਕੜ ਵਿਚ ਨਹੀਂ ਆਉਂਦੀ ਸੀ, ਬੱਸ ਮਾਰਕਸਵਾਦੀ ਦਰਸ਼ਨ ਵਿੱਚ ਅਟਲ ਵਿਸਵਾਸ਼ ਕਾਰਨ ਏਨਾ ਯਕੀਨ ਹੁੰਦਾ ਸੀ ਕਿ ਇਹਨਾਂ ਪਰਾਭੌਤਿਕੀ ਜਾਪਦੀਆਂ ਘਟਨਾਵਾਂ ਪਿੱਛੇ ਕੋਈ ਦੈਵੀ ਸੱਤਾ ਨਹੀਂ ਹੈ- ਅਜੇਹਾ ਸਭ ਕੁਝ ਪਾਖੰਡ ਹੈ। ਪਰ ਇਹ ਸਭ ਕੁਝ ਕਿਉਂ ਹੁੰਦਾ ਹੈ? ਇਸ ਦੇ ਠੀਕ ਕਾਰਣ ਕੀ ਹਨ? ਇਹਨਾਂ ਪ੍ਰਸ਼ਨਾਂ ਦੇ ਠੀਕ ਉੱਤਰ ਦੇਣੇ ਕਠਿਨ ਕਾਰਜ ਸੀ। ਪਰ ਡਾ: ਕਾਵੂਰ ਦੀਆਂ ਕਿਤਾਬਾਂ ਦੇ ਪੰਜਾਬੀ ਵਿੱਚ ਅਨੁਵਾਦ ਹੋਣ ਨਾਲ ਇਹ ਮਸਲਾ ਕਾਫ਼ੀ ਹੱਦ ਤੱਕ ਸੁਲਝ ਗਿਆ। ਹੁਣ ਅਸੀਂ ਗੈਬੀ ਜਾਪਦੀਆਂ ਘਟਨਾਵਾਂ ਦਾ ਪਹਿਲਾਂ ਦੇ ਮੁਕਾਬਲੇ ਵਧੇਰੇ ਠੀਕ ਵਿਸ਼ਲੇਸ਼ਣ ਕਰਨ ਦੇ ਸਮੱਰਥ ਸਾਂ। ਹੁਣ ਸਾਡੇ ਸਾਹਮਣੇ ਮਸਲਾ ਕਿਤਾਬਾਂ ਛਾਪਣ, ਵੰਡਣ ਹੋਰ ਢੰਗਾਂ ਨਾਲ ਪ੍ਰਚਾਰ ਕਰਨ ਅਤੇ ਮਨੋਰੋਗੀਆਂ ਦੇ ਕੇਸ ਹੱਥ ਲੈਣ ਦਾ ਸੀ। ਸੁਭਾਵਿਕ ਹੀ ਇਸ ਲਈ ਕਿਸੇ ਜੱਥੇਬੰਦੀ ਦੀ ਲੋੜ ਸੀ ਕਿਉਂਕਿ ਅਸੀਂ ਮਨੋਵਿਗਿਆਨ ਦੇ ਖੇਤਰ ਵਿੱਚ ਡਾ: ਕਾਵੂਰ ਦੀਆਂ ਲਿਖਤਾਂ ਤੋਂ ਪ੍ਰਭਾਵਤ ਹੋਏ ਸੀ, ਇਸ ਕਰਕੇ ਅਸੀਂ ਜੱਥੇਬੰਦੀ ਦਾ ਨਾਮ ਵੀ ਉਸ ਦੀ ਜੱਥੇਬੰਦੀ ਤੋਂ ਉਧਾਰਾ ਲੈ ਲਿਆ ਯਾਨੀ ਕਿ ਰੈਸ਼ਨੇਲਿਸਟ ਸੁਸਾਇਟੀ ਪੰਜਾਬ। ਇਸ ਲਈ ਸਮਝਦਾਰ ਪਾਠਕਾਂ ਨੂੰ ਮਸਲੇ ਦੀ ਜੜ੍ਹ ਨੰਗੀ ਹੁੰਦੀ ਦਿਸ ਰਹੀ ਹੋਵੇਗੀ। ਡਾ: ਕਾਵੂਰ ਭਾਵੇਂ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਵਿੱਚ ਪਦਾਰਥਵਾਦੀ/ਨਾਸਤਿਕ ਨਜ਼ਰੀਆ ਰੱਖਦਾ ਸੀ, ਪਰ ਉਹ ਮਾਰਕਸਵਾਦੀ ਨਹੀਂ ਸੀ। ਜਦੋਂ ਕਿ ਰੈਸ਼ਨਲਿਸਟ ਸੁਸਾਇਟੀ ਦੇ ਕਾਰਕੁੰਨ ਮਾਰਕਸਵਾਦੀ ਦਰਸ਼ਨ ਪ੍ਰਤੀ ਝੁਕਾਅ ਰੱਖਦੇ ਸਨ। ਇਸ ਲਈ ਰੈਸ਼ਨਲਿਸਟ ਸੁਸਾਇਟੀ ਪੰਜਾਬ ਦੇ ਕਾਰਕੁੰਨ ਅਤੇ ਆਗੂਆਂ ਨੇ ਭਾਵੇਂ ਪਰਾਮਨੋਵਿਗਿਆਨ ਦੇ ਖੇਤਰ ਵਿੱਚ ਘਟਨਾਵਾਂ ਨੂੰ ਹੱਲ ਕਰਨ ਲਈ ਡਾ: ਕਾਵੂਰ ਤੋਂ ਪ੍ਰਭਾਵ ਕਬੂਲਿਆ ਅਤੇ ਆਪਣੀ ਜਥੇਬੰਦੀ ਦਾ ਨਾਂ ਵੀ ਡਾ: ਕਾਵੂਰ ਦੀ ਜੱਥੇਬੰਦੀ ਵਾਂਗ ਹੀ ਰੈਸ਼ਨਲਿਟ ਸੁਸਾਇਟੀ ਪੰਜਾਬ ਰੱਖਿਆ, ਪਰ ਉਹ ਮਾਰਕਸਵਾਦੀ ਦਰਸ਼ਨ ਨੂੰ ਆਧਾਰ ਮੰਨਦੇ ਹੋਣ ਕਰਕੇ ਉਹਨਾਂ ਦਾ ਕੇਸਾਂ ਨੂੰ ਹੱਲ ਕਰਨ ਦਾ ਦ੍ਰਿਸ਼ਟੀਕੋਣ, ਪ੍ਰਚਾਰ ਦਾ ਢੰਗ ਆਦਿ ਵੱਖਰੇ ਸਨ। ਹੁਣ ਤੱਕ ਅਸੀਂ, ਰੈਸ਼ਨੇਲਿਸਟ ਸੁਸਾਇਟੀ ਦੇ ਇਤਿਹਾਸ ਤੇ ਪੰਛੀ ਝਾਤ ਮਾਰਕੇ

ਇਸ ਦੇ ਲੰਕਾ ਵਿੱਚ ਬਾਨੀ ਦੀ ਵਿਚਾਰਧਾਰਾ, ਪੰਜਾਬ ਰੈਸ਼ਨਲਿਸਟ ਸੁਸਾਇਟੀ ਦੇ ਕਾਰਕੁੰਨਾਂ ਦੇ ਜੀਵਨ ਦਰਸ਼ਨ ਬਾਰੇ ਜੋ ਕਿ ਮਾਰਕਸਵਾਦੀ ਸੀ ਅਤੇ ਸੁਸਾਇਟੀ ਦੇ ਨਾਮ ਕਰਨ ਦੇ ਮਸਲੇ ਨੂੰ ਸੰਖੇਪ ਵਿੱਚ ਬਿਆਨਿਆ ਹੈ। ਸਾਡੇ ਵਿਚਾਰ ਅਧੀਨ ਮਸਲੇ ਨੂੰ ਸਹੀ ਸੰਦਰਭ ਵਿੱਚ ਰੱਖਣ ਲਈ ਭੂਮਿਕਾ ਜਰੂਰੀ ਸੀ।

**ਰੈਸ਼ਨੇਲਿਜ਼ਮ-ਮਾਰਕਸਵਾਦ ਦੇ ਸੰਬੰਧ**

ਹੁਣ ਇਸ ਮਸਲੇ ਦਾ ਅਗਲਾ ਚਰਣ ਸ਼ੁਰੂ ਹੁੰਦਾ ਹੈ। ਰੈਸ਼ਨਲਿਸਟ ਸੁਸਾਇਟੀ ਦੇ ਕੰਮ ਕਰਨ ਨਾਲ ਸੁਸਾਇਟੀ ਦੇ ਅੰਦਰ ਅਤੇ ਬਾਹਰ ਰੈਸ਼ਨੇਲਿਜ਼ਮ ਅਤੇ ਮਾਰਕਸਵਾਦ ਦੇ ਅੰਤਰ ਸੰਬੰਧਾਂ ਤੇ ਦਬਵੀਂ ਅਤੇ ਉੱਚੀ ਸੁਰ ਵਿੱਚ ਚਰਚਾ ਹੋਣ ਲੱਗੀ। ਮਾਰਕਸਵਾਦੀ ਦਰਸ਼ਨ ਤੋਂ ਪ੍ਰੇਰਨਾ ਲੈਂਦੀਆਂ ਕਮਿਊਨਿਸਟ ਪਾਰਟੀਆਂ/ਗਰੁੱਪਾਂ ਦੇ ਅਨੁਸਾਰ ਅਤੇ ਖੁਦ ਮਾਰਕਸਵਾਦ ਅਨੁਸਾਰ ਸੰਸਾਰ ਵਿੱਚ ਦੋ ਹੀ ਦਰਸ਼ਨ ਹਨ, ਪਦਾਰਥਵਾਦ ਅਤੇ ਵਿਚਾਰਵਾਦ। ਵਿਚਾਰਵਾਦ ਦੀਆਂ ਸਾਰੀਆਂ ਕਿਸਮਾਂ ਪਦਾਰਥਵਾਦ ਦੇ ਵਿਰੋਧ ਵਿੱਚ ਖੜਦੀਆਂ ਹਨ। ਇਸ ਲਈ ਇਹ ਕਿਵੇਂ ਹੋ ਸਕਦਾ ਹੈ ਕਿ ਮਾਰਕਸਵਾਦੀ ਦਰਸ਼ਨ ਨੂੰ ਮੰਨਣ ਵਾਲੇ ਕਾਰਕੁੰਨ, ਉਸ ਸਮੇਂ ਰੈਸ਼ਨਲਿਸਟ ਵੀ ਹੋਣ ਕਿਉਂਕਿ ਪਦਾਰਥਵਾਦ ਤੋਂ ਬਿਨਾਂ ਸਾਰੇ ਦਰਸ਼ਨ ਅਖੀਰ ਵਿਚਾਰਵਾਦ ਦਾ ਹੀ ਕੋਈ ਨਾ ਕੋਈ ਰੂਪ ਹੁੰਦੇ ਹਨ।

ਰੈਸ਼ਨਲਿਸਟ ਸੁਸਾਇਟੀ ਦੇ ਭੂਮਿਕਾ ਵਿੱਚ ਪੇਸ਼ ਇਤਿਹਾਸ ਤੋਂ ਪਤਾ ਚੱਲਦਾ ਹੈ ਕਿ ਪੰਜਾਬ ਦੀ 'ਰੈਸ਼ਨਲਿਸਟ ਸੁਸਾਇਟੀ ਦੇ ਕਾਰਕੁੰਨਾਂ' ਨੇ ਡਾ: ਕਾਵੂਰ ਦੀਆਂ ਕਿਤਾਬਾਂ ਤੋਂ ਲਾਭ ਉਠਾਇਆ ਅਤੇ ਉਸਦੀ ਸੁਸਾਇਟੀ ਦਾ ਨਾਂ ਉਧਾਰਾ ਲੈ ਲਿਆ ਪਰ ਕੰਮ ਆਪਣੇ ਢੰਗ ਨਾਲ ਕੀਤਾ ਅਤੇ ਇਸ ਢੰਗ ਨੂੰ ਅਸੀਂ ਸੰਭਵ ਹੱਦ ਤੱਕ ਮਾਰਕਸਵਾਦ ਦਰਸ਼ਨ ਤੋਂ ਸੇਧ ਲੈ ਕੇ ਅਪਣਾਇਆ ਸੀ। ਸਾਡਾ ਸਾਰਾ ਕੰਮ ਸਾਡੀ ਆਪਣੀ ਯੋਗਤਾ ਅਨੁਸਾਰ ਮਾਰਕਸਵਾਦ ਤੋਂ ਸੇਧ ਲੈਂਦਾ ਸੀ। ਮੁੱਖ ਪ੍ਰਸ਼ਨ ਐਨ ਇਸ ਨੁਕਤੇ 'ਤੇ ਉੱਭਰਦਾ ਹੈ ਕਿ ਜਦੋਂ ਸਾਡੀ ਜਥੇਬੰਦੀ ਦੀ ਮਾਰਕਸਵਾਦੀ ਦਰਸ਼ਨ ਨਾਲ ਇਕਸੁਰਤਾ ਹੈ ਤਾਂ ਫਿਰ ਇਸ ਦਾ ਨਾਂ ਵਿਚਾਰਵਾਦੀ ਦਰਸ਼ਨ, ਰੈਸ਼ਨੇਲਿਜ਼ਮ ਤੇ ਕਿਉਂ? ਜੇ ਹੱਥਲੇ ਮਸਲੇ ਨੂੰ ਇੱਥੇ ਹੀ ਨਬੇੜਨਾ ਹੋਵੇ ਤਾਂ ਅਸੀਂ ਇਹ ਕਹਿ ਸਕਦੇ ਹਾਂ ਕਿ ਇਸ ਸੁਆਲ ਦਾ ਜਵਾਬ ਭੂਮਿਕਾ ਵਿੱਚ ਦੱਸਿਆ ਇਤਿਹਾਸ ਦੇ ਦਿੰਦਾ ਹੈ। ਦੂਸਰਾ ਅਸੀਂ ਤੱਤ ਦੀ ਬਜਾਏ ਸਿਰਫ਼ ਨਾਂ (ਦਿੱਖ) ਵੱਲ ਕਿਉਂ ਜਾਂਦੇ ਹਾਂ। ਹਾਂ, ਜੇ ਕਿਸੇ ਨੂੰ ਸੁਸਾਇਟੀ ਦੇ ਕੰਮ ਢੰਗ ਤੇ ਇਤਰਾਜ ਹੋਵੇ ਤਾਂ ਇਹ ਇੱਕ ਵੱਖਰਾ ਪ੍ਰਸ਼ਨ ਬਣਦਾ ਹੈ, ਇਸ ਨੂੰ ਨਾਂ ਨਾਲ ਜਾਂ ਰੈਸ਼ਨਲਿਸਟ ਦਰਸ਼ਨ ਨਾਲ ਨਹੀਂ ਜੋੜਨਾ ਚਾਹੀਦਾ। ਭਾਵੇਂ ਇਸ ਪ੍ਰਸ਼ਨ ਨੂੰ ਵਿਵਹਾਰਕ ਪੱਧਰ 'ਤੇ ਇਸ ਤਰ੍ਹਾਂ ਨਜਿੱਠਿਆ ਜਾ ਸਕਦਾ ਹੈ, ਪਰ ਰੈਸ਼ਨੇਲਿਜ਼ਮ ਅਤੇ ਮਾਰਕਸਵਾਦ ਦੇ ਸੰਬੰਧਾਂ ਬਾਰੇ ਕੁਝ ਸਿਧਾਂਤਕ ਪੱਖੋਂ ਹੋਰ ਚਰਚਾ ਕਰਨੀ ਸਾਡੇ ਗਿਆਨ ਮੰਡਲ ਨੂੰ ਚੌੜੇਰਾ ਕਰੇਗੀ।

**ਅਗਲੇ ਪ੍ਰਸ਼ਨ**

ਮਾਰਕਸਵਾਦ ਕੀ ਹੈ? ਰੈਸ਼ਨੇਲਿਜ਼ਮ ਕੀ ਹੈ? ਕੀ ਇਹ ਇੱਕ ਦੂਜੀ ਦੀਆਂ ਸਹਾਇਕ ਹਨ ਜਾਂ ਵਿਰੋਧੀ? ਕੀ ਇੱਕ ਵਿਚਾਰਧਾਰਾ ਦੂਜੀ ਵਿੱਚ ਸ਼ਾਮਿਲ ਰਹਿੰਦੀ ਹੈ-ਆਦਿ।

**ਰੈਸ਼ਨੇਲਿਜ਼ਮ ਦਾ ਆਮ ਅਰਥ:**

ਆਮ ਬੋਲ ਚਾਲ ਵਿੱਚ ਰੈਸ਼ਨੇਲ ਜਾਂ ਤਰਕਸ਼ੀਲ ਹੋਣ ਦਾ ਅਰਥ ਦਲੀਲ ਨਾਲ, ਵਿਵੇਕ ਨਾਲ ਗੱਲਬਾਤ ਕਰਨ ਵਾਲੇ ਮਨੁੱਖ ਤੋਂ ਲੈਂਦੇ ਹਾਂ। ਉਸ ਦਾ ਇਹ ਅਰਥ ਹੋਰ ਵੀ ਸਕਾਰਾਤਮਕ ਹੋ ਜਾਂਦਾ ਹੈ ਜਦੋਂ ਇਸ ਨੂੰ ਬੇਦਲੀਲੇ ਅਤੇ ਰਹੱਸਵਾਦੀ ਪਹੁੰਚ ਦੇ ਉਲਟ ਪ੍ਰਭਾਸ਼ਤ ਕੀਤਾ ਜਾਂਦਾ ਹੈ।

**ਰੈਸ਼ਨੇਲਿਜ਼ਮ ਦੇ ਕੋਸ਼ਗਤ ਅਰਥ:**

ਵਿਚਾਰਸ਼ੀਲ, ਵਿਵੇਕੀ, ਤਰਕਪੂਰਣ, ਤਰਕਵਾਦ, ਯੁਕਤੀਵਾਦ, ਧਰਮ ਦੀ ਤਾਰਕਿਕ ਵਿਆਖਿਆ ਆਦਿ ਹਨ।


**ਡਾ. ਰਜਿੰਦਰ ਪਾਲ**

*ਇਤਿਹਾਸਕ ਤੌਰ 'ਤੇ ਰੈਸ਼ਨੇਲਿਜ਼ਮ ਨੇ ਪ੍ਰਾਚੀਨ ਯੂਨਾਨੀ ਦਰਸ਼ਨ ਵਿੱਚੋਂ ਜਨਮ ਲਿਆ ਜਦੋਂ ਸੱਚਾਈ ਦੇ ਗਿਆਨ ਨੂੰ, ਜੋ ਤਰਕ ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ, ਨੂੰ ਇੰਦਰੀਆਂ ਰਾਹੀਂ ਪ੍ਰਾਪਤ ਕੀਤੇ ਗਿਆਨ ਦੇ ਅਧਾਰ 'ਤੇ ਬਣੀਆਂ ਰਾਵਾਂ (opinions) ਤੋਂ ਪ੍ਰਮੁੱਖਤਾ ਦਿੱਤੀ ਗਈ।*

ਇੱਥੇ ਇੱਕ ਹੋਰ ਸਪਸ਼ਟੀਕਰਨ ਦੇਣਾ ਜਰੂਰੀ ਹੈ ਕਿ ਅਸੀਂ ਪੰਜਾਬੀ ਵਿੱਚ Logical ਜਾਂ Logic ਦਾ ਅਰਥ ਵੀ ਕ੍ਰਮ ਅਨੁਸਾਰ ਤਰਕਸ਼ੀਲ ਅਤੇ ਤਰਕ ਕਰਦੇ ਹਾਂ। Logic ਦਾ ਦਾਰਸ਼ਨਿਕ ਅਰਥ-ਮੰਨਣਯੋਗ ਦਲੀਲਾਂ ਦਾ ਵਿਗਿਆਨ ਹੈ। Logic ਦਰਸ਼ਨ ਦੀ ਇੱਕ ਹੋਰ ਸ਼ਾਖਾ ਹੈ। ਅਸੀਂ ਜਦੋਂ ਵੀ ਸ਼ਬਦ ਤਰਕਸ਼ੀਲ ਜਾਂ ਤਰਕ ਵਰਤਾਂਗੇ ਤਾਂ ਇਸ ਦਾ ਅਰਥ ਰੈਸ਼ਨੇਲਿਜ਼ਮ ਜਾਂ ਰੈਸ਼ਨੇਲ ਵਾਲਾ ਹੀ ਲਿਆ ਜਾਵੇ।

**ਰੈਸ਼ਨੇਲਿਜ਼ਮ ਦੇ ਦਾਰਸ਼ਨਿਕ ਅਰਥ:**

ਰੈਸ਼ਨੇਲਿਜ਼ਮ ਫਿਲਾਸਫ਼ੀ ਦੀ ਉਹ ਧਾਰਾ ਹੈ, ਜਿਹੜੀ ਮਨੁੱਖੀ ਸਮਝ ਅਤੇ ਵਿਵਹਾਰ ਲਈ ਤਰਕ ਨੂੰ ਅਧਾਰ ਮੰਨਦੀ ਹੈ। ਇਹ ਅਤਾਰਕਿਕਤਾ ਅਤੇ ਕੇਵਲ ਇੰਦਰੀਆਂ ਰਾਹੀਂ ਹੀ ਗਿਆਨ ਪ੍ਰਾਪਤ ਕਰਨ ਦੇ ਉਲਟ ਖੜ੍ਹਦਾ ਹੈ। ਇਤਿਹਾਸਕ ਤੌਰ 'ਤੇ ਰੈਸ਼ਨੇਲਿਜ਼ਮ ਨੇ ਪ੍ਰਾਚੀਨ ਯੂਨਾਨੀ ਦਰਸ਼ਨ ਵਿੱਚੋਂ ਜਨਮ ਲਿਆ ਜਦੋਂ ਸੱਚਾਈ ਦੇ ਗਿਆਨ ਨੂੰ, ਜੋ ਤਰਕ ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ, ਨੂੰ ਇੰਦਰੀਆਂ ਰਾਹੀਂ ਪ੍ਰਾਪਤ ਕੀਤੇ



ਗਿਆਨ ਦੇ ਅਧਾਰ 'ਤੇ ਬਣੀਆਂ ਰਾਵਾਂ (opinions) ਤੋਂ ਪ੍ਰਮੁੱਖਤਾ ਦਿੱਤੀ ਗਈ। ਧਾਰਮਿਕ ਕੱਟੜਵਾਦ ਦੇ ਉਲਟ 17ਵੀਂ-18ਵੀਂ ਸਦੀ ਵਿਚਲੇ ਫਿਲਾਸਫਰਾਂ (ਦੇਸਕਾਰਤੇ-ਸਪੀਨੋਜ਼ਾ) ਦਾ ਰੈਸ਼ਨੇਲਿਜ਼ਮ ਕੁਦਰਤ ਦੇ ਵਰਤਾਰਿਆਂ ਨੂੰ ਕਾਰਜ-ਕਾਰਨ ਦੀ ਲੜੀ ਵਿੱਚ ਬੰਨ੍ਹ ਕੇ ਵੇਖਦਾ ਸੀ। ਪਰ ਜੇ ਅਸੀਂ ਵਿਗਿਆਨਕ ਗਿਆਨ ਦਾ ਇੱਕੋ ਇਕ ਸੋਮਾ ਤਰਕ ਨੂੰ ਮੰਨ ਲਈਏ ਤਾਂ ਅਖੀਰੀ ਤੌਰ 'ਤੇ ਅਸੀਂ ਗਿਆਨ ਇੰਦਰਿਆਵੀ ਪ੍ਰਤਖਣ ਤੋਂ ਬਿਲਕੁਲ ਅਜ਼ਾਦ ਮੰਨਦੇ ਹੋਏ ਪ੍ਰਾਭੌਤਿਕ ਦਲਦਲ 'ਚ ਫਸ ਜਾਵਾਂਗੇ। ਰੈਸ਼ਨਲਿਸਟਾਂ ਦੁਆਰਾ ਗਿਆਨ ਦੀ ਪ੍ਰਾਪਤੀ ਵਿੱਚ ਇੰਦਰੀਆਂ ਦੁਆਰਾ ਪ੍ਰਾਪਤ ਅਨੁਭਵ ਨੂੰ ਘਟਾ ਕੇ ਦੇਖਣਾ ਬਾਹਰੀ ਯਥਾਰਥ ਨਾਲੋਂ ਤੋੜਨ ਵੱਲ ਲੈ ਜਾਂਦਾ ਹੈ।

ਜਰਮਨ ਫਿਲਾਸਫਰ ਕਾਂਤ ਨੇ ਗਿਆਨ ਪ੍ਰਾਪਤੀ ਦੀਆਂ ਉਪਰੋਕਤ ਦੋਵੇਂ ਵਿਧੀਆਂ ਭਾਵ **ਤਰਕ** ਅਧਾਰਿਤ ਗਿਆਨ ਤੇ **ਇੰਦਰੀਆਂ ਦੇ ਅਨੁਭਵ** 'ਤੇ ਅਧਾਰਿਤ ਗਿਆਨ ਦਾ ਸਮਾਵੇਸ਼ (reconcile) ਕਰਨ ਦੀ ਕੋਸ਼ਿਸ਼ ਕਰਦਿਆਂ ਲਿਖਿਆ ਕਿ 'ਗਿਆਨ ਇੰਦਰੀਆਂ ਤੋਂ ਆਰੰਭ ਹੁੰਦਾ ਹੋਇਆ ਸੋਚਣ-ਵਿਚਰਣ ਦੀ ਫੈਕਲਟੀ ਰਾਹੀਂ ਤਰਕ (reason) ਤੇ ਮੁੱਕਦਾ ਹੈ।' ਪਰ ਰੈਸ਼ਨਲਿਸਟਾਂ ਦੇ ਕੇਵਲ ਤਰਕ ਨੂੰ ਗਿਆਨ ਦਾ ਅਧਾਰ ਮੰਨਣ ਦੇ ਇਕਪਾਸੜ-ਪੁਣੇ 'ਤੇ ਪੂਰਾ ਕਾਬੂ ਮਾਰਕਸਵਾਦ ਨੇ ਹੀ ਪਾਇਆ ਜਿਸ ਬਾਰੇ ਅੱਗੇ ਚੱਲ ਕੇ ਵਿਸਥਾਰ ਵਿੱਚ ਸਪੱਸ਼ਟ ਕੀਤਾ ਹੈ।

**ਦੋ ਤਰ੍ਹਾਂ ਦਾ ਰੈਸ਼ਨੇਲਿਜ਼ਮ:-**

ਤਰਕਵਾਦ ਦੇ ਦੋ ਹੀ ਅਧਾਰ ਹਨ, ਕਾਰਨ-ਕਾਰਜਾਂ ਦੀ ਲੜੀ ਸਥਾਪਿਤ ਕਰਨੀ ਅਤੇ ਦਲੀਲਾਂ ਦੇਣੀਆਂ ਪਰ ਰੈਸ਼ਨੇਲਿਜ਼ਮ ਵੀ ਮੁੱਢਲੇ ਕਾਰਣ ਨੂੰ ਲੱਭਦਾ ਹੋਇਆ ਦੋ ਧਾਰਾਵਾਂ ਵਿੱਚ ਵੰਡਿਆ ਜਾਂਦਾ ਹੈ। ਇੱਕ ਨਾਸਤਿਕ ਧਾਰਾ ਅਤੇ ਦੂਜੀ ਤਾਰਕਿਕ ਧਰਮ ਦੀ ਧਾਰਾ। ਧਾਰਮਿਕ ਰੈਸ਼ਨਲਿਸਟ ਵੀ ਹਰ ਵਰਤਾਰੇ ਦਾ ਕੋਈ ਨਾ ਕੋਈ ਕਾਰਣ ਲੱਭਦੇ ਹਨ। ਜਦੋਂ ਉਹਨਾ ਨੂੰ ਦੁਨੀਆਂ ਦੇ ਪੈਦਾ ਹੋਣ ਆਦਿ ਬਾਰੇ ਕੋਈ ਠੋਸ ਕਾਰਣ ਨਹੀਂ ਲੱਭਦਾ ਤਾਂ ਉਹ ਅਪਾਣੇ ਗਿਆਨ ਦੀ ਸੀਮਾ ਮੰਨਣ ਦੀ ਥਾਂ ਇਸ ਦਾ ਕਾਰਣ 'ਰੱਬ' ਨੂੰ ਮੰਨ ਲੈਂਦੇ ਹਨ। ਇਸ ਪ੍ਰਕਾਰ ਰੈਸ਼ਨੇਲਿਜ਼ਮ ਦੇ ਨਿਯਮ ਪਦਾਰਥਵਾਦੀਆਂ ਅਤੇ ਵਿਚਾਰਵਾਦੀਆਂ ਦੋਹਾਂ ਦੁਆਰਾ ਹੀ ਮੰਨੇ ਅਤੇ ਵਰਤੋਂ ਵਿੱਚ ਲਿਆਏ ਜਾਂਦੇ ਹਨ। ਚਾਹੇ ਦੋਨਾਂ ਧਰਾਵਾਂ ਵਿੱਚ 'ਕਾਰਣ' ਦੇ ਲੱਛਣਾਂ ਬਾਰੇ ਬਹੁਤ ਫਰਕ ਹੈ। ਇਸ ਲਈ ਰੈਸ਼ਨੇਲਿਜ਼ਮ ਅਤੇ ਮਾਰਕਸਵਾਦ ਦੇ ਆਪਸੀ ਸੰਬੰਧਾਂ ਤੇ ਵਿਚਾਰ ਕਰਦੇ ਵਕਤ ਸਭ ਤੋਂ ਪਹਿਲਾਂ ਇਸ ਗੱਲ ਬਾਰੇ ਸਪੱਸ਼ਟ ਹੋਣ ਦੀ ਲੋੜ ਹੈ ਕਿ ਰੈਸ਼ਨੇਲਿਜ਼ਮ ਦੀਆਂ ਵੀ ਦੋ ਧਾਰਾਵਾਂ ਹਨ, ਜਿੰਨ੍ਹਾਂ ਵਿਚੋਂ ਰੈਸ਼ਨੇਲਿਜ਼ਮ ਦੀ ਕੇਵਲ ਨਾਸਤਿਕ ਜਾਂ ਪਦਾਰਥਵਾਦੀ ਧਾਰਾ ਹੀ ਮਾਰਕਸਵਾਦ ਦੇ ਕਿਸੇ ਹੱਦ ਤੱਕ ਅਨੁਸਾਰੀ ਹੋ ਸਕਦੀ ਹੈ।

ਤਰਕ ਲਈ ਵੀ ਕੁਝ ਸਵੈ ਸਿੱਧ ਆਧਾਰ ਵਾਕ ਚਾਹੀਦੇ ਹਨ ਜਿੰਨ੍ਹਾਂ ਨੂੰ ਆਧਾਰ ਮੰਨ ਕੇ ਅਸੀਂ ਅੱਗੇ ਤੁਰ ਸਕਦੇ ਹਾਂ। ਪਰ ਇਹ ਆਰੰਭਿਕ ਆਧਾਰ ਵਾਕ ਕਿੱਥੋਂ ਆਉਣਗੇ? ਕੀ ਇਸ ਲਈ ਇੰਦਰਿਆਵੀ ਗਿਆਨ ਤੇ ਭਰੋਸਾ ਕਰਨਾ ਚਾਹੀਦਾ ਹੈ ਜੋ ਸ਼ੁੱਧ ਦਾਰਸ਼ਨਿਕ ਰੈਸ਼ਨਲਿਸਟਾਂ ਨੂੰ ਮਨਜ਼ੂਰ ਨਹੀਂ ਹੈ? ਇਸ ਮਸਲੇ ਵਿੱਚ ਹੀ ਰੈਸ਼ਨੇਲਿਜ਼ਮ ਦਾ ਅਧੂਰਾਪਣ ਜਾਂ ਇਕਪਾਸੜਪੁਣਾ ਲੁਕਿਆ ਹੋਇਆ ਹੈ।

ਸੰਖੇਪ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਰੈਸ਼ਨੇਲਿਜ਼ਮ ਸੱਚਾਈ ਨੂੰ ਗ੍ਰਹਿਣ ਕਰਨ ਦੀ ਇੱਕ ਵਿਧੀ ਹੈ। ਜਿਸ ਦੇ ਕਾਫ਼ੀ ਹਾਂ-ਪੱਖੀ ਪਹਿਲੂ ਵੀ ਹਨ, ਖਾਸ ਕਰਕੇ ਨਾਸਤਿਕ ਰੈਸ਼ਨੇਲਿਜ਼ਮ ਦੇ।

**ਮਾਰਕਸਵਾਦ:-**

ਮਾਰਕਸਵਾਦ ਨੇ ਆਪਣੇ ਸਮੇਂ ਤੱਕ ਵਿਕਸਿਤ ਹੋ ਚੁੱਕੀਆਂ ਗਿਆਨ ਗ੍ਰਹਿਣ ਕਰਨ ਦੀਆਂ ਵਿਧੀਆਂ ਵਿੱਚੋਂ ਨਕਾਰਾਤਮਕ ਪੱਖਾਂ ਨੂੰ ਛੱਡਦਿਆਂ ਸਕਾਰਾਤਮਕ ਪੱਖਾਂ ਦਾ ਸੰਸਲੇਸ਼ਣ ਕਰਦਿਆਂ ਗਿਆਨ ਗ੍ਰਹਿਣ ਕਰਨ ਦੀ ਵਧੀਆ ਵਿਧੀ ਵਿਕਸਿਤ ਕੀਤੀ। ਲੈਨਿਨ ਨੇ ਇਸ ਬਾਰੇ ਇੰਜ ਲਿਖਿਆ-'ਜੀਵੰਤ ਪ੍ਰਤੱਖਣ ਤੋਂ ਅਮੂਰਤ ਵਿਚਾਰ ਤੇ ਇਸ ਤੋਂ ਅਮਲ-ਇੱਕ ਦਵੰਦਆਤਮਕ ਸਮਝ ਦਾ ਰਾਹ ਹੈ।' ["From living perception to abstract thought and from this to practice-such is the dialectical path of cognition of truth and the cognition of objective reality" vol.29] ਗਿਆਨ ਗ੍ਰਹਿਣ ਕਰਨ ਦੇ ਮਾਰਕਸਵਾਦੀ ਸਿਧਾਂਤ ਅਨੁਸਾਰ ਮੰਨਿਆ ਗਿਆ ਹੈ ਕਿ ਮਨੁੱਖੀ ਗਿਆਨ ਦੇ ਤਿੰਨ ਤਰੀਕੇ ਹਨ। ਮਨੁੱਖ ਬਾਹਰੀ ਜਗਤ ਤੋਂ ਪੰਜ ਗਿਆਨ ਇੰਦਰੀਆਂ ਰਾਹੀਂ ਸੰਵੇਦਨਾਵਾਂ ਗ੍ਰਹਿਣ ਕਰਦਾ ਹੈ- ਇਹਨਾਂ ਸੰਵੇਦਨਾਵਾਂ ਤੋਂ ਫੇਰ ਦਿਮਾਗ ਦੀ ਸਰਗਰਮੀ ਰਾਹੀਂ ਦਲੀਲਾਂ/ਤਰਕ ਨਾਲ ਸੰਕਲਪ ਬਣਾਉਂਦਾ ਹੈ। ਇਹਨਾਂ ਸੰਕਲਪਾਂ ਨੂੰ ਉਹ ਫੇਰ ਅਮਲ ਵਿੱਚ ਪਰਖਦਾ ਹੈ। ਪਹਿਲੇ ਦੋ ਪੜਾਅ ਤਾਂ ਮਾਰਕਸਵਾਦ ਤੋਂ ਪਹਿਲਾਂ ਵੀ ਅਲਹਿਦਾ-ਅਲਹਿਦਾ ਮੌਜੂਦ ਸਨ ਅਤੇ ਕੁਝ ਜਿਵੇਂ ਕਾਂਤ ਨੇ ਇਸਦਾ ਜੋੜਮੇਲ ਕਰਨ ਦੀ ਕੋਸ਼ਿਸ਼ ਵੀ ਕੀਤੀ ਸੀ। ਪਰ ਇਸ ਦਾ ਅਟ-ਪਟੇ ਜੋੜ ਮੇਲ ਦੀ ਥਾਂ ਠੀਕ ਸੰਜੋਗ ਕਰਨ ਅਤੇ ਤੀਸਰਾ ਨਵਾਂ ਜੁਜ਼ 'ਅਮਲ' ਮਾਰਕਸਵਾਦ ਦੀ ਨਿਵੇਕਲੀ ਦੇਣ ਹੈ। ਇਸ ਸੰਖੇਪ ਜਿਹੇ ਟਾਕਰੇ ਤੋਂ ਅਸੀਂ ਸਿੱਟਾ ਕੱਢ ਸਕਦੇ ਹਾਂ ਕਿ ਗਿਆਨ ਗ੍ਰਹਿਣ ਕਰਨ ਦੀਆਂ ਹੋਰ ਪ੍ਰਣਾਲੀਆਂ ਜਿੰਨ੍ਹਾਂ ਵਿੱਚ ਰੈਸ਼ਨੇਲਿਜ਼ਮ ਵੀ ਸ਼ਾਮਿਲ

ਹੈ, ਦੇ ਮੁਕਾਬਲੇ ਮਾਰਕਸਵਾਦ ਕਿਤੇ ਵੱਧ ਸੰਪੂਰਨ ਅਤੇ ਵਿਗਿਆਨਕ ਵਿਧੀ ਹੈ ਪਰ ਰੈਸ਼ਨੇਲਿਜ਼ਮ (ਨਾਸਤਿਕ) ਦੀ ਗਿਆਨ ਗ੍ਰਹਿਣ ਕਰਨ ਦੀ ਪ੍ਰਣਾਲੀ ਵੀ ਕੁਝ ਹੋਰ ਪ੍ਰਣਾਲੀਆਂ ਜਿਵੇਂ ਅੰਤਰ-ਪ੍ਰੇਰਣਾ ਆਦਿ ਦੇ ਮੁਕਾਬਲੇ ਵਧ-ਵਿਗਿਆਨਕ ਸੀ, ਚਾਹੇ ਇਸ ਦੀਆਂ ਕਾਫ਼ੀ ਊਣਤਾਈਆਂ ਸਨ। ਮਾਰਕਸਵਾਦ ਅੱਜ ਦੀ ਹਾਸਲ ਸਥਿਤੀ ਵਿੱਚ ਸਭ ਤੋਂ ਵੱਧ ਵਿਗਿਆਨਕ ਅਤੇ ਠੀਕ ਗਿਆਨ ਗ੍ਰਹਿਣ ਕਰਨ ਦੀ ਪ੍ਰਣਾਲੀ ਹੈ।

ਹੁਣ ਇੱਕ ਪ੍ਰਸ਼ਨ ਹੋਰ ਉੱਠ ਸਕਦਾ ਹੈ ਕਿ ਅਸੀਂ ਟਾਕਰਾ ਕਰਨ ਲਈ ਦਰਸ਼ਨ ਦੇ ਹੋਰ ਅੰਗਾਂ ਦੀ ਥਾਂ ਕੇਵਲ ਗਿਆਨ ਗ੍ਰਹਿਣ ਕਰਨ ਦੀ ਵਿਧੀ ਨੂੰ ਹੀ ਕਿਉਂ ਲਿਆ? ਇਸਦਾ ਉੱਤਰ ਹੈ ਕਿ ਪਹਿਲੀ ਗੱਲ ਕਿਸੇ ਵੀ ਦਰਸ਼ਨ ਪ੍ਰਣਾਲੀ ਦਾ ਆਧਾਰ ਉਸਦੀ ਗਿਆਨ ਗ੍ਰਹਿਣ ਕਰਨ ਦੀ ਵਿਧੀ ਹੀ ਹੋਇਆ ਕਰਦੀ ਹੈ। ਸਮੇਂ ਨਾਲ ਵਿਧੀ ਤੋਂ ਕੱਢੇ ਸਿੱਟਿਆ ਵਿੱਚ ਕੁਝ ਫਰਕ ਹੋ ਸਕਦਾ ਹੈ, ਪਰ ਗਿਆਨ ਗ੍ਰਹਿਣ ਕਰਨ ਦੀ ਵਿਧੀ- ਜੇ ਨਵੇਂ ਮਸਲੇ ਨੂੰ ਵੀ ਲਵੇ ਤਾਂ ਆਪਣੇ ਢੰਗ ਨਾਲ ਹੀ ਸਿੱਟੇ ਕੱਢੇਗੀ। ਇਸ ਕਰਕੇ ਗਿਆਨ ਗ੍ਰਹਿਣ ਕਰਨ ਦੀ ਪ੍ਰਣਾਲੀ ਆਧਾਰ ਬਣਦੀ ਹੈ। ਦੂਜਾ ਜਿਸ ਪ੍ਰਸੰਗ ਵਿੱਚ ਅਸੀਂ ਵਿਚਾਰ ਕਰ ਰਹੇ ਹਾਂ ਉੱਥੇ ਗਿਆਨ ਗ੍ਰਹਿਣ ਕਰਨ ਦੀ ਵਿਧੀ ਹੀ ਪ੍ਰਮੁੱਖ ਬਣਦੀ ਹੈ।

ਉੱਪਰਲੀ ਵਿਚਾਰ ਚਰਚਾ ਨੂੰ ਸੰਖੇਪ ਵਿੱਚ ਇਸ ਤਰ੍ਹਾਂ ਪੇਸ਼ ਕੀਤਾ ਜਾ ਸਕਦਾ ਹੈ ਕਿ:-

1. ਰੈਸ਼ਨੇਲਿਜ਼ਮ ਦੇ ਮੁਕਾਬਲੇ ਮਾਰਕਸਇਜ਼ਮ ਇੱਕ ਮੁਕੰਮਲ ਦਰਸ਼ਨ ਅਤੇ ਯਥਾਰਥ ਦਾ ਗਿਆਨ ਗ੍ਰਹਿਣ ਕਰਨ ਦੀ ਦਰੁਸਤ ਵਿਧੀ ਹੈ।
2. ਰੈਸ਼ਨੇਲਿਜ਼ਮ ਦੀਆਂ ਵੀ ਅੱਗੋਂ ਦੋ ਧਾਰਾਵਾਂ ਹਨ, ਨਾਸਤਕ ਧਾਰਾ ਅਤੇ ਤਾਂਤਰਿਕ ਧਰਮ ਦੀ ਧਾਰਾ।
3. ਰੈਸ਼ਨੇਲਿਜ਼ਮ (ਨਾਸਤਿਕ) ਵਿੱਚ ਕੁਝ ਊਣਤਾਈਆਂ ਹੋਣ ਦੇ ਬਾਵਜੂਦ ਵੀ ਕਾਫ਼ੀ ਸਕਾਰਾਤਮਿਕ ਪੱਖ ਹਨ।
4. ਉਹਨਾਂ ਬੰਦਿਆਂ ਦੇ ਵਿਸ਼ਾਲ ਘੇਰੇ ਵਿੱਚ ਪਹੁੰਚ ਕਰਨ ਲਈ, ਜੋ ਰੈਸ਼ਨਾਲਿਜ਼ਮ (ਤਰਕਸ਼ੀਲਾਂ) ਨੂੰ ਤਾਂ ਠੀਕ ਸਮਝਦੇ ਹਨ ਪਰ ਮਾਰਕਸਵਾਦ ਨੂੰ ਨਹੀਂ। ਅਜਿਹੇ ਵਿਅਕਤੀ ਰੈਸ਼ਨੇਲਿਜ਼ਮ ਰਾਹੀਂ ਸਮਾਜ ਵਿੱਚ ਇੱਕ ਅਗਾਂਹਵਧੂ ਰੋਲ ਕਰ ਸਕਦੇ ਹਨ (ਚਾਹੇ ਇੱਕ ਸੀਮਿਤ ਹੱਦ ਤੱਕ ਹੀ)।
5. ਵਿਚਾਰਵਾਦੀ ਦਰਸ਼ਨ ਵਿੱਚ ਵੀ ਕੁਝ ਹਾਂ ਪੱਖੀ ਅੰਸ਼ ਵਿਦਮਾਨ ਰਹਿੰਦੇ ਹਨ। ਕੁਝ ਲੋਕ ਸਿਧਾਂਤ ਪੱਧਰ 'ਤੇ ਵਿਚਾਰਵਾਦੀ ਦਰਸ਼ਨ ਨੂੰ ਮੰਨਦੇ ਹੋਏ ਵੀ ਅਮਲ ਵਿੱਚ ਅਗਾਂਹ ਵਧੂ ਰੋਲ ਨਿਭਾ ਸਕਦੇ ਹਨ।

ਇਸ ਲਈ ਭਾਵੇਂ ਰੈਸ਼ਨਲਿਸਟ ਸੁਸਾਇਟੀ ਦੀ ਬਹੁਗਿਣਤੀ ਤਾਂ ਮਾਰਕਸਵਾਦੀ ਵਿਚਾਰਾਂ ਦੀ ਹੈ ਹੀ, ਪਰ ਜੇ ਕੁਝ ਮੈਂਬਰ ਕੇਵਲ ਰੈਸ਼ਨਲਿਸਟ ਵਿਚਾਰਾਂ ਦੇ ਹੋ ਕੇ ਅਗਾਂਹਵਧੂ ਰੋਲ ਕਰਦੇ ਹਨ ਤਾਂ ਉਸ ਨੂੰ ਜੀ ਆਇਆਂ ਆਖਣਾ ਬਣਦਾ ਹੈ।

ਅੰਕ: ਸਤੰਬਰ, 1988

ਮੁਖੀ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ
98150-50617

...ਸਫ਼ਾ 13 ਦੀ ਬਾਕੀ

ਤਰਕਸ਼ੀਲ ਸੁਸਾਇਟੀ ਪੰਜਾਬ ਅਜੋਕੀਆਂ ਹਾਲਤਾਂ ਵਿੱਚ ਮੰਗ ਕਰਦੀ ਹੈ ਕਿ:-

* ਧਰਮ ਨੂੰ ਨਿੱਜੀ ਮਸਲਾ ਕਰਾਰ ਦੇਣਾ ਚਾਹੀਦਾ ਹੈ ਅਤੇ ਕਿਸੇ ਵੀ ਧਰਮ ਜਾਂ ਫਿਰਕੇ ਨੂੰ ਸਰਕਾਰੀ ਸਰਪ੍ਰਸਤੀ ਨਹੀਂ ਮਿਲਣੀ ਚਾਹੀਦੀ।
* ਪ੍ਰਚਾਰ ਸਾਧਨਾਂ ਤੋਂ ਗੈਰ ਵਿਗਿਆਨਕ ਪ੍ਰਚਾਰ ਨਹੀਂ ਹੋਣਾ ਚਾਹੀਦਾ।
* ਪਾਠ-ਪੁਸਤਕਾਂ ਵਿੱਚ ਗੈਰ-ਵਿਗਿਆਨਕ ਪਾਠਕ੍ਰਮ ਖਤਮ ਕੀਤਾ ਜਾਵੇ।
* ਸਰਕਾਰੀ ਕਾਗਜਾਂ ਵਿੱਚੋਂ ਧਰਮ ਦਾ ਕਾਲਮ ਖਤਮ ਕੀਤਾ ਜਾਵੇ।
* ਅਖ਼ਬਾਰਾਂ ਵਿੱਚੋਂ ਰਾਸ਼ੀ ਫ਼ਲ ਦਾ ਕਾਲਮ ਬੰਦ ਕੀਤਾ ਜਾਵੇ।

ਸੂਬਾ ਕਮੇਟੀ, ਤਰਕਸ਼ੀਲ ਸੁਸਾਇਟੀ, ਪੰਜਾਬ
(ਜਨਵਰੀ-ਫਰਵਰੀ, 1988)

## ਗਿਆਨ ਦਾ ਸੰਕਲਪ

ਸਾਡੇ ਸੂਰਜ ਵਰਗੇ ਕਈ ਹੋਰ ਵੀ ਸੂਰਜ ਹਨ, ਬੱਸ ਏਦੂੰ ਵੱਧ ਜਾਨਣ ਦੀ ਖ਼ਬਰੇ ਕੋਈ ਲੋੜ ਹੀ ਨਹੀਂ ਸਮਝਦਾ ਕਿਉਂਕਿ ਇਹ ਜਾਣਕਾਰੀ ਪੜ੍ਹਨ ਅਤੇ ਪੜ੍ਹਾਉਣ ਦੇ ਸਿਲੇਬਸਾਂ ਵਿੱਚ ਨਹੀਂ ਆਉਂਦੀ ਅਤੇ ਇਸ ਦੇ ਹੋਣ ਜਾਂ ਨਾ ਹੋਣ ਦਾ ਕੋਈ ਆਰਥਿਕ ਲਾਭ ਨਹੀਂ ਹੁੰਦਾ। ਅਸਲ 'ਚ 'ਸਾਡੇ ਅਧਿਆਪਕਾਂ ਤੇ ਮਾਪਿਆਂ ਦੇ ਮਨਾਂ 'ਚ ਗਿਆਨ ਦਾ ਸੰਕਲਪ ਕਮਾਈ ਨਾਲ ਬੱਝਿਆ ਹੋਇਆ ਹੈ ਪਰ ਸੱਚ ਇਹ ਹੈ ਕਿ ਗਿਆਨ ਦੀ ਯਾਤਰਾ ਸ਼ੁਰੂ ਹੀ ਖੱਟੀਆਂ-ਕਮਾਈਆਂ ਦੇ ਚੱਕਰਾਂ ਵਿੱਚੋਂ ਬਾਹਰ ਆ ਕੇ ਹੁੰਦੀ ਹੈ।'

ਅਸੀਂ ਉਮਰ ਦੇ ਧੌਲਿਆਂ ਜਾਂ ਡਿਗਰੀਆਂ ਦੇ ਸਰਟੀਫਿਕੇਟਾਂ ਓਹਲੇ ਅਗਿਆਨ ਨੂੰ ਢਕੀ ਬੈਠੇ ਹਾਂ...'ਐਡੀ ਅਨੰਤ ਪ੍ਰਕਿਰਤੀ ਦਾ ਅਤਿ ਨਿੱਕਾ ਕਣ (ਮਨੁੱਖ) ਹੀ ਉਸ ਬਾਰੇ ਐਨਾ ਕੁਝ ਜਾਣੀ ਸਮਝੀ ਜਾ ਰਿਹਾ ਹੈ...ਇਹ ਕੋਈ ਘੱਟ ਚਮਤਕਾਰ ਹੈ? ਅਤੇ ਜੇ ਬ੍ਰਹਿਮੰਡ ਅਨੰਤ ਹੈ ਤਾਂ ਖੋਜ ਵੀ ਅਨੰਤ ਹੈ।'








# ਧਰਮ ਨਿਰਪੇਖਤਾ ਜਾਂ ਧਾਰਮਿਕ ਪੁਨਰ ਸੁਰਜੀਤੀ

'ਨਵੀਂ ਸਿੱਖਿਆ ਨੀਤੀ (ਐੱਨ.ਈ.ਪੀ)' ਜੋ ਕੇਂਦਰ ਸਰਕਾਰ ਨੇ ਅਗਸਤ 1985 'ਚ 'ਸਿੱਖਿਆ ਇੱਕ ਵੰਗਾਰ' ਨਾਂ ਦੇ ਇੱਕ ਖਰੜੇ ਦੇ ਰੂਪ ਵਿੱਚ ਲਿਆਂਦੀ ਸੀ, ਮਈ 1986 ਵਿੱਚ ਪਾਰਲੀਮੈਂਟ ਤੋਂ ਪਾਸ ਕਰਵਾ ਕੇ 'ਕੌਮੀ ਸਿੱਖਿਆ ਨੀਤੀ' ਵਜੋਂ ਪ੍ਰਵਾਨ ਕਰ ਲਈ ਗਈ ਹੈ। ਪ੍ਰਧਾਨ ਮੰਤਰੀ ਸ਼੍ਰੀ ਰਾਜੀਵ ਗਾਂਧੀ ਵੱਲੋਂ ਪਾਰਲੀਮੈਂਟ 'ਚ ਦਿੱਤੇ ਬਿਆਨ ਅਨੁਸਾਰ ਇਸ ਨੀਤੀ ਉੱਤੇ ਮੁਲਕ ਭਰ ਵਿੱਚ ਬਹਿਸ ਕਰਵਾਉਣ ਦਾ ਅਤੇ ਸੁਝਾਅ ਇਕੱਠੇ ਕਰਨ ਦਾ ਵਾਅਦਾ ਕੀਤਾ ਗਿਆ ਸੀ ਪਰ ਇਸ ਤੋਂ ਪਹਿਲਾਂ ਕਿ ਲੋਕਾਂ ਨੂੰ ਪਤਾ ਲੱਗਦਾ ਕਿ ਇਸ ਨਵੀਂ ਸਿੱਖਿਆ ਨੀਤੀ ਦੇ ਖਰੜੇ ਵਿੱਚ ਕੀ ਹੈ, ਨਵੰਬਰ 1985 ਵਿੱਚ ਹੀ ਬਹਿਸ ਠੱਪ ਕਰਨ ਦਾ ਐਲਾਨ ਕਰ ਦਿੱਤਾ ਗਿਆ ਅਤੇ ਆਪਣੇ ਗਿਣੇ ਚੁਣੇ ਸਰਕਾਰ ਪੱਖੀ ਅਖੌਤੀ ਬੁੱਧੀਜੀਵੀਆਂ ਤੇ ਸਿੱਖਿਆ ਸ਼ਾਸ਼ਤਰੀਆਂ ਦੀ ਰਾਇ ਨੂੰ ਹੀ ਮੁਲਕ ਦੀ ਰਾਇ ਬਣਾ ਕੇ ਇਸ ਸਿੱਖਿਆ ਨੀਤੀ ਨੂੰ ਤੇਜੀ ਨਾਲ ਲਾਗੂ ਕਰਨਾ ਸ਼ੁਰੂ ਕਰ ਦਿੱਤਾ। ਇਸ ਕਾਰਨ ਸਰਕਾਰ ਨੇ ਤਾਂ ਭਾਵੇਂ ਆਪਣੇ ਵੱਲੋਂ ਇਹ ਬਹਿਸ ਬੰਦ ਕਰ ਦਿੱਤੀ ਹੈ, ਪ੍ਰੰਤੂ ਇਸ ਸਿੱਖਿਆ ਨੀਤੀ ਦੇ ਉਹਨਾਂ ਵੱਖ-ਵੱਖ ਪਹਿਲੂਆਂ ਬਾਰੇ, ਜੋ ਮੁਲਕ ਤੇ ਆਮ ਮਿਹਨਤੀ ਲੋਕਾਂ ਦੇ ਹਿੱਤਾਂ ਦੀ ਪੂਰਤੀ ਕਰਦੇ ਹਨ, ਸਮਾਜਿਕ ਤੌਰ 'ਤੇ ਚੇਤੰਨ ਬੁੱਧੀਜੀਵੀਆਂ ਅਤੇ ਸਿੱਖਿਆ ਸ਼ਾਸ਼ਤਰੀਆਂ ਵੱਲੋਂ ਇਹ ਬਹਿਸ ਅਜੇ ਜਾਰੀ ਹੈ।

'ਨਵੀਂ ਸਿੱਖਿਆ ਨੀਤੀ' ਇਹਨਾਂ ਪਹਿਲੂਆਂ ਵੱਲੋਂ ਇਹ ਪਹਿਲੂ ਹੈ, ਧਰਮ ਨਿਰਪੇਖਤਾ ਦਾ ਜਾਂ ਧਰਮ ਨਿਰਪੇਖ ਕਦਰਾਂ ਕੀਮਤਾਂ ਅਤੇ ਨੈਤਿਕ ਕਦਰਾਂ ਕੀਮਤਾਂ ਦੇ ਸੰਚਾਰ ਦਾ। ਕੌਮੀ ਸਿੱਖਿਆ ਨੀਤੀ ਵਿੱਚ ਸਿੱਖਿਆ ਰਾਹੀਂ 'ਵਿਗਿਆਨਕ ਨਜ਼ਰੀਆ ਵਿਕਸਿਤ ਕਰਨ', ਧਰਮ ਨਿਰਪੇਖ ਅਤੇ ਨੈਤਿਕ ਕਦਰਾਂ ਦਾ ਸੰਚਾਰ ਕਰਨ ਅਤੇ ਧਾਰਮਿਕ ਜਨੂੰਨ, ਹਿੰਸਾ, ਅੰਧਵਿਸ਼ਵਾਸ਼ ਆਦਿ ਖਤਮ ਕਰਨ ਦੇ ਲੰਬੇ ਚੌੜੇ ਵਾਅਦੇ ਕੀਤੇ ਗਏ ਹਨ। ਇਹਨਾਂ ਸ਼ਬਦਾਂ ਤੋਂ ਕਿਸੇ ਨੂੰ ਭੁਲੇਖਾ ਲੱਗ ਸਕਦਾ ਹੈ ਕਿ ਸ਼ਾਇਦ ਸੱਚੀਓਂ ਹੀ ਸਰਕਾਰ ਦਾ ਇਹ ਉਦੇਸ਼ ਹੈ। ਇਸ ਲਈ ਸਾਨੂੰ ਇਸ ਬਾਰੇ ਸਪੱਸ਼ਟ ਹੋਣ ਦੀ ਲੋੜ ਹੈ ਕਿ ਸਹੀ ਅਰਥਾਂ ਵਿੱਚ ਧਰਮ ਨਿਰਪੇਖਤਾ ਦਾ ਕੀ ਭਾਵ ਹੈ, ਧਰਮ ਨਿਰਪੇਖ ਤੇ ਵਿਗਿਆਨ ਸਿੱਖਿਆ ਦੇ ਸੰਕਲਪ ਤੋਂ ਕੀ ਭਾਵ ਹੈ ਤੇ ਸਾਡੀ ਕੌਮੀ ਸਿੱਖਿਆ ਨੀਤੀ ਦੇ ਘਾੜੇ ਧਰਮ ਨਿਰਪੇਖਤਾ ਤੇ ਧਰਮ ਨਿਰਪੱਖ ਅਤੇ ਨੈਤਿਕ ਕਦਰਾਂ ਕੀਮਤਾਂ ਦਾ ਮਤਲਬ ਕੀ ਕੱਢਦੇ ਹਨ ਅਤੇ ਉਹਨਾਂ ਦਾ ਸਮਾਜਿਕ ਤੇ ਸਿਆਸੀ

ਤਰਕਸ਼ੀਲ ਸੋਸਾਇਟੀ ਪੰਜਾਬ ਦਾ ਤਰਜਮਾਨ

ਵਿਗਿਆਨਕ ਵਿਚਾਰ

ਸੰਪਾਦਕ:
ਰਾਜਪਾਲ ਸਿੰਘ

ਅੰਕ 12 ਕੀਮਤ : 2 ਰੁਪਏ ਨਵੰਬਰ 1988

ਅੰਦਰ ਪੜ੍ਹੋ :

ਇਜਲਾਸ

12-13

ਪ੍ਰੋਗਰਾਮ - 12 ਨਵੰਬਰ 88

1.00 ਵਜੇ
2.00 ਤੋਂ 4.00
4.00 ਤੋਂ 6.00
6.00 ਤੋਂ 8.00
8.00 ਤੋਂ 10.00
10.00 ਤੋਂ 12.00

ਪ੍ਰੋਗਰਾਮ - 13 ਨਵੰਬਰ 88

7.00 ਤੋਂ 9.00
9.00 ਤੋਂ 11.00

ਜੀਵਨ ਵਿੱਚ ਇਸ ਪੱਖੋਂ ਹੁਣ ਤੱਕ ਅਮਲ ਕੀ ਚੱਲ ਰਿਹਾ ਹੈ?

### ਧਰਮ ਨਿਰਪੇਖ ਤੇ ਵਿਗਿਆਨਕ ਸਿੱਖਿਆ ਕੀ ਹੈ?

ਇਸ ਦੇ ਦੋ ਪਹਿਲੂ ਹਨ, ਪਹਿਲਾ ਬਿਨਾਂ ਕਿਸੇ ਧਰਮ ਬੋਲੀ, ਜਾਤੀ, ਫਿਰਕੇ ਤੇ ਲਿੰਗ ਦੇ ਭੇਦ ਭਾਵ ਦੇ ਹਰ ਇੱਕ ਨੂੰ ਉੱਚ ਪੱਧਰ ਤੱਕ ਦੀ ਚੰਗੀ ਸਿੱਖਿਆ ਦਾ ਅਧਿਕਾਰ ਦੇਣਾ ਤੇ ਇਸ ਖਾਤਰ ਢੁੱਕਵੀਂ ਹਾਲਤ ਮੁਹੱਈਆ ਕਰਨੀ ਅਤੇ ਇਸ ਦਾ ਦੂਸਰਾ ਪਹਿਲੂ ਹੈ, ਸਿੱਖਿਆ ਰਾਹੀਂ ਧਾਰਮਿਕ ਅੰਧਵਿਸ਼ਵਾਸ਼, ਰੂੜੀਵਾਦ ਤੇ ਰਹੱਸਵਾਦ ਦੇ ਮੁਕਾਬਲੇ ਵਿੱਚ ਵਿਗਿਆਨਕ, ਧਰਮ ਨਿਰਪੇਖ ਤੇ ਅਲੋਚਨਾਤਮਿਕ ਨਜ਼ਰੀਆ ਵਿਕਸਿਤ ਕਰਨਾ, ਤਰਕਸ਼ੀਲ ਤੇ ਦਲੀਲ ਯੁਕਤ ਸੋਚਣੀ ਭਰਨੀ ਤਾਂ ਕਿ ਵਿਅਕਤੀ ਸਮਾਜ 'ਚ ਵਿਚਰਨ ਸਮੇਂ ਸੌੜੀ ਫਿਰਕੂ ਕੱਟੜ ਸੋਚ ਤੋਂ ਉੱਪਰ ਉੱਠ ਕੇ ਜਮਹੂਰੀ ਤੇ ਮਨੁੱਖੀ ਲੀਹਾਂ ਤੇ ਚੱਲ ਸਕੇ, ਸਮਾਜ ਦੇ ਵਿਕਾਸ ਨੂੰ ਸਮਝ ਸਕੇ ਤੇ ਸਮਾਜ ਦੇ ਵਿਕਾਸ ਵਿੱਚ ਆਪਣਾ ਰੋਲ ਨਿਭਾ ਸਕੇ।

ਪਹਿਲਾਂ ਬਰਤਾਨਵੀ ਹਾਕਮ ਤੇ ਉਹਨਾਂ ਦੇ ਜਾਣ ਤੋਂ ਬਾਅਦ ਸਾਡੀ ਕੌਮੀ ਸਰਕਾਰ ਵੀ ਇਨ੍ਹਾਂ ਵਿੱਚੋਂ ਕੋਈ ਉਦੇਸ਼ ਵੀ ਪੂਰਾ ਨਹੀਂ ਕਰ ਸਕੀ। ਭਾਵੇਂ ਸਾਡੇ ਸੰਵਿਧਾਨ ਵਿੱਚ, ਬਿਨਾਂ ਕਿਸੇ ਭੇਦ ਭਾਵ ਦੇ ਹਰ ਇੱਕ ਲਈ ਵਿੱਦਿਆ ਦੇਣ ਦਾ

ਵਾਅਦਾ ਕੀਤਾ ਗਿਆ ਹੈ ਅਤੇ ਹਰ ਇੱਕ ਲਈ ਲਾਜ਼ਮੀ ਮੁੱਢਲੀ ਵਿੱਦਿਆ ਦੇਣ ਦਾ 1960 ਤੱਕ ਦਾ ਟੀਚਾ ਮਿਥਿਆ ਹੋਇਆ ਸੀ ਪਰੰਤੂ ਹਰ ਇੱਕ ਲਈ ਵਿੱਦਿਆ ਦੇਣ ਵਾਸਤੇ ਹਾਲਤਾਂ ਮੁਹੱਈਆ ਕਰਨ 'ਚ ਸਰਕਾਰ ਅਸਫ਼ਲ ਰਹੀ ਹੈ, ਜਿਸ ਕਾਰਨ ਹੁਣ ਤੀਕ ਵੀ ਮੁੱਢਲੀ ਵਿੱਦਿਆ ਦਾ ਟੀਚਾ ਪੂਰਾ ਨਹੀਂ ਹੋਇਆ ਹੈ ਅਤੇ ਉੱਚ ਵਿੱਦਿਆ ਵੀ ਮੁਕਾਬਲਤਨ ਘੱਟ ਲੋਕਾਂ ਤੱਕ ਹੀ ਸੀਮਿਤ ਰਹਿ ਗਈ ਹੈ।

ਦੂਜੇ ਪਾਸੇ ਸਾਡੇ ਨੀਤੀ ਘਾੜਿਆਂ ਨੇ, (ਜਿੰਨਾਂ ਨੇ ਸਾਡੀ ਸਿੱਖਿਆ ਨੀਤੀ ਵੀ ਘੜੀ ਹੈ) ਹੁਣ ਤੀਕ ਧਰਮ ਨਿਰਪੇਖਤਾ ਦੇ ਸੰਕਲਪ ਨੂੰ ਲੋਕਾਂ ਅੱਗੇ ਬੁਰੀ ਤਰ੍ਹਾਂ ਵਿਗਾੜ ਕੇ ਪੇਸ਼ ਕੀਤਾ ਹੈ। ਇਸ ਵਿਗੜੇ ਸੰਕਲਪ ਨੂੰ ਹੀ ਮੌਜੂਦਾ ਨਵੀਂ ਸਿੱਖਿਆ ਨੀਤੀ ਅੰਦਰ ਆਧਾਰ ਬਣਾਇਆ ਗਿਆ ਹੈ। ਉਹਨਾਂ ਲਈ ਨੈਤਿਕਤਾ ਦਾ ਭਾਵ ਧਾਰਮਿਕ ਕਦਰਾਂ-ਕੀਮਤਾਂ ਹਨ ਅਤੇ ਧਰਮ ਨਿਰਪੇਖਤਾ ਦਾ ਭਾਵ ਬਹੁ ਧਰਮਵਾਦ ਹੈ ਤੇ ਇਸ ਦਿਸ਼ਾ 'ਚ ਉਹ ਲਗਾਤਾਰ ਸਭਨਾਂ ਕਿਸਮਾਂ ਦੇ ਧਰਮਾਂ ਦਾ ਤੇ ਅਧਿਆਤਮਕ-ਰੂੜ੍ਹੀਵਾਦੀ ਵਿਚਾਰਾਂ ਦਾ ਪ੍ਰਚਾਰ ਸਿੱਖਿਆ ਰਾਹੀਂ ਕਰਦੇ ਆ ਰਹੇ ਹਨ। ਇਸ ਸਾਲ ਵਿਦਿਆਰਥੀਆਂ ਅੰਦਰ ਨਾ ਸਿਰਫ਼ ਅੰਧ ਵਿਸ਼ਵਾਸ਼, ਧਾਰਮਿਕ ਜਨੂੰਨ ਤੇ ਅਤਰਕਸ਼ੀਲ ਸੋਚਣੀ ਦਾ ਪਸਾਰਾ ਹੋਇਆ ਹੈ ਸਗੋਂ ਇਸ ਨੇ ਉਹਨਾਂ ਅੰਦਰ ਫਿਰਕੂ ਤੇ ਜਾਤੀਵਾਦੀ ਨਜ਼ਰੀਏ ਨੂੰ ਭਰਿਆ ਹੈ। ਪੰਜਾਬ ਦੇ ਹੋਰਨਾਂ ਸੂਬਿਆਂ ਅੰਦਰ ਚਲ ਰਹੀ ਹਾਲਤ ਵਿੱਚ ਇਸ ਸਿੱਖਿਆ ਦਾ ਕਾਫ਼ੀ ਰੋਲ ਹੈ। ਜਦ ਕਿ ਧਰਮ ਨਿਰਪੇਖਤਾ ਦਾ ਸਹੀ ਅਰਥਾਂ 'ਚ ਭਾਵ ਕਿਸੇ ਵੀ ਅਧਿਆਤਮਕ, ਗੈਬੀ ਜਾਂ ਧਾਰਮਿਕ ਹਸਤੀ ਨੂੰ ਮਾਨਤਾ ਨਾ ਦੇਣਾ ਹੈ। ਪ੍ਰੰਤੂ ਸਾਡੇ ਹਾਕਮ ਖੁਦ ਧਾਰਮਿਕ ਰਸਮਾਂ ਰਿਵਾਜਾਂ/ਹਵਨਾਂ/ਯੱਗਾਂ ਮਹੂਰਤਾਂ/ਮੇਲਿਆਂ/ਸਮਾਗਮਾਂ ਦੇ ਉਦਘਾਟਨ ਕਰਨ ਜਾਂਦੇ ਹਨ, ਉੱਥੇ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ, ਤਰ੍ਹਾਂ-ਤਰ੍ਹਾਂ ਦੇ ਬਾਬਿਆਂ, ਯੋਗੀਆਂ ਨੂੰ ਥਾਪਣਾ ਦਿੰਦੇ ਹਨ ਤੇ ਇਉਂ ਕਰਕੇ ਨਾ ਸਿਰਫ਼ ਉਹ ਰਾਜ ਨੂੰ ਧਰਮ ਨਾਲੋਂ ਪਾਸੇ ਨਹੀਂ ਰੱਖਦੇ ਸਗੋਂ ਰਾਜ ਚਲਾਉਣ 'ਚ ਧਰਮ ਦੀ ਖੁੱਲ੍ਹੀ ਦਖਲ ਅੰਦਾਜ਼ੀ ਵੀ ਕਰਦੇ ਹਨ। ਬਹੁ ਧਰਮਵਾਦ ਦੇ ਨਾਂ 'ਤੇ ਰਾਜ ਕਰਦੇ ਹਾਕਮ ਆਪਣੇ ਧਰਮ ਦਾ ਖੁੱਲ੍ਹਾ ਪ੍ਰਚਾਰ ਕਰਦੇ ਹਨ ਤੇ ਹੋਰਨਾਂ ਧਰਮਾਂ ਨੂੰ ਮੰਨਣ ਵਾਲਿਆਂ ਅੰਦਰ ਵਿਰੋਧ ਭਾਵਨਾ ਖੜ੍ਹੀ ਕਰਦੇ ਹਨ ਕਿਉਂਕਿ ਸਿੱਖਿਆ ਸਾਡੇ ਆਰਥਿਕ, ਸਮਾਜਿਕ ਢਾਂਚੇ ਦੇ ਉਸਾਰੂ ਢਾਂਚੇ ਦਾ ਹੀ ਇੱਕ ਅੰਗ ਹੈ, ਇਸ ਨੂੰ ਸਾਡੇ ਆਰਥਿਕ ਤੇ ਸਮਾਜਿਕ ਢਾਂਚੇ ਨਾਲੋਂ ਤੋੜਕੇ ਨਹੀਂ ਦੇਖਿਆ ਜਾ ਸਕਦਾ।

ਸਿੱਖਿਆ ਪ੍ਰਣਾਲੀ ਦਾ ਸੰਕਟ ਸਾਡੇ ਸਮਾਜ ਦੇ ਆਰਥਿਕ, ਸਮਾਜਿਕ ਤੇ ਰਾਜਨੀਤਿਕ ਸੰਕਟ ਦਾ ਹੀ ਪ੍ਰਛਾਵਾਂ ਹੁੰਦਾ ਹੈ ਤੇ ਸਿੱਖਿਆ ਦੇ ਉਦੇਸ਼ ਹਾਕਮ ਜਮਾਤਾਂ ਦੇ ਉਦੇਸ਼ਾਂ ਦੇ ਉਲਟ ਨਹੀਂ ਹੋ ਸਕਦੇ। ਇਹ ਰਾਜ ਕਰਨ ਵਾਲੀਆਂ ਲੁਟੇਰੀਆਂ ਜਮਾਤਾਂ ਦੇ ਉਦੇਸ਼ਾਂ ਦੇ ਅਨੁਸਾਰੀ ਹੀ ਬਣ ਜਾਂਦੇ ਹਨ। ਪਹਿਲਾਂ ਬਰਤਾਨਵੀ ਹਾਕਮ ਆਪਣੇ ਢੰਗ ਦੀ ਸਿੱਖਿਆ ਰਾਹੀਂ ਆਪਣੇ ਇਹ ਉਦੇਸ਼ ਪੂਰੇ ਕਰਦੇ ਰਹੇ ਹਨ ਅਤੇ ਹੁਣ ਮੌਜੂਦਾ ਹਾਕਮ ਵੀ ਉਸੇ ਨੀਤੀ ਤੇ ਚਲਦਿਆਂ ਪੂਰੇ ਕਰ ਰਹੇ ਹਨ। ਸਾਡੇ ਹਾਕਮਾਂ ਦਾ ਇੱਕੋ ਇੱਕ ਉਦੇਸ਼ ਹੈ, ਹਰ ਧਰਮ ਦੇ ਨਾਂ 'ਤੇ ਲੋਕਾਂ ਨੂੰ ਉਹਨਾਂ ਦੇ ਮੱਧ ਯੁੱਗੀ, ਜਗੀਰੂ, ਧਾਰਮਿਕ ਜਜ਼ਬਿਆਂ ਨੂੰ ਵਰਤ ਕੇ ਵੋਟਾਂ ਪ੍ਰਾਪਤ ਕਰਕੇ ਰਾਜ ਗੱਦੀ ਹਾਸਲ ਕਰਨੀ ਤੇ ਆਪਣੀ ਲੁੱਟ ਕਾਇਮ ਰੱਖਣੀ। ਉਹਨਾਂ ਨੇ ਆਪਣੇ ਇਸ ਸੌੜੇ ਮੰਤਵਾਂ ਦੀ ਪੂਰੀ ਲਈ ਧਰਮ ਨਿਰਪੇਖਤਾ ਤੇ ਨੈਤਿਕ ਕਦਰਾਂ-ਕੀਮਤਾਂ ਦੇ ਸੰਕਲਪ ਹੀ ਵਿਗਾੜ ਦਿੱਤੇ ਹਨ। ਆਓ ਹੁਣ ਆਪਾਂ ਦੇਖੀਏ ਕਿ ਨਵੀਂ ਸਿੱਖਿਆ ਨੀਤੀ ਵਿੱਚ ਇਹ ਵਿਗਾੜ ਕਿਵੇਂ ਦਾਖਲਾ ਕੀਤਾ ਗਿਆ ਹੈ।

ਸੰਸਾਰ ਦੇ ਮਹਾਨ ਬੁੱਧੀਮਾਨ ਅਤੇ ਕੁਰਬਾਨੀ ਦੇ ਪੁਤਲੇ ਜਿੰਨ੍ਹਾਂ ਦੀ ਨੈਤਿਕਤਾ ਸਿਰੇ ਦੀ ਸੀ, ਮੁਕਾਬਲਤਨ ਉਹ ਨਿਕਲਣਗੇ ਜਿਹੜੇ ਧਰਮ ਪ੍ਰਤੀ ਨਿਰਲੇਪ ਸਨ ਅਤੇ ਦੂਜੇ ਪਾਸੇ ਮਨੁੱਖੀ ਖੂਨ ਨਾਲ ਹੱਥ ਰੰਗਣ ਵਾਲੇ ਧਰਮ ਤੇ ਧਰਮ ਯੁੱਧਾਂ ਦੇ ਨਾਂ ਉੱਤੇ ਜੰਗਾਂ ਲੜਨ ਵਰਗੇ ਅਨੈਤਿਕ ਕਾਰੇ ਕਰਨ ਵਾਲੇ, ਧਰਮਾਂ ਵਿੱਚ ਪੂਰਨ ਵਿਸ਼ਵਾਸ਼ ਰੱਖਣ ਵਾਲੇ ਹੀ ਮਿਲਣਗੇ।


**ਯਸ਼ਪਾਲ**

**ਧਰਮ ਨਿਰਪੇਖਤਾ ਦੇ ਸੰਕਲਪ ਦਾ ਸਰਕਾਰੀ ਵਿਗਾੜ:-**

ਇਸ ਨਵੀਂ ਸਿੱਖਿਆ ਨੀਤੀ ਘੜਨ ਤੋਂ ਪਹਿਲਾਂ ਸਰਕਾਰ ਨੇ ਪ੍ਰੋ: ਡੀ.ਪੀ. ਚਟੋਪਧਿਆਏ ਦੀ ਚੇਅਰਮੈਨਸ਼ਿਪ ਹੇਠ ਇੱਕ 'ਅਧਿਆਪਕਾਂ ਲਈ ਕੌਮੀ ਕਮਿਸ਼ਨ' ਬਿਠਾਇਆ ਸੀ। ਜਿਸ ਦੀਆਂ ਸਿਫਾਰਸ਼ਾਂ ਨੂੰ ਸਰਕਾਰ ਨੇ ਇਸ ਸਿੱਖਿਆ ਨੀਤੀ ਨੂੰ ਘੜਨ ਸਮੇਂ ਪ੍ਰਵਾਨ ਕੀਤਾ ਹੈ। ਇਸ ਕਮਿਸ਼ਨ ਨੇ ਅਗਾਂਹ ਜਿਸ ਰਿਪੋਰਟ ਨੂੰ ਆਪਣੀ ਬਹਿਸ ਲਈ ਆਧਾਰ ਬਣਾਇਆ ਸੀ, ਉਹ ਰਿਪੋਰਟ ਇੰਦਰਾ ਗਾਂਧੀ ਦੇ ਸਮੇਂ ਸਿੱਖਿਆ ਮੰਤਰਾਲੇ ਦੇ ਸਾਬਕਾ ਸਲਾਹਕਾਰ ਸ਼੍ਰੀ ਕਰਤ ਜੋਸ਼ੀ ਵੱਲੋਂ ਤਿਆਰ ਕੀਤੀ ਗਈ ਰਿਪੋਰਟ ਹੈ। ਜਿਹੜੀ 1983 ਵਿੱਚ ਭਾਰਤ ਸਰਕਾਰ ਨੇ 'ਕਦਰਾਂ ਕੀਮਤਾਂ ਦੀ ਸੇਧ ਸੰਬੰਧੀ ਅਧਿਆਪਕਾਂ ਦੇ ਸਿਖਲਾਈ ਪ੍ਰੋਗਰਾਮ' ਦੇ ਨਾਂ 'ਤੇ ਛਪਵਾਈ ਸੀ। ਉਂਜ ਤਾਂ ਭਾਰਤ ਸਰਕਾਰ ਵੱਲੋਂ ਸਿੱਖਿਆ ਸੰਬੰਧੀ ਬਿਠਾਏ ਸਾਰੇ ਕਮਿਸ਼ਨਾਂ ਨੇ ਹੀ ਨੈਤਿਕ ਕਦਰਾਂ ਕੀਮਤਾਂ ਨੂੰ ਧਰਮ ਦੇ ਖੋਲ 'ਚ ਬੰਦ ਕੀਤਾ ਹੈ ਤੇ ਇਹੋ



ਧਾਰਨਾ ਪੇਸ਼ ਕੀਤੀ ਹੈ ਕਿ ਧਰਮ ਤੋਂ ਬਿਨਾਂ ਨੈਤਿਕ ਕਦਰਾਂ ਕੀਮਤਾਂ ਦਾ ਸੰਚਾਰ ਨਹੀਂ ਹੋ ਸਕਦਾ ਅਤੇ ਵਿਦਿਆਰਥੀਆਂ ਨੂੰ ਧਾਰਮਿਕ ਵਿੱਦਿਆ ਦੇਣ ਦਾ ਸੁਝਾਅ ਰੱਖਿਆ ਹੈ, ਪਰੰਤੂ ਉਕਤ 'ਜੋਸ਼ੀ ਕਮੇਟੀ' ਦੀ ਰਿਪੋਰਟ ਤਾਂ ਬੜੇ ਹੀ ਸਪੱਸ਼ਟ ਸ਼ਬਦਾਂ ਵਿੱਚ ਧਰਮ ਨਿਰਪੇਖਤਾ ਦੇ ਸਰਬ ਪ੍ਰਮਾਣਿਤ ਸੰਕਲਪ ਨੂੰ ਵਿਗਾੜ ਕੇ ਪੇਸ਼ ਕਰਦੀ ਹੈ।

ਇਸ ਰਿਪੋਰਟ ਵਿੱਚ ਧਰਮ ਨਿਰਪੇਖਤਾ ਦੇ ਸਹੀ ਅਰਥਾਂ ਨੂੰ ਪੱਛਮ ਦੀ ਰੰਗਤ ਕਹਿੰਦੇ ਹੋਏ ਲਿਖਿਆ ਗਿਆ ਹੈ ਕਿ "ਪੱਛਮੀ ਵਿਚਾਰ ਅਨੁਸਾਰ ਧਰਮ ਨਿਰਪੇਖਤਾ ਹਰ ਕਿਸਮ ਦੇ ਧਾਰਮਿਕ ਵਿਸ਼ਵਾਸ਼ ਤੇ ਪੂਜਾ ਨੂੰ ਰੱਦ ਕਰਦੀ ਹੈ, ਜਦ ਕਿ ਭਾਰਤੀ ਪ੍ਰਸੰਗ ਵਿੱਚ ਧਰਮ ਨਿਰਪੇਖਤਾ ਦਾ ਭਾਵ ਉਹ ਵਿਸ਼ਾਲਤਾ ਹੈ ਜਿਸ ਵਿੱਚ ਸਾਰੇ ਧਰਮ ਸਮਾਨ ਰਾਖ, ਸਮਾਨ ਵਰਤਾਉ ਤੇ ਸਮਾਨ ਸਤਿਕਾਰ ਹਾਸਲ ਕਰਨ......"

ਇਸ ਨਵੀਂ ਸਿੱਖਿਆ ਨੀਤੀ ਦੇ ਖਰੜੇ ਨੂੰ ਜਾਰੀ ਕਰਨ ਤੋਂ ਪਹਿਲਾਂ ਹੀ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ 7 ਜੁਲਾਈ 1985 ਨੂੰ ਆਪਣੀ ਪਹਿਲੀ ਪ੍ਰੈੱਸ ਕਾਨਫ਼ਰੰਸ ਵਿੱਚ ਨਵੀਂ ਸਿੱਖਿਆ ਨੀਤੀ ਦੇ ਉਦੇਸ਼ਾਂ ਨੂੰ ਜਾਹਰ ਕੀਤਾ ਸੀ ਤੇ ਕਿਹਾ ਸੀ, 'ਅਸੀਂ ਦੇਖਣਾ ਹੈ ਕਿ ਅਸੀਂ ਆਪਣਾ ਇਤਿਹਾਸ ਆਪਣੀਆਂ ਪ੍ਰੰਪਰਾਵਾਂ ਤੇ ਪੁਰਾਤਨ ਕਦਰਾਂ ਕੀਮਤਾਂ ਨਾ ਭੁੱਲ ਜਾਈਏ......' ਅਤੇ 5 ਦਸੰਬਰ 1985 ਨੂੰ ਆਪਣੇ ਸ਼ਾਂਤੀ ਨਿਕੇਤਨ ਦੇ ਦੌਰੇ ਸਮੇਂ ਉਸਨੇ, 'ਤਕਨੀਕੀ ਵਿਕਾਸ ਨੂੰ ਭਾਰਤ ਦੀਆਂ ਪੁਰਾਤਨ ਪ੍ਰੰਪਰਾਵਾਂ ਤੇ ਕਦਰਾਂ ਕੀਮਤਾਂ ਨਾਲ ਜੋੜ ਲਈ ਨਵਾਂ ਹੰਭਲਾ ਮਾਰਨ' ਲਈ ਕਿਹਾ ਸੀ ਤੇ ਨਵੀਂ ਸਿੱਖਿਆ ਨੀਤੀ ਵੀ ਇਹੋ ਕਹਿੰਦੀ ਹੈ ਕਿ 'ਭਾਰਤ ਦੇ ਪੁਰਾਤਨ ਗਿਆਨ ਭੰਡਾਰ ਨੂੰ ਖੋਜਣ ਤੇ ਇਸ ਨੂੰ ਸਮਕਾਲੀ ਹਕੀਕਤ ਨਾਲ ਜੋੜਨ ਦੇ ਯਤਨ ਕੀਤੇ ਜਾਣਗੇ' (ਐੱਨ.ਪੀ.ਈ. ਧਾਰਾ 5.33)।

ਇੱਕ ਇਹ ਗੱਲ ਕਹਿਣੀ ਅਢੁੱਕਵੀਂ ਨਹੀਂ ਕਿ ਪੁਰਾਤਨ ਇਤਿਹਾਸ ਨੂੰ ਇਤਿਹਾਸਕ ਦਿਲਚਸਪੀ ਪੱਖੋਂ ਖੋਜਣਾ ਇੱਕ ਹੋਰ ਗੱਲ ਹੈ ਪਰੰਤੂ ਵਰਤਮਾਨ ਸਮੇਂ ਲਈ ਉਸ ਪੁਰਾਤਨ ਇਤਿਹਾਸ ਨੂੰ ਢੁੱਕਵਾਂ ਬਣਾਉਣ ਦੀ ਖੋਜ ਤੇ ਯਤਨ ਕਰਨੇ ਬੇਵਕੂਫ਼ੀ ਹੀ ਹੈ। ਪੁਰਾਤਨ ਇਤਿਹਾਸ ਵਿੱਚੋਂ, ਉਸਦੇ ਇਤਿਹਾਸਕ ਪ੍ਰਬੰਗ 'ਚ ਰੱਖਦਿਆਂ ਹੋਇਆ, ਚੰਗੇ ਪੱਖਾਂ ਦਾ ਸਤਿਕਾਰ ਕਰਨਾ, ਮੁਲਅੰਕਣ ਕਰਨਾ ਤੇ ਉਸਨੂੰ ਅਪਨਾਉਣਾ ਹੋਰ ਗੱਲ ਹੈ ਪਰੰਤੂ ਅਧੁਨਿਕ ਤਕਨੀਕ ਤੇ ਸਦੀਆਂ ਪੁਰਾਣੀਆਂ ਪ੍ਰੰਪਰਾਵਾਂ ਦਾ ਮਤਲਬ ਮੱਧ ਯੁਗੀ ਅੰਧ ਵਿਸ਼ਵਾਸ਼, ਰਸਮੋਂ-ਰਿਵਾਜ ਤੇ ਧਾਰਨਾਵਾਂ ਤੋਂ ਹੀ ਲਿਆ ਜਾਂਦਾ ਹੈ, ਜਿੱਥੇ ਨੈਤਿਕਤਾ ਦਾ ਭਾਵ ਧਾਰਮਿਕ ਕਦਰਾਂ ਕੀਮਤਾਂ ਤੋਂ ਕੱਢਿਆ ਜਾਂਦਾ ਹੈ ਅਤੇ ਜਿੱਥੇ ਮੁਲਕ ਦੇ ਪੁਰਾਤਨ ਇਤਿਹਾਸ ਨੂੰ ਸਿਰਫ਼ ਹਿੰਦੂ, ਆਰੀਆ ਤੇ ਵੈਦਿਕ ਸੱਭਿਅਤਾ ਦੇ ਤੌਰ 'ਤੇ ਹੀ ਉਭਾਰਿਆ ਜਾਂਦਾ ਹੈ ਉੱਥੇ ਇਹ ਸਭ ਕੁਝ ਲਿਪੀ ਪੋਚੀ ਸ਼ਬਦਾਵਲੀ ਵਿੱਚ ਧਾਰਮਿਕ ਰੂੜ੍ਹੀਵਾਦ ਅਤੇ ਧਾਰਮਿਕ ਪੁਨਰ-ਸੁਰਜੀਤੀ ਨੂੰ ਪੱਠੇ ਪਾਉਣ ਤੋਂ ਬਿਨਾਂ ਹੋਰ ਕੁਝ ਨਹੀਂ ਹੈ।

**ਧਰਮ ਅਤੇ ਨੈਤਿਕਤਾ**

ਇਸ ਤੋਂ ਬਿਨਾਂ ਇੱਕ ਹੋਰ ਸੁਆਲ ਖੜਾ ਹੁੰਦਾ ਹੈ ਕਿ ਕੀ ਧਰਮ ਨਿਰਪੇਖਤਾ ਦਾ ਸਹੀ ਸੰਕਲਪ ਨੈਤਿਕਤਾ ਤੋਂ ਸੱਖਣਾ ਹੁੰਦਾ ਹੈ? ਕੀ ਧਰਮ ਤੋਂ ਬਿਨਾਂ ਕੋਈ ਨੈਤਿਕਤਾ ਨਹੀਂ ਹੋ ਸਕਦੀ? ਜਿਵੇਂ ਕਿ ਸਾਡੇ ਨੀਤੀ ਘਾੜੇ ਸਾਨੂੰ ਸਿਖਾਉਣ ਚਾਹੁੰਦੇ ਹਨ ਅਤੇ ਉਹ ਆਪਣੇ ਧਾਰਮਿਕ ਗੁਰੂਆਂ ਰਾਹੀਂ ਇਹ ਉਪਦੇਸ਼ ਵੀ ਦਿੰਦੇ ਹਨ ਕਿ ਮੌਜੂਦਾ ਪੀੜ੍ਹੀ ਅੰਦਰ ਨੈਤਿਕ ਕਦਰਾਂ-ਕੀਮਤਾਂ ਦੀ ਗਿਰਾਵਟ ਇਸ ਕਰਕੇ ਹੈ ਕਿ ਸਾਡੇ ਸਮਾਜਿਕ ਜੀਵਨ ਵਿੱਚੋਂ ਧਰਮ ਉੱਡਦਾ ਜਾ ਰਿਹਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਜੇ ਸੰਸਾਰ ਇਤਿਹਾਸ 'ਤੇ ਨਜ਼ਰ ਮਾਰੀਏ ਤਾਂ ਸੰਸਾਰ ਦੇ ਮਹਾਨ ਬੁੱਧੀਮਾਨ ਅਤੇ ਕੁਰਬਾਨੀ ਦੇ ਪੁਤਲੇ ਜਿੰਨ੍ਹਾਂ ਦੀ ਨੈਤਿਕਤਾ ਸਿਰੇ ਦੀ ਸੀ, ਮੁਕਾਬਲਤਨ ਉਹ ਨਿਕਲਣਗੇ ਜਿਹੜੇ ਧਰਮ ਪ੍ਰਤੀ ਨਿਰਲੇਪ ਸਨ ਅਤੇ ਦੂਜੇ ਪਾਸੇ ਮਨੁੱਖੀ ਖੂਨ ਨਾਲ ਹੱਥ ਰੰਗਣ ਵਾਲੇ ਧਰਮ ਤੇ ਧਰਮ ਯੁੱਧਾਂ ਦੇ ਨਾਂ ਉੱਤੇ ਜੰਗਾਂ ਲੜਨ ਵਰਗੇ ਅਨੈਤਿਕ ਕਾਰੇ ਕਰਨ ਵਾਲੇ, ਧਰਮਾਂ ਵਿੱਚ ਪੂਰਨ ਵਿਸ਼ਵਾਸ਼ ਰੱਖਣ ਵਾਲੇ ਹੀ ਮਿਲਣਗੇ। ਵਰਤਮਾਨ ਸੰਦਰਭ ਵਿੱਚ ਹੀ ਅਸੀਂ ਇਹੀ ਦੇਖ ਸਕਦੇ ਹਾਂ।

ਕੀ ਭਗਤ ਸਿੰਘ ਜੋ ਐਲਾਨੀਆ ਨਾਸਤਿਕ ਸੀ, ਆਪਣੇ ਆਪ ਵਿੱਚ ਇੱਕ ਨੈਤਿਕ ਚਰਿੱਤਰ ਵਜੋਂ ਮਹਾਨ ਹਸਤੀ ਨਹੀਂ ਸੀ? ਕੀ ਰੂਸ, ਚੀਨ, ਵੀਅਤਨਾਮ ਆਦਿ ਮੁਲਕਾਂ ਦੇ ਮਹਾਨ ਲੋਕ ਜਿਨ੍ਹਾਂ ਨੇ ਆਪਣੇ ਮੁਲਕ ਦੀ ਲੁੱਟ-ਖਸੁੱਟ ਦਾ ਖਾਤਮਾ ਕਰਕੇ ਇਨਕਲਾਬ ਲਿਆਉਣ ਲਈ ਬੇਮਿਸਾਲ ਕੁਰਬਾਨੀਆਂ ਦਿੱਤੀਆਂ, ਕੀ ਉਹਨਾਂ ਨੂੰ ਇਸ ਕਾਰਨ ਨੈਤਿਕ ਕਦਰਾਂ-ਕੀਮਤਾਂ ਤੋਂ ਸੱਖਣੇ ਕਿਹਾ ਜਾ ਸਕਦਾ ਹੈ ਕਿ ਉਹ ਨਾਸਤਿਕ ਵਿਚਾਰਾਂ ਨੂੰ ਪ੍ਰਣਾਏ ਹੋਏ ਸਨ ਤੇ ਕਿਸੇ ਧਰਮ ਨੂੰ ਨਹੀਂ ਸਨ ਮੰਨਦੇ?

ਅਸਲ ਨੈਤਿਕਤਾ ਨੂੰ ਧਰਮ ਨਾਲ ਜੋੜਨਾ ਲੁਟੇਰੀਆਂ ਹਾਕਮ ਜਮਾਤਾਂ ਦੇ ਹਿੱਤਾਂ ਦੀ ਸੇਵਾ 'ਚ ਭੁਗਤਦਾ ਹੈ, ਇਸ ਲਈ ਇਹ ਉਹਨਾਂ ਦੀ ਅਣਸਰਦੀ ਲੋੜ ਹੈ ਅਤੇ ਉਹ ਪ੍ਰਚਾਰ ਦੇ ਸਭ ਤੋਂ ਵਧੀਆ ਸਾਧਨ ਸਿੱਖਿਆ, ਰਾਹੀਂ ਅਜਿਹਾ ਕਰਦੇ ਹਨ। ਇਉਂ ਕਰਕੇ ਉਹ ਲੋਕਾਂ ਨੂੰ ਇਸ ਗੱਲੋਂ ਗੁੰਮਰਾਹ ਕਰਨਾ ਚਾਹੁੰਦੇ ਹਨ ਕਿ ਸਾਡੇ ਸਮਾਜ ਅੰਦਰ ਨੈਤਿਕ ਕਦਰਾਂ-ਕੀਮਤਾਂ ਦੀ ਗਿਰਾਵਟ ਦਾ ਇਹ ਸੰਕਟ ਇਸ ਸਮਾਜਿਕ, ਆਰਥਿਕ

ਬਾਕੀ ਸਫ਼ਾ 27 'ਤੇ

# ਮਨੁੱਖ ਅਤੇ ਸੁਪਨੇ

ਸੁਪਨੇ ਕੀ ਹੁੰਦੇ ਹਨ? ਇਹ ਕਿਉਂ ਆਉਂਦੇ ਹਨ? ਚੰਗੇ ਤੇ ਮਾੜੇ ਸੁਪਨੇ ਕੀ ਹੁੰਦੇ ਹਨ? ਮਨੁੱਖੀ ਸਿਹਤ ਨਾਲ ਇਨ੍ਹਾਂ ਦਾ ਕੀ ਸਬੰਧ ਹੈ? ਕੀ ਇਹ ਸ਼ੁਭ ਅਸ਼ੁਭ ਹੁੰਦੇ ਹਨ? ਸਮੁੱਚੇ ਤੌਰ ਤੇ ਮਨੁੱਖ ਤੇ ਇਨ੍ਹਾਂ ਦਾ ਕੀ ਪ੍ਰਭਾਵ ਪੈਂਦਾ ਹੈ? ਇਹ ਕੁਝ ਅਜਿਹੇ ਸਵਾਲ ਹਨ, ਜੋ ਕਦੇ ਨਾ ਕਦੇ ਹਰ ਮਨੁੱਖ ਦੇ ਦਿਮਾਗ ਵਿਚ ਜਰੂਰ ਉੱਠ ਸਕਦੇ ਹਨ, ਕਿਉਂਕਿ ਦੁਨੀਆਂ ਵਿਚ ਕੋਈ ਵੀ ਆਦਮੀ ਅਜਿਹਾ ਨਹੀਂ ਜੋ ਸੁਪਨੇ ਨਾ ਵੇਖਦਾ ਹੋਵੇ।

ਸੁਪਨਿਆਂ ਬਾਰੇ ਜਾਨਣ ਤੋਂ ਪਹਿਲਾਂ ਇਹ ਜਾਨਣਾ ਜਰੂਰੀ ਹੈ ਕਿ ਚੇਤਨਾ/ਮਨ ਕੀ ਹੈ? (What is consciousness?)ਚੇਤਨਾ/ਮਨ ਮਨੁੱਖੀ ਦਿਮਾਗ ਦੀ ਉਹ ਸਰਗਰਮੀ ਹੈ ਜੋ ਸੋਚਣ, ਸਮਝਣ ਅਤੇ ਵਿਸ਼ਲੇਸ਼ਣ ਕਰਨ ਦਾ ਕੰਮ ਕਰਦੀ ਹੈ ਅਤੇ ਅੱਗੋਂ ਇਸ ਦੇ ਤਿੰਨ ਹਿੱਸੇ ਹਨ। ਪ੍ਰਸਿੱਧ ਮਨੋਵਿਗਿਆਨੀ ਅਤੇ ਸੁਪਨੇ ਵਿਆਖਿਆਕਾਰ ਸਿਗਮੰਡ ਫਰਾਈਡ ਅਨੁਸਾਰ ਇਹ ਹਿੱਸੇ ਹੇਠ ਲਿਖੇ ਹਨ -

1) ਸੁਚੇਤ ਮਨ ਜਾਂ ਚੇਤਨ ਮਨ (Conscious mind)
2) ਅਰਧ ਚੇਤਨ ਮਨ (Sub-conscious mind)
3) ਅਚੇਤ ਮਨ (Unconscious mind)

ਸੁਚੇਤ ਮਨ ਉਹ ਭਾਗ ਹੈ ਜਿਸ ਨਾਲ ਮਨੁੱਖ ਬਾਹਰੀ ਜਗਤ ਨਾਲ ਜੁੜਿਆ ਹੋਇਆ ਹੈ, ਜ਼ਜਬਾਤ, ਘਿਰਣਾ, ਡਰ ਆਦਿ ਇਸ ਨਾਲ ਸਬੰਧਤ ਹੁੰਦੇ ਹਨ, ਮਨੁੱਖ ਦੇ ਜਾਗਦੇ ਸਮੇਂ ਇਹ ਕੰਮ ਕਰਦਾ ਹੈ ਤੇ ਸੌਣ ਨਾਲ ਸੌਂ ਜਾਂਦਾ ਹੈ।

ਅਰਧ ਚੇਤਨ ਮਨ ਉਹ ਭਾਗ ਹੈ ਜਿਸ ਵਿਚ ਗੱਲਾਂ ਜਾਂ ਘਟਨਾਵਾਂ ਹਰ ਵਕਤ ਪਈਆਂ ਰਹਿੰਦੀਆਂ ਹਨ, ਪਰ ਕਿਸੇ ਖਾਸ ਘਟਨਾ ਨਾਲ ਜੁੜ ਕੇ ਹੀ ਯਾਦ ਆਉਂਦੀਆਂ ਹਨ, ਇਸ ਦੇ ਉਲਟ ਪੂਰੀ ਤਰ੍ਹਾਂ ਯਾਦ ਘਟਨਾਵਾਂ ਚੇਤਨ ਮਨ ਵਿਚ ਹੁੰਦੀਆਂ ਹਨ ਅਤੇ ਜੋ ਭੁਲ ਜਾਂਦੀਆਂ ਹਨ ਉਹ ਅਚੇਤ ਮਨ ਵਿਚ ਚਲੀਆਂ ਜਾਂਦੀਆਂ ਹਨ।

ਅਚੇਤ ਮਨ ਨਾਲ ਮਨੁੱਖ ਦੀਆਂ ਆਦਤਾਂ, ਅਣਇੱਛਕ ਯਾਦਾਂ ਅਤੇ ਉਹ ਮਨੁੱਖੀ ਅਨੁਭਵ/ਵਿਹਾਰ (ਜਿਨ੍ਹਾਂ ਬਾਰੇ ਆਦਮੀ ਖੁਦ ਅਣਜਾਣ ਹੁੰਦਾ ਹੈ) ਆਦਿ ਸਬੰਧਤ ਹਨ, ਸੁਪਨੇ ਇਸ ਭਾਗ ਦਾ ਸਭ ਤੋਂ ਵੱਡਾ ਅੰਗ ਹਨ ਜਾਂ ਮਨੋਵਿਗਿਆਨਕ ਭਾਸ਼ਾ ਵਿਚ - ਸੁਪਨੇ ਅਚੇਤ ਮਨ ਦਾ ਸਭ ਤੋਂ ਵੱਡਾ ਪ੍ਰਗਟਾਵਾ ਹਨ।

ਸਾਇੰਸਦਾਨਾਂ ਅਨੁਸਾਰ ਸੁਪਨੇ ਰੋਜ ਰਾਤ ਦੀ ਨੀਂਦ




ਦਾ 20% ਦੇ ਕਰੀਬ ਹੁੰਦੇ ਹਨ ਭਾਵ ਕਿ ਇਕ ਰਾਤ ਵਿਚ ਡੇਢ ਘੰਟਾ ਅਤੇ ਪੂਰੀ ਉਮਰ ਵਿਚ ਲਗਭਗ ਚਾਰ ਸਾਲ ਆਦਮੀ ਸੁਪਨਿਆਂ ਦੀ ਦੁਨੀਆ ਵਿਚ ਵਿਚਰਦਾ ਹੈ। ਸੁਪਨੇ ਜ਼ਿਆਦਾਤਰ 'ਕੱਚੀ ਨੀਂਦ' ਦੌਰਾਨ ਵਿਖਾਈ ਦਿੰਦੇ ਹਨ ਜਿਸ ਨੂੰ ਮਨੋਵਿਗਿਆਨਕ ਭਾਸ਼ਾ ਵਿਚ ਵਿਰੋਧਭਾਸ਼ੀ-ਨੀਂਦ (Paradoxical sleep) ਕਹਿੰਦੇ ਹਨ, ਇਹ ਜਾਗਣ ਅਤੇ ਸਧਾਰਣ ਨੀਂਦ ਦੀ ਅਵਸਥਾ ਤੋਂ ਬਿਲਕੁਲ ਵੱਖਰੀ ਅਵਸਥਾ ਹੁੰਦੀ ਹੈ, ਇਸ ਵਿਚ ਸਰੀਰ ਦੇ ਪੱਠੇ ਬਿਲਕੁਲ ਅਰਾਮ ਦੀ ਅਵਸਥਾ ਵਿਚ ਆ ਜਾਂਦੇ ਹਨ ਅਤੇ ਇਕ ਗੱਲ ਹੋਰ ਜੋ ਇਸ ਨੀਂਦ ਦੌਰਾਨ ਵਾਪਰਦੀ ਹੈ ਉਹ ਇਹ ਕਿ ਅੱਖਾਂ ਦੀਆਂ ਪੁਤਲੀਆਂ ਛੇਤੀ ਨਾਲ ਇਧਰ ਉਧਰ ਘੁੰਮਣ ਲਗਦੀਆਂ ਹਨ ਜਿਸ ਕਰਕੇ ਮਨੋਵਿਗਿਆਨੀ ਇਸ ਨੂੰ ਆਰ. ਈ. ਐਮ. ਨੀਂਦ (Rapid Eye Movement Sleep) ਵੀ ਕਹਿੰਦੇ ਹਨ।

ਜੇਕਰ ਕਿਸੇ ਮਨੁੱਖ ਨੂੰ ਕੱਚੀ ਨੀਂਦ ਦੌਰਾਨ ਜਗਾਇਆ ਜਾਵੇ ਤਾਂ 80% ਤੋਂ 90% ਆਦਮੀ ਸੁਪਨੇ ਆਉਣ ਦੀ ਸ਼ਿਕਾਇਤ ਕਰਦੇ ਹਨ। ਬਾਕੀ ਨੀਂਦ ਦੌਰਾਨ ਸਿਰਫ਼ 10% ਤੋਂ 15% ਆਦਮੀਆਂ ਨੇ ਸੁਪਨੇ ਵੇਖਣ ਦੀ ਤਸਦੀਕ ਕੀਤੀ, ਸੁਪਨੇ ਸਿਰਫ਼ ਇਕ ਝਲਕਾਰੇ ਵਿਚ ਹੀ ਖ਼ਤਮ ਨਹੀਂ ਹੁੰਦੇ, ਇਹ



20 ਮਿੰਟ ਤੋਂ 30 ਮਿੰਟ ਤੱਕ ਲਗਾਤਾਰ ਕਈ ਕਈ ਰਾਤਾਂ ਚਲਦੇ ਹਨ।

ਸੁਪਨੇ ਕਿਉਂ ਆਉਂਦੇ ਹਨ? ਇਸ ਬਾਰੇ ਦੋ ਉਘੇ ਮਨੋਵਿਗਿਆਨੀਆਂ ਫਰਾਈਡ ਤੇ ਜੁੰਗ ਦਾ ਵਿਚਾਰ ਹੈ ਕਿ "ਸੁਪਨੇ ਮਨੁੱਖ ਦੇ ਅਚੇਤ ਮਨ ਵਿਚ ਦੱਬੀਆਂ ਹੋਈਆਂ ਖਾਹਿਸ਼ਾਂ ਦੀ ਪੂਰਤੀ ਦਾ ਯਤਨ ਮਾਤਰ ਹਨ।" ਨੀਂਦ ਸਮੇਂ ਜਦੋਂ ਸੁਚੇਤ ਮਨ ਸੌਂ ਜਾਂਦਾ ਹੈ ਤਾਂ ਅਚੇਤ ਮਨ ਸੁਪਨੇ ਰਾਹੀਂ ਆਪਣੀਆਂ ਉਨ੍ਹਾਂ ਖਾਹਿਸ਼ਾਂ ਦੀ ਪੂਰਤੀ ਦਾ ਯਤਨ ਕਰਦਾ ਹੈ, ਜੋ ਸੁਚੇਤ ਮਨ ਵਿਚ ਪੈਦਾ ਹੋਏ ਡਰ (ਸਮਾਜਿਕ ਪ੍ਰਵਾਨਗੀ ਦੀ ਮੁਥਾਜੀ ਕਾਰਣ), ਸ਼ਰਮ ਜਾਂ ਹੋਰ ਕਠਿਨਾਈਆਂ ਕਰਕੇ ਪੂਰੀਆਂ ਨਹੀਂ ਹੋ ਸਕਦੀਆਂ। ਫਰਾਈਡ ਨੇ ਸੁਪਨਿਆਂ ਬਾਰੇ ਦਿੱਤੇ ਆਪਣੇ ਸਿਧਾਂਤ ਨੂੰ ਸੈਕਸ ਨਾਲ ਇਤਨਾ ਜ਼ਿਆਦਾ ਜੋੜ ਦਿੱਤਾ ਕਿ ਬਾਅਦ ਵਿਚ ਉਸਦੇ ਸਿਧਾਂਤ ਦਾ ਇਹ ਪੱਖ ਬਹੁਤ ਹੱਦ ਤੱਕ ਨਕਾਰਿਆ ਗਿਆ, ਪਰ ਫੇਰ ਵੀ ਉਸ ਦਾ ਸਿਧਾਂਤ ਸੁਪਨ ਵਿਗਿਆਨ ਦਾ ਇਕ ਬਹੁਤ ਵੱਡਾ ਹਿੱਸਾ ਹੈ, ਅਚੇਤ ਮਨ ਦੀ ਖਾਹਿਸ਼ ਪੂਰੀ ਕਰਨ ਲਈ ਆਏ ਸੁਪਨੇ ਦੀ ਇਕ ਉਦਾਹਰਨ ਹੇਠ ਲਿਖੀ ਹੈ -

ਇਕ ਵਿਅਕਤੀ ਬਹੁਤ ਜ਼ਿਆਦਾ ਸਿਗਰਟਾਂ ਪੀਂਦਾ ਸੀ, ਉਹ ਆਪਣੇ ਸਮੁੰਦਰੀ ਸਫ਼ਰ ਵਿਚ ਆਏ ਤੂਫਾਨ ਦੌਰਾਨ ਕਿਸੇ ਅਜਿਹੇ ਟਾਪੂ ਤੇ ਫਸ ਗਿਆ ਜਿੱਥੇ ਤੰਬਾਕੂ ਨਹੀਂ ਸੀ ਮਿਲਦਾ, ਉਹ ਹਰ ਰੋਜ ਰਾਤ ਨੂੰ ਇਹ ਸੁਪਨਾ ਵੇਖਦਾ ਜਿਵੇਂ ਉਹ ਤੰਬਾਕੂ ਦੇ ਢੇਰ ਉੱਪਰ ਬੈਠਾ ਹੋਵੇ।

ਸੁਪਨਿਆਂ ਬਾਰੇ ਯਾਦ ਰੱਖਣ ਯੋਗ ਪਹਿਲੀ ਗੱਲ ਤਾਂ ਇਹ ਹੈ ਕਿ ਸੁਪਨੇ ਦੌਰਾਨ ਸ਼ਰਮ, ਭੈਅ ਆਦਿ ਕਾਫੀ ਹੱਦ ਤੱਕ ਲੁਪਤ ਹੋ ਜਾਂਦੇ ਹਨ ਜਿਵੇਂ ਕਿ ਆਮ ਜ਼ਿੰਦਗੀ ਵਿਚ ਅਸੀਂ ਸ਼ਰਮ ਜਾਂ ਭੈਅ ਕਾਰਣ ਕਿਸੇ ਵਿਅਕਤੀ ਨਾਲ ਗੱਲਬਾਤ ਨਹੀਂ ਕਰ ਸਕਦੇ ਪਰ ਸੁਪਨੇ ਵਿਚ ਇਹ ਸੰਭਵ ਹੈ। ਦੂਜੀ ਗੱਲ ਇਹ f ਸੁਪਨੇ ਦੌਰਾਨ ਸਵੈ ਚੇਤਨਤਾ (Self awareness) ਨਹੀਂ ਹੁੰਦੀ ਭਾਵ ਸੁਪਨੇ ਵਿਚ ਅਸੀਂ ਜੋ ਵੇਖਦੇ ਹਾਂ ਭਾਵੇਂ ਉਹ ਤਰਕਸ਼ੀਲ ਹੋਵੇ ਜਾਂ ਅਤਰਕਸ਼ੀਲ ਅਸੀਂ ਉਸ ਸਬੰਧ ਵਿਚ ਨਿਰਣਾ ਕਰਣ ਯੋਗ ਨਹੀਂ ਹੁੰਦੇ। ਉਦਾਹਰਨ ਵਜੋਂ ਜੇਕਰ ਮਨੁੱਖ ਸੁਪਨੇ ਦੌਰਾਨ ਉੱਡ ਰਿਹਾ ਹੈ, ਉਹ ਜਿਉਂ ਹੀ ਇਹ ਸੋਚੇਗਾ ਕਿ ਮੈਂ ਕਿਉਂ ਜਾਂ ਕਿਵੇਂ ਉੱਡ ਰਿਹਾ ਹਾਂ, ਸੁਪਨਾ ਟੁੱਟ ਜਾਵੇਗਾ। ਇਸ ਤਰ੍ਹਾਂ ਭੈਅ ਉਪਜਣ ਨਾਲ ਵੀ ਆਦਮੀ ਜਾਗ ਪੈਂਦਾ ਹੈ।

ਸੁਪਨਿਆਂ ਉੱਪਰ ਆਦਿ ਕਾਲ ਤੋਂ ਵਿਚਾਰ ਹੁੰਦੀ ਆ ਰਹੀ ਹੈ। ਪੱਛਮੀ ਸਾਇੰਸ ਵਿਚ ਇਨ੍ਹਾਂ ਦਾ ਮੁਤਾਲਿਆ 19ਵੀਂ ਸਦੀ ਦੇ ਸੱਠਵੇਂ ਦਹਾਕੇ ਵਿਚ ਸ਼ੁਰੂ ਹੋਇਆ। ਫੇਰ ਜਦੋਂ ਸੰਨ 1900 ਵਿਚ ਸੁਪਨਿਆਂ ਬਾਰੇ ਫਰਾਈਡ ਦੀ ਕਿਤਾਬ 'ਸੁਪਨਿਆਂ ਦੀ ਦੁਨੀਆ' ਛਪੀ ਤਾਂ ਇਨ੍ਹਾਂ ਦਾ ਵਿਸ਼ਲੇਸ਼ਣ ਹੋਰ ਵੀ ਡੂੰਘਾ ਹੋ ਗਿਆ। ਹੁਣ ਤਾਂ ਸੁੱਤੇ ਪਏ ਇਨਸਾਨ ਦੀਆਂ ਪੁਤਲੀਆਂ ਦੀ ਹਰਕਤ, ਦਿਲ ਦੀ ਧੜਕਣ ਆਦਿ ਤੋਂ ਇਹ ਵਿਸ਼ਲੇਸ਼ਣ ਹੋਰ ਵੀ ਡੂੰਘਾ ਹੋ ਰਿਹਾ ਹੈ।

"ਵਾਸਿਲੀ ਕਾਸਤਾਕਿਨ" ਸੋਵੀਅਤ ਯੂਨੀਅਨ ਦੇ ਮੰਨੇ ਪ੍ਰਮੰਨੇ ਮਨੋਵਿਗਿਆਨੀ ਅਤੇ ਸੁਪਨ ਵਿਆਖਿਆਕਾਰ ਜੋ ਇਹ ਖੋਜ ਕਰ ਰਹੇ ਹਨ ਕਿ ਆਦਮੀ ਸੁਪਨੇ ਕਿਉਂ ਵੇਖਦਾ ਹੈ, ਸੁਣਦਾ ਕਿਉਂ ਨਹੀਂ? ਇਨ੍ਹਾਂ ਦੇ ਅੰਕੜਿਆਂ ਅਨੁਸਾਰ ਧੁਨੀ ਸਬੰਧੀ 4%, ਸੁਆਦ ਸਬੰਧੀ 2.5% ਅਤੇ ਗੰਧ ਸਬੰਧੀ 0.5% ਸੁਪਨੇ ਹੀ ਆਉਂਦੇ ਹਨ ਤੇ ਬਾਕੀ ਸਾਰੇ ਦਿੱਸਣ ਵਾਲੇ ਸੁਪਨੇ (Visual Dreams) ਹੀ ਹਨ। ਉਹ ਅੱਗੇ ਦਸਦੇ ਹਨ ਕਿ ਨੀਂਦ ਵੇਲੇ ਦਿਮਾਗ ਦੇ ਵੇਖਣ ਨਾਲ ਸਬੰਧਤ ਖੇਤਰ ਆਪਣੀ


ਬਲਰਾਜ

*ਸੁਪਨਿਆਂ ਦਾ ਵਿਸ਼ਲੇਸ਼ਣ ਕਰਨਾ ਇਕ ਕਠਿਨ ਕੰਮ ਹੈ ਕਿਉਂਕਿ ਸੁਪਨੇ ਵਿਚ ਚੀਜਾਂ ਘਟਨਾਵਾਂ ਪ੍ਰਤੀਕ੍ਰਿਆਤਮਕ ਦਿਸਦੀਆਂ ਹਨ। ਇਸ ਦਾ ਕਾਰਣ ਇਹ ਹੈ ਕਿ ਚੇਤਨ ਮਨ ਮਨੁੱਖੀ ਦਿਮਾਗ ਵਿਚ ਸੈਂਸਰ ਦਾ ਕੰਮ ਕਰਦਾ ਹੈ*

ਸੰਵੇਦਨਸ਼ੀਲਤਾ ਜ਼ਿਆਦਾ ਖੋ ਦਿੰਦੇ ਹਨ, ਪ੍ਰੰਤੂ ਵੇਖਣ ਵਾਲੇ ਕੇਂਦਰ ਦੀ ਨੀਂਦ ਸਭ ਤੋਂ ਹਲਕੀ ਹੁੰਦੀ ਹੈ। ਨੀਂਦ ਜਾਂ ਊਂਘ ਦੌਰਾਨ ਬਾਕੀ ਦਿਮਾਗ ਦੁਆਰਾ ਭੇਜੇ ਗਏ ਸੰਕੇਤਾਂ ਤੋਂ ਇਹੀ ਕੇਂਦਰ ਜਾਣੂ ਕਰਵਾਉਂਦਾ ਹੈ। ਉਦਾਹਰਨ ਵਜੋਂ ਜੇਕਰ ਸੌਣ ਵਾਲਾ ਤੰਬਾਕੂ ਦੇ ਧੂੰਏ ਵਾਲੀ ਹਵਾ ਦਾ ਸੁਪਨਾ ਵੇਖਦਾ ਹੈ, ਜੇਕਰ ਕੋਈ ਕੁੱਤਾ ਭੌਂਕਦਾ ਹੈ ਤਾਂ ਸੁਣਨ ਵਾਲੇ ਨੂੰ ਕੁੱਤਾ ਦਿਸਦਾ ਹੈ, ਜਦੋਂ ਗੰਧ ਜਾਂ ਧੁਨੀ ਦੀ ਤੀਬਰਤਾ ਆਪਣੀ ਨਿਸ਼ਚਿਤ ਸੀਮਾ ਪਾਰ ਕਰ ਲੈਂਦੀ ਹੈ ਤਾਂ ਸੌਣ ਵਾਲਾ ਜਾਗ ਪੈਂਦਾ ਹੈ। ਉਪਰੋਕਤ ਸਾਰੀਆਂ ਉਦਾਹਰਨਾਂ ਨੂੰ ਪ੍ਰਯੋਗ ਰਾਹੀਂ ਸਿੱਧ ਕੀਤਾ ਜਾ ਚੁੱਕਾ ਹੈ। ਇਹ ਤਾਂ ਹੋਇਆ ਬਾਹਰੀ ਹਾਲਤਾਂ ਵਿਚ ਸੁਪਨੇ ਉੱਪਰ ਪ੍ਰਭਾਵ। ਕਿਸੇ ਦੇ ਦਿੱਤੇ ਸੁਝਾਅ ਦਾ ਅਸਰ ਤਾਂ ਇਥੋਂ ਤੱਕ ਪੈਂਦਾ ਹੈ ਜਿਸ ਦੀ ਇਕ ਬਹੁਤ ਵਧੀਆ ਮਿਸਾਲ ਡਾ. ਪੈਤਰੀਸੀਆ ਗਾਰੀਫੀਲਡ ਨੇ ਆਪਣੀ ਕਿਤਾਬ 'ਕਰੀਏਟਿਵ ਡਰੀਮਿੰਗ' ਵਿਚ ਦਿੱਤੀ ਹੈ ਜੋ ਉਸ ਨੇ ਇਕ ਇਤਾਲਵੀ ਲੇਖਕ ਦੀ ਸਵੈਜੀਵਨੀ ਵਿਚੋਂ ਲਈ ਹੈ ਕਿ ਇਕ ਵਾਰ ਲੇਖਕ ਦੀ ਪਤਨੀ ਸੁਪਨੇ ਵਿਚ ਪਹਾੜੀ ਤੋਂ ਤਿਲਕ ਦੇ ਡੂੰਘੀ ਖੱਡ ਵਿਚ ਡਿੱਗ ਪਈ, ਅੱਗੋਂ ਹਰ ਰਾਤ ਸੁਪਨੇ ਵਿਚ

ਉਹ ਜ਼ਖਮੀ ਅਤੇ ਖੱਡ ਵਿਚ ਪਈ ਹੁੰਦੀ। ਉਸ ਨੂੰ ਜਾਪਦਾ ਕਿ ਉਸਦਾ ਅੰਤ ਆ ਗਿਆ ਹੈ, ਉਸਦੇ ਡਾਕਟਰ ਖਾਵੰਦ ਨੇ ਉਸਨੂੰ (ਚੇਤਨ ਰੂਪ ਵਿਚ ) ਜਾਗਦੇ ਸਮੇਂ ਖੱਡ ਵਿਚੋਂ ਨਿਕਲਣ ਦੇ ਕਈ ਤਰੀਕੇ ਦੱਸੇ ਪਰ ਪਤਨੀ ਦੀ ਦਲੀਲ ਸੀ ਕਿ ਉਸਦੇ ਹੱਥ ਜਖ਼ਮੀ ਹਨ ਅਤੇ ਕਿਸੇ ਪੱਥਰ ਆਦਿ ਨੂੰ ਹੱਥ ਪਾ ਕੇ ਖੱਡ ਵਿਚੋਂ ਬਾਹਰ ਨਹੀਂ ਨਿੱਕਲ ਸਕਦੀ। ਫੇਰ ਉਸਦੇ ਪਤੀ ਨੇ ਉਸ ਨੂੰ ਸੁਝਾਓ ਦਿੱਤਾ ਕਿ ਉਹ ਇਕ ਮਨ ਹੋ ਕੇ ਆਪਣੇ ਖਾਵੰਦ ਨੂੰ ਆਵਾਜ਼ ਦਿਆ ਕਰੇ। ਇਕ ਦਿਨ ਸਚਮੁੱਚ ਇਹ ਹੋ ਗਿਆ। ਉਸਦੇ ਪਤੀ ਨੇ ਸੁਪਨੇ ਦੌਰਾਨ ਉਸਨੂੰ ਖੱਡ ਵਿਚੋਂ ਬਾਹਰ ਕੱਢ ਲਿਆ। ਇਸ ਤਰ੍ਹਾਂ ਉਸਨੂੰ ਯਕੀਨ ਹੋ ਗਿਆ ਕਿ ਅੱਗੇ ਤੋਂ ਉਸਦਾ ਪਤੀ ਸੁਪਨੇ ਵਿਚ ਉਸਦੀ ਮਦਦ ਲਈ ਆ ਬਹੁੜੇਗਾ ਤੇ ਇਸ ਤਰ੍ਹਾਂ ਉਹ ਹਮੇਸ਼ਾਂ ਲਈ ਭੈਅ-ਮੁਕਤ ਹੋ ਗਈ।

ਸੁਪਨਿਆ ਦਾ ਵਿਸ਼ਲੇਸ਼ਣ ਕਰਨਾ ਇਕ ਕਠਿਨ ਕੰਮ ਹੈ ਕਿਉਂਕਿ ਸੁਪਨੇ ਵਿਚ ਚੀਜਾਂ ਘਟਨਾਵਾਂ ਪ੍ਰਤੀਕ੍ਰਿਆਤਮਕ ਦਿਸਦੀਆਂ ਹਨ। ਇਸ ਦਾ ਕਾਰਣ ਇਹ ਹੈ ਕਿ ਚੇਤਨ ਮਨ ਮਨੁੱਖੀ ਦਿਮਾਗ ਵਿਚ ਸੈਂਸਰ ਦਾ ਕੰਮ ਕਰਦਾ ਹੈ, ਮਨੁੱਖ ਦੀਆਂ ਉਹ ਖਾਹਿਸ਼ਾਂ ਜੋ ਬਾਹਰੀ ਸਮਾਜ ਵਿਚ ਪ੍ਰਵਾਨਿਤ ਨਹੀਂ ਹੁੰਦੀਆਂ ਇਹੋ ਸੈਂਸਰ ਉਨ੍ਹਾਂ ਨੂੰ ਦਬਾਉਂਦਾ ਰਹਿੰਦਾ ਹੈ। ਅਚੇਤ ਮਨ ਸੁਪਨੇ ਰਾਹੀਂ ਇਨ੍ਹਾਂ ਖਾਹਿਸ਼ਾਂ ਦੀ ਪੂਰਤੀ ਦਾ ਯਤਨ ਕਰਦਿਆਂ ਸੈਂਸਰ ਤੋਂ ਬਚਨ ਲਈ ਘਟਨਾਵਾਂ/ਚੀਜਾਂ ਨੂੰ ਪ੍ਰਤੀਕ ਬਣਾ ਕੇ ਜਾਂ ਪ੍ਰਤੀਕ ਦੇ ਤੌਰ ਤੇ ਪੇਸ਼ ਕਰਦਾ ਹੈ। ਇਨ੍ਹਾਂ ਪ੍ਰਤੀਕਾਂ ਨੂੰ ਲੈ ਕੇ ਮਨੋਵਿਗਿਆਨੀਆਂ ਵਿਚ ਬਹੁਤ ਵਾਦ ਵਿਵਾਦ ਰਿਹਾ ਹੈ। ਕਿਸੇ ਪ੍ਰਤੀਕ ਨੂੰ ਉਤਨਾ ਚਿਰ ਤੱਕ ਨਹੀਂ ਮੰਨਣਾ ਚਾਹੀਦਾ ਜਿਤਨੇ ਚਿਰ ਤੱਕ ਸਬੰਧਿਤ ਵਿਅਕਤੀ ਉਸਨੂੰ ਪ੍ਰਵਾਨ ਨਾ ਕਰ ਲਵੇ। ਇਸ ਸਬੰਧੀ ਇਕ ਵਿਅਕਤੀ ਨੇ ਆਪਣਾ ਜੋ ਸੁਪਨਾ ਮੈਨੂੰ ਸੁਣਾਇਆ ਉਹ ਇਸ ਤਰ੍ਹਾਂ ਸੀ ਕਿ ਉਹ ਹਰ ਰੋਜ ਰਾਤ ਨੂੰ ਸੁਪਨੇ ਵਿਚ ਅਣਜਾਣ ਡਰਾਉਣੀਆਂ, ਚਿਕੱੜ ਅਤੇ ਦਲਦਲ ਵਾਲੀਆਂ ਥਾਵਾਂ ਉੱਪਰ ਸਿਰ ਤੇ ਲੱਕੜਾਂ ਚੁੱਕ ਕੇ ਘੁੰਮਦਾ ਰਹਿੰਦਾ ਹੈ ਪਰ ਉਸਨੂੰ ਇਸ ਖਲਜਗਣ ਵਿਚੋਂ ਨਿਕਲਣ ਦਾ ਕੋਈ ਰਸਤਾ ਨਹੀਂ ਨਜ਼ਰ ਆਉਂਦਾ। ਇਹ ਸੁਪਨਾ ਉਸਨੂੰ ਕਾਫੀ ਚਿਰ ਸਤਾਉਂਦਾ ਰਿਹਾ। ਇਕ ਮਨੋਵਿਗਿਆਨੀ ਨੇ ਇਸ ਦਾ ਵਿਸ਼ਲਸ਼ਣ ਇਸ ਤਰ੍ਹਾਂ ਕੀਤਾ- ਇਸ ਸੁਪਨੇ ਨਾਲ ਸਬੰਧਤ ਵਿਅਕਤੀ ਨੇ ਕੋਈ ਅਜਿਹਾ ਗੁਨਾਹ ਕੀਤਾ ਹੈ ਜੋ ਸਮਾਜ ਦੀਆਂ ਨਜ਼ਰਾਂ ਦੇ ਨਾਲ ਨਾਲ ਉਸਦੀ ਆਪਣੀ ਸਮਝ ਅਨੁਸਾਰ ਵੀ ਇਕ ਐਸਾ ਨੈਤਿਕ ਗੁਨਾਹ ਹੈ ਜੋ ਉਸਨੂੰ ਨਹੀਂ ਕਰਨਾ ਚਾਹੀਦਾ ਸੀ, ਇਸੇ ਗੱਲ ਨੂੰ ਮਹਿਸੂਸ ਕਰਨ ਨਾਲ ਹੀ ਉਸਨੂੰ ਇਹ ਸੁਪਨਾ ਵਾਰ ਵਾਰ ਆਉਂਦਾ ਹੈ।

ਸੁਪਨੇ ਅਤੇ ਆਉਣ ਵਾਲੀਆਂ ਘਟਨਾਵਾਂ ਦਾ ਆਪਸ ਵਿਚ ਕੀ ਸਬੰਧ ਹੈ? ਇਸ ਸੁਆਲ ਦੇ ਜੁਆਬ ਦੇਣ ਤੋਂ ਪਹਿਲਾਂ ਇਹ ਦੱਸ ਦੇਈਏ ਕਿ ਮਾਨਵੀ ਮਨੋਬਲ ਦੀ ਕੋਈ ਸੀਮਾ ਨਹੀਂ ਹੁੰਦੀ ਯਾਨਿ ਕਿ ਮਨੁੱਖੀ ਸਿਰਜਣਾਤਮਕ ਸਮਰੱਥਾ ਅਮੁੱਕ ਅਤੇ ਅਸੀਮ ਹੈ। ਜੋ ਗੁੰਝਲਾਂ ਚੇਤਨ ਰੂਪ ਵਿਚ ਮਨੁੱਖ ਤੋਂ ਹੱਲ ਨਹੀਂ ਹੁੰਦੀਆਂ, ਸੁਪਨੇ ਵਿਚ ਕਈ ਵਾਰ ਉਹ ਹੱਲ ਹੋ ਜਾਂਦੀਆਂ ਹਨ। ਇਸ ਦੀ ਇਕ ਬਹੁਤ ਵਧੀਆ ਉਦਾਹਰਨ ਇਕ ਪ੍ਰਸਿੱਧ ਲੇਖਕ ਵਿਕਟਰ ਪੈਕੀਲਿਸ (Victor Pekeles) ਨੇ ਆਪਣੀ ਕਿਤਾਬ 'ਆਪਣੀ ਸਮਰੱਥਾ ਪਛਾਣੋ' (Realize Your Potential) ਵਿਚ ਦਿੱਤੀ ਹੈ।

ਇਕ ਵਾਰ ਰਸਾਇਣਕ ਵਿਗਿਆਨੀ ਮੈਂਡਲੀਵ ਬਹੁਤ ਸਮੇਂ ਤੱਕ ਲਗਾਤਾਰ ਆਪਣੇ ਡੈਸਕ ਤੇ ਖੜ੍ਹਾ ਵੱਖ-ਵੱਖ ਤੱਤਾਂ ਦੇ ਗਰੁੱਪਾਂ ਦਾ ਇਕ ਤਰਤੀਬ ਆਤਮਕ ਖਾਕਾ ਬਣਾ ਰਿਹਾ ਸੀ ਪਰ ਅਸਫਲ ਰਿਹਾ। ਅੰਤ ਥੱਕ ਕੇ ਜਦੋਂ ਉਹ ਸੌਂ ਗਿਆ ਤਾਂ ਉਸਨੇ ਆਪਣੇ ਸੁਪਨੇ ਵਿਚ ਵੇਖਿਆ ਕਿ ਉਸਦੇ ਸਾਹਮਣੇ ਤੱਤਾਂ ਨੂੰ ਠੀਕ ਤਰਤੀਬ ਦਿੱਤਾ ਖਾਕਾ ਬਣਿਆ ਪਿਆ ਹੈ, ਉਸਨੇ ਜਾਗਣ ਸਾਰ ਸਾਰਾ ਸੁਪਨਾ ਕਾਗਜ਼ ਤੇ ਉਤਾਰ ਲਿਆ। ਖ਼ਾਕਾ ਤਿਆਰ ਸੀ ਜਿਸ ਵਿਚ ਸਿਰਫ਼ ਇਕ ਗਲਤੀ ਠੀਕ ਕਰਨੀ ਪਈ ਸੀ।

ਚੰਗੇ ਤੇ ਮਾੜੇ ਸੁਪਨੇ ਕੀ ਹਨ? ਇਸ ਸਬੰਧੀ ਸਾਇੰਸਦਾਨ ਦਸਦੇ ਹਨ ਕਿ ਜਦੋਂ ਸਿਹਤ ਠੀਕ ਹੁੰਦੀ ਹੈ ਤੇ ਮਨ ਸ਼ਾਂਤ ਹੁੰਦਾ ਹੈ ਤਾਂ ਬੁਰੇ ਸੁਪਨੇ ਨਹੀਂ ਆਉਂਦੇ। ਜਿੱਥੋਂ ਤੱਕ ਡਰਾਉਣੇ ਸੁਪਨਿਆਂ ਦਾ ਸੁਆਲ ਹੈ, ਮਨੋਵਿਗਿਆਨੀ ਕਾਸਤਕਿਨ ਦਸਦੇ ਹਨ-'ਮੈਂ ਅਜਿਹੇ 41 ਹਜ਼ਾਰ ਸੁਪਨਿਆਂ ਦਾ ਅਧਿਐਨ ਕਰ ਚੁੱਕਾਂ ਹਾਂ, ਬਹੁਤ ਵਾਰੀ ਇਹ ਸੁਪਨੇ ਵੇਖਣ ਵਾਲੇ ਨੂੰ ਉਸ ਰੋਗ ਦੀ ਚਿਤਾਵਨੀ ਦਿੰਦੇ ਹਨ ਜੋ ਜਲਦੀ ਹੀ ਉਸਨੂੰ ਹੋਣ ਵਾਲਾ ਹੈ।'

ਵਿਗਿਆਨੀਆਂ ਅਨੁਸਾਰ ਇਸ ਵਿਚ ਰਹੱਸ ਵਾਲੀ ਕੋਈ ਗੱਲ ਨਹੀਂ ਹੈ। ਸੁਪਨੇ ਦੌਰਾਨ ਜਾਂ ਨੀਂਦ ਦੀ ਅਵਸਥਾ ਵਿਚ ਮਨੁੱਖੀ ਦਿਮਾਗ ਦਾ ਧਿਆਨ ਬਾਹਰਲੀਆਂ ਗੱਲਾਂ ਅਤੇ ਵਸਤੂਆਂ ਤੋਂ ਹਟ ਕੇ ਸਰੀਰ ਅੰਦਰ ਹੋਣ ਵਾਲੀਆਂ ਕਿਰਿਆਵਾਂ ਵਿਚ ਲੱਗ ਜਾਂਦਾ ਹੈ। ਮਨੁੱਖੀ ਸਰੀਰ ਅੰਦਰ ਅਤਿ ਸੂਖਮ ਤੇ ਸੰਵੇਦਨਸ਼ੀਲ ਤੰਤੂਆਂ ਦਾ ਜਾਲ ਵਿਛਿਆ ਹੋਇਆ ਹੈ, ਉਹ ਸਰੀਰ ਅੰਦਰ ਹੋਣ ਵਾਲੀ ਗੜਬੜ ਦਾ ਸੰਕੇਤ ਸਮੇਂ ਸਮੇਂ ਤੇ ਦਿਮਾਗ ਨੂੰ ਭੇਜਦੇ ਰਹਿੰਦੇ ਹਨ, ਜਦ ਵਿਅਕਤੀ ਇਹ ਸਮਝ ਰਿਹਾ ਹੁੰਦਾ ਹੈ ਕਿ ਉਹ ਤੰਦਰੁਸਤ ਹੈ ਪਰ ਅੰਦਰਲੇ ਵਿਸ਼ਲੇਸ਼ਕ ਜਰਾ ਜਿੰਨੀ ਗੜਬੜ ਦਾ ਪਤਾ ਲਗਾ ਲੈਂਦੇ ਹਨ ਤੇ ਦਿਮਾਗ ਇਨ੍ਹਾਂ ਦੁਆਰਾ ਭੇਜੇ ਗਏ ਸੰਕੇਤਾਂ ਨੂੰ ਅੱਗੇ ਸੁਪਨੇ ਵਿਚ ਪ੍ਰਗਟ



ਕਰ ਦੇਂਦਾ ਹੈ। ਹਰੇਕ ਸੁਪਨੇ ਨਾਲ ਸਰੀਰਕ ਕਿਰਿਆਤਮਕ ਸੰਵੇਦਨਾ ਪੈਦਾ ਨਹੀਂ ਹੁੰਦੀ ਪ੍ਰੰਤੂ ਸੁੱਤੇ ਵਿਅਕਤੀ ਨੇ ਜੋ ਵੇਖਿਆ ਹੈ ਅਤੇ ਜਾਗਣ ਤੋਂ ਬਾਅਦ ਜੋ ਮਹਿਸੂਸ ਕੀਤਾ ਹੈ, ਇਨ੍ਹਾਂ ਦੋਵਾਂ ਵਿਚ ਸਪਸ਼ਟ ਸਬੰਧ ਹੈ।

ਪ੍ਰਾਚੀਨ ਹਿੰਦੂ ਧਰਮ ਗ੍ਰੰਥਾਂ ਰਿਗਵੇਦ, ਅਥਰਵੇਦ ਆਦਿ ਵਿਚ ਸ਼ੁਭ ਜਾਂ ਅਸ਼ੁਭ ਫਲਾਂ ਬਾਰੇ ਬੜਾ ਕੁਝ ਲਿਖਿਆ ਹੈ। ਇਸੇ ਤਰ੍ਹਾਂ ਮੁਸਲਮਾਨਾਂ ਤੇ ਪੰਜਾਬੀ ਲੋਕਾਂ ਵਿਚ ਵੀ ਸੁਪਨਿਆਂ ਬਾਰੇ ਤਰ੍ਹਾਂ ਤਰ੍ਹਾਂ ਦੀਆਂ ਮਨੌਤਾਂ ਦਾ ਪ੍ਰਚਲਣ ਹੈ ਜਿਵੇਂ ਪੰਜਾਬੀ ਲੋਕ ਇਹ ਕਹਿੰਦੇ ਹਨ ਕਿ ਸਵੇਰ ਸਾਰ ਆਇਆ ਸੁਪਨਾ ਸੱਚਾ ਹੁੰਦਾ ਹੈ ਪਰ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਚਰਚਾ ਕਰਨਾ ਤਾਂ ਮਹਿਜ਼ ਸਫ਼ੇ ਕਾਲੇ ਕਰਨਾ ਹੀ ਹੋਵੇਗਾ ਕਿਉਂਕਿ ਸੱਚ ਤਾਂ ਉਹੀ ਹੈ ਜੋ ਅਸੀਂ ਉੱਪਰ ਦੱਸ ਆਏ ਹਾਂ। ਸਗੋਂ ਸੁਪਨੇ ਕਈ ਵਾਰ ਮਨੁੱਖ ਨੂੰ ਭੈਅ ਮੁਕਤ ਹੋਣ ਵਿਚ ਵੀ ਮਦਦ ਕਰਦੇ ਹਨ। ਵਿਗਿਆਨੀਆਂ ਅਨੁਸਾਰ ਸੁਪਨੇ ਆਉਣਾ ਚੰਗੀ ਸਿਹਤ ਦੀ ਨਿਸ਼ਾਨੀ ਹੈ। ਜੇਕਰ ਸੁਪਨੇ ਨਾ ਆਉਣ ਤਾਂ ਕਈ ਪ੍ਰਕਾਰ ਦੀਆਂ ਬਿਮਾਰੀਆਂ ਲੱਗਣ ਦਾ ਕਾਰਣ ਬਣ ਸਕਦੇ ਹਨ।

ਅਕਸਰ ਸੁਪਨੇ ਜਾਗਣ ਤੋਂ ਜਲਦੀ ਬਾਅਦ ਹੀ ਭੁੱਲ ਜਾਂਦੇ ਹਨ ਪਰ ਕੁਝ ਇਕ ਸੁਪਨੇ ਯਾਦ ਰਹਿੰਦੇ ਹਨ। ਇਨ੍ਹਾਂ ਨੂੰ ਯਾਦ ਰੱਖਣ ਦਾ ਮਾਤਰ ਇਕੋ ਤਰੀਕਾ ਹੈ ਕਿ ਜਾਗਣ ਤੋਂ ਬਾਅਦ ਇਨ੍ਹਾਂ ਨੂੰ ਲਿਖ ਲਿਆ ਜਾਵੇ ਜਾਂ ਜੋ ਵੇਖਿਆ ਉਸਦਾ ਖ਼ਾਕਾ ਬਣਾ ਲਿਆ ਜਾਵੇ। ਸੱਚਮੁੱਚ ਹੀ ਸੁਪਨੇ ਮਨ ਤੇ ਸਿਹਤ ਲਈ ਇਕ ਬਹੁਤ ਹੀ ਜਰੂਰੀ ਤੇ ਮਹੱਤਵਪੂਰਨ ਟਾਨਿਕ ਦਾ ਕੰਮ ਕਰਦੇ ਹਨ। ❏❏

ਸੋਮੇ - 1) Freud : His Dream & Sex Theories —Joseph Jastrow
2) Psychology of Freud Vol. 4
3) Realize You Potential —Viktor Pekeles
4) Dictionary of Brain, Mind & Behaviour —Dr. Chris Evans
5) A concise dictionary of psychology
6) Introduction to Psychology —Morgan
7) Dreams Good or Bad —Sputnik

*ਅੰਕ: ਅਪ੍ਰੈਲ 1989*

---

*ਸ਼ਫਾ 23 ਦੀ ਬਾਕੀ...*

ਪ੍ਰਬੰਧ ਦੀ ਦੇਣ ਹੈ ਅਤੇ ਹਾਕਮ ਜਮਾਤਾਂ ਖੁਦ ਇਸ ਦੀਆਂ ਜਿੰਮੇਵਾਰ ਹਨ। ਸਰਮਾਏਦਾਰੀ, (ਇਸ ਤੋਂ ਭਾਵ ਯੂਰਪੀ ਸਰਮਾਏਦਾਰੀ ਹੈ ਕਿਉਂਕਿ ਭਾਰਤ ਅੰਦਰ ਤਾਂ ਜਗੀਰੂ ਢਾਂਚੇ ਉੱਪਰ ਸਰਮਾਏਦਾਰੀ ਦੀ ਪਿਉਂਦ ਹੀ ਕੀਤੀ ਗਈ ਹੈ) ਜਿਹੜੀ ਕਿਸੇ ਸਮੇਂ ਮੱਧ ਯੁਗੀ ਜਗੀਰੂ ਅੰਧ-ਵਿਸ਼ਵਾਸ਼ਾਂ ਦੇ ਖਿਲਾਫ਼ ਖੜ੍ਹੀ ਹੋਈ ਤੇ ਜਿਸਨੇ ਕਿਸੇ ਸਮੇਂ ਧਰਮ ਨਿਰਪੇਖਤਾ ਅਤੇ ਵਿਗਿਆਨਕ ਵਿਚਾਰਧਾਰਾ ਲਈ ਸੰਘਰਸ਼ ਕੀਤਾ, ਹੁਣ ਸੰਕਟ ਵਿੱਚ ਘਿਰੀ ਆਮ ਲੋਕਾਂ ਦਾ ਵਿਗਿਆਨਕ ਨਜ਼ਰੀਆ ਵਿਕਸਿਤ ਕਰਨ ਤੋਂ ਤਰਾਹ ਰਹੀ ਹੈ। ਇਸੇ ਕਾਰਣ ਉਹ ਵਿਕਸਿਤ ਸਰਮਾਏਦਾਰ ਮੁਲਕ ਜਿੰਨ੍ਹਾਂ ਦਾ ਧਰਮ ਨਿਰਪੇਖ ਲਹਿਰ ਦਾ ਲੰਬਾ ਇਤਿਹਾਸਕ ਵਿਰਸਾ ਹੈ, ਉਹ ਵੀ ਕਿਸੇ ਨਾ ਕਿਸੇ ਤਰ੍ਹਾਂ ਹੁਣ ਧਾਰਮਿਕ ਪੁਨਰ-ਸੁਰਜੀਤੀ ਨੂੰ ਉਤਸ਼ਾਹਿਤ ਕਰ ਰਹੇ ਹਨ।

ਅੰਤ ਵਿੱਚ ਕੁਠਾਰੀ ਕਮਿਸ਼ਨ ਦੀ ਰਿਪੋਰਟ ਵਿੱਚ (ਜਿਸ ਦੀ ਰਿਪੋਰਟ ਵਿੱਚ ਦੱਸੇ ਗਏ ਉਦੇਸ਼ ਹੀ ਇਸ ਨਵੀਂ ਸਿੱਖਿਆ ਨੀਤੀ ਦੇ ਉਦੇਸ਼ ਹਨ, ਸਿਰਫ਼ ਸ਼ਬਦਾਂ ਦੀ ਅਦਲਾ ਬਦਲੀ ਕੀਤੀ ਗਈ ਹੈ) ਕੀਤੀ ਗਈ ਇਹ ਟਿੱਪਣੀ ਇਸੇ ਕੁਟਲ ਨੀਤੀ ਦੀ ਪੁਸ਼ਟੀ ਕਰਦੀ ਹੈ, 'ਵਿਗਿਆਨ ਤੇ ਤਕਨੀਕ ਨੇ ਜੋ ਕਲਾ ਕੌਸ਼ਲਤਾ ਲਿਆਂਦੀ ਹੈ, ਉਸਨੂੰ ਧਰਮ ਤੇ ਨੈਤਿਕ ਕਦਰਾਂ-ਕੀਮਤਾਂ ਦੀਆਂ ਡੂੰਘਾਈਆਂ ਨਾਲ ਮੇਲਣਾ ਜਰੂਰੀ ਹੈ।' ਤੇ ਆਪਣੇ ਸਮੇਂ ਦੇ ਮਹਾਨ ਵਿਦਵਾਨ ਬਰਟਰੰਡ ਰਸਲ ਨੇ ਅਜਿਹੇ ਯਤਨਾਂ ਨੂੰ ਹਾਕਮ ਜਮਾਤਾਂ ਦੀ 'ਵਿਦਿਆਰਥੀਆਂ ਨੂੰ ਸੋਚਣ ਦੀ ਆਦਤ ਤੋਂ ਵਾਂਝਿਆਂ ਕਰਨ ਦੀ ਇੱਕ ਸਾਜਿਸ਼' ਕਿਹਾ ਸੀ। ❏❏

ਅੰਕ: ਨਵੰਬਰ 1988

---

ਮਿੰਨੀ ਕਹਾਣੀ

## ਅਸਲੀਅਤ

**ਕੁਲਦੀਪ ਮਾਣੂੰਕੇ**

'ਹੈਲੋ...ਕਮਲ ਕੀ ਹਾਲ ਐ?

ਦੀਪ ਬੋਲ ਰਿਹਾਂ...' 'ਯਾਰ ਕਮਲ, ਅੱਜ ਦੇ ਅਖਬਾਰ 'ਚ ਖਬਰ ਪੜ੍ਹ ਕੇ ਬੜਾ ਅਫ਼ਸੋਸ ਹੋਇਆ। ਤੇਰੇ ਮਾਮਾ ਜੀ ਹਾਈਕੋਰਟ ਦੇ ਸੀਨੀਅਰ ਜੱਜ ਹੋਣ ਤੇ ਮੱਥਾ ਰਗੜਨ ਝਿੜੀ ਵਾਲੇ ਪਾਖੰਡੀ ਸਾਧ ਮੂਹਰੇ। ਭਲਾਂ ਉਹ ਕਦੋਂ ਤੋਂ ਸ਼ਰਧਾਲੂ ਬਣ ਗਏ?'

'ਨਹੀਂ ਯਾਰ ਦੀਪ...ਮਾਮਾ ਜੀ ਤਾਂ ਅਜਿਹੇ ਸਾਧਾਂ 'ਚ ਕੋਈ ਸ਼ਰਧਾ ਨਹੀਂ ਰੱਖਦੇ, ਉਹ ਤਾਂ ਆਪਣੇ ਬੇਟੇ ਨੂੰ ਪੀ.ਸੀ.ਐੱਸ. ਬਣਾਉਣ ਲਈ ਭੱਜੇ ਫਿਰਦੇ ਨੇ। ਮੰਤਰੀ ਜੀ ਦਾ ਪਿੱਛਾ ਕਰਦਿਆਂ ਉਹ ਝਿੜੀ ਵਾਲੇ ਡੇਰੇ ਤੇ ਜਾ ਪਹੁੰਚੇ। ਸਾਧ ਦਾ ਤੁਹਾਨੂੰ ਪਤਾ ਈ ਐ, ਕਿਸੇ ਮੰਤਰੀ ਜਾਂ ਅਧਿਕਾਰੀ ਦੇ ਡੇਰੇ ਤੇ ਆਉਣ ਦੀ ਉਡੀਕ 'ਚ ਕੈਮਰਿਆਂ ਵਾਲੇ ਤੇ ਪੱਤਰਕਾਰ ਤਿਆਰ ਬਰ ਤਿਆਰ ਰਹਿੰਦੇ ਨੇ ਤੇ ਫਿਰ ਅਗਲੇ ਦਿਨ ਖਬਰ ਮੁੱਖ ਸੁਰਖ਼ੀਆਂ 'ਚ ਹੁੰਦੀ ਹੈ।' ਮੈਂ ਆਪਣੇ ਮਿੱਤਰ ਕਮਲ ਦੀ ਗੱਲ ਸੁਣ ਕੇ ਅਸਲੀਅਤ ਜਾਣ ਗਿਆ ਪਰ ਮੈਨੂੰ ਇਸ ਗੱਲ ਦਾ ਅਫਸੋਸ ਹੋ ਰਿਹਾ ਸੀ ਕਿ ਇਹ ਸੱਚਾਈ ਉਨ੍ਹਾਂ ਭੋਲੇ-ਭਾਲੇ ਲੋਕਾਂ ਤੱਕ ਕਿਵੇਂ ਪਹੁੰਚੂ ਜਿਹੜੇ ਅਖਬਾਰ ਵਿੱਚ ਜੱਜ ਨੂੰ ਸਾਧ ਮੂਹਰੇ ਗੋਡਨੀਏਂ ਹੁੰਦਿਆਂ ਵੇਖ ਕੇ ਡੇਰੇ ਦੀ ਧੰਨ-ਧੰਨ ਕਰ ਰਹੇ ਹੋਣਗੇ।

98147-22408

# ਨਾਸਤਕਾਂ ਦੇ ਹੱਕ

ਨਰਿੰਦਰ ਚਾਹਲ

ਭਾਰਤ ਵਿੱਚ ਕਈ ਤਰ੍ਹਾਂ ਦੇ ਧਰਮ ਹਨ। ਇਹਨਾ ਧਰਮਾਂ ਨਾਲ ਸੰਬੰਧਤ ਮਸਲੇ ਅਕਸਰ ਹੀ ਅਖਬਾਰਾਂ ਦੀਆਂ ਸੁਰਖੀਆਂ ਬਣਦੇ ਰਹਿੰਦੇ ਹਨ। ਕੋਈ ਬਾਣੀ ਦੇ ਪ੍ਰਸਾਰਨ ਦੀ ਮੰਗ ਕਰਦਾ ਹੈ, ਕੋਈ ਵੇਦਾਂ ਦੀ। ਕੋਈ ਇੱਕ ਸ਼ਹਿਰ ਨੂੰ ਪਵਿੱਤਰ ਕਰਾਰ ਦੇਣ ਦੀ ਮੰਗ ਦਾ ਹੈ, ਕੋਈ ਦੂਜੇ ਨੂੰ। ਇੱਕ ਕਹਿੰਦਾ ਹੈ ਸਰਕਾਰ ਸਾਡੇ ਧਰਮ ਨਾਲ ਵਿਤਕਰਾ ਕਰ ਰਹੀ ਹੈ, ਦੂਜਾ ਕਹਿੰਦਾ ਸਾਡੇ ਨਾਲ।

ਘਰ ਧਰਮਾਂ ਦੇ ਇਸ ਰਾਮ ਰੌਲ਼ੇ 'ਚ ਬੁਰੀ ਤਰ੍ਹਾਂ ਰੁਲ਼ਦ ਇੱਕ ਆਵਾਜ਼ ਹਾਲੇ ਤੱਕ ਕਿਸੇ ਨਹੀਂ ਸੁਣੀ। ਇਹ ਆਵਾਜ਼ ਹੈ ਉਹਨਾਂ ਘੱਟ ਗਿਣਤੀ ਲੋਕਾਂ ਦੀ, ਜੋ ਇਹਨਾਂ ਵੱਖ-ਵੱਖ ਧਰਮਾਂ 'ਚ ਵਿਸ਼ਵਾਸ਼ ਨਹੀਂ ਰੱਖਦੇ। ਜੋ ਵਿਗਿਆਨਕ ਨਜ਼ਰੀਏ ਦੇ ਧਾਰਨੀ ਹਨ। ਜੋ ਹਰ ਗੱਲ ਨੂੰ ਤਰਕ, ਦਲੀਲ ਤੇ ਵਿਗਿਆਨ ਦੀ ਕਸਵੱਟੀ ਤੇ ਪਰਖ ਕੇ ਮੰਨਣ 'ਚ ਯਕੀਨ ਰੱਖਦੇ ਹਨ, ਜਿੰਨ੍ਹਾਂ ਨੂੰ ਆਮ ਤੌਰ 'ਤੇ ਨਾਸਤਕਾਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਇਸ ਨਾਸਤਕ ਵੀ ਧਾਰਮਿਕ ਲੋਕਾਂ ਵਾਂਗ ਭਾਰਤ ਦੇ ਨਾਗਰਿਕ ਹਨ। ਧਾਰਮਿਕ ਲੋਕਾਂ ਵਾਂਗ, ਨਾਸਤਕ ਲੋਕਾਂ ਦੇ ਵੀ ਦਿਲ, ਜਜ਼ਬਾਤ, ਵਿਸ਼ਵਾਸ਼ ਤੇ ਅਕੀਦੇ ਹਨ। ਆਪਣੇ ਕੋਈ ਵੀ ਵਿਚਾਰ ਰੱਖਣ, ਉਹਨਾਂ ਅਨੁਸਾਰ ਜਿਉਣ ਤੇ ਉਹਨਾਂ ਨੂੰ ਫੈਲਾਉਣ ਦਾ ਇਹਨਾਂ ਨੂੰ ਵੀ ਓਨਾ ਹੀ ਹੱਕ ਹੈ, ਜਿੰਨਾ ਕਿਸੇ ਹੋਰ ਨੂੰ। ਨਾਸਤਕਾਂ ਤੋਂ ਤਾਂ ਹਰ ਸਮੇਂ ਮੰਗ ਕੀਤੀ ਜਾਂਦੀ ਹੈ ਕਿ ਉਹ ਦੂਸਰਿਆਂ ਦੇ ਧਾਰਮਿਕ ਜਜ਼ਬਾਤਾਂ ਦਾ ਹਰ ਤਰ੍ਹਾਂ ਖਿਆਲ ਰੱਖਣ, ਅਜਿਹਾ ਕੁਝ ਨਾ ਕਰਨ ਜਿਸ ਨਾਲ ਕਿਸੇ ਦੇ ਧਰਮ ਨੂੰ ਠੇਸ ਪਹੁੰਚਣ ਦਾ ਡਰ ਹੋਵੇ। ਪਰ ਨਾਸਤਕਾਂ ਪ੍ਰਤੀ ਅਜਿਹੇ ਕਿਸੇ ਮੋੜਵੇਂ ਫਰਜ ਦੀ ਕਿਸੇ ਨੂੰ ਘੱਟ ਹੀ ਕਦੇ ਲੋੜ ਮਹਿਸੂਸ ਹੁੰਦੀ ਹੈ। ਸਾਡਾ ਸੰਵਿਧਾਨ, ਕਾਨੂੰਨ, ਸਰਕਾਰ ਅਤੇ ਸਮਾਜ ਵੀ ਨਾਸਤਕਾਂ ਨਾਲ ਲਗਾਤਾਰ ਮਤਰੇਆਂ ਵਾਲਾ ਸਕੂਲ ਕਰਦੇ ਆ ਰਹੇ ਹਨ।

ਭਾਰਤੀ ਸੰਵਿਧਾਨ ਦੁਆਰਾ, ਕੁਝ ਬੰਦਸ਼ਾਂ ਤਹਿਤ, ਭਾਰਤ ਦੇ ਹਰ ਨਾਗਰਿਕ ਨੂੰ ਬੋਲਣ ਦੀ ਅਜ਼ਾਦੀ ਅਤੇ ਖੁੱਲ ਕੇ ਆਪਣੇ ਵਿਚਾਰ ਪ੍ਰਗਟ ਕਰਨ ਦਾ ਬੁਨਿਆਦੀ ਹੱਕ ਦਿੱਤਾ ਗਿਆ ਹੈ। ਇਸ ਦੇ ਨਾਲ ਹੀ ਸੰਵਿਧਾਨ ਦੇ ਆਰਟੀਕਲ 25-26 ਰਾਹੀਂ ਹਰ ਨਾਗਰਿਕ ਨੂੰ ਜ਼ਮੀਰ ਦੀ ਆਜ਼ਾਦੀ ਦਾ ਹੱਕ ਅਤੇ ਕੋਈ ਵੀ ਧਰਮ ਅਪਨਾਉਣ, ਉਸ ਅਨੁਸਾਰ ਚੱਲਣ ਅਤੇ ਆਪਣੇ ਧਰਮ ਨੂੰ ਪ੍ਰਚਾਰਨ ਦਾ ਹੱਕ ਦਿੱਤਾ ਗਿਆ ਹੈ।




ਇਸੇ ਤਰ੍ਹਾਂ ਆਪਣੇ ਧਾਰਮਿਕ ਮਸਲੇ ਆਪ ਹੀ ਨਜਿੱਠਣ, ਚੱਲ ਤੇ ਅੱਚਲ ਜਾਇਦਾਦ ਰੱਖਣ ਤੇ ਖਰੀਦਣ ਦਾ ਹੱਕ ਦਿੱਤਾ ਗਿਆ ਹੈ।

ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਰਾਹੀਂ ਧਰਮ ਦੀ ਅਜ਼ਾਦੀ ਦੇ ਬੁਨਿਆਦੀ ਹੱਕ ਵਿੱਚ ਦਖਲ ਅੰਦਾਜੀ ਕਰਦੇ ਹਰ ਤਰ੍ਹਾਂ ਦੇ ਕਦਮਾਂ ਨੂੰ ਕਾਨੂੰਨੀ ਅਪਰਾਧ ਕਰਾਰ ਦਿੰਦਿਆਂ ਸਖ਼ਤ ਸਜਾਵਾਂ ਦੀ ਵਿਵਸਥਾ ਕਤੀ ਗਈ ਹੈ। ਜਿੰਨਾਂ ਅਨੁਸਾਰ (ਸੰਖੇਪ ਵਿੱਚ) ਕਿਸੇ ਦੇ ਧਰਮ ਦੀ ਬੇਇੱਜ਼ਤੀ ਕਰਨ ਦੇ ਇਰਾਦੇ ਨਾਲ, ਪੂਜਾ ਦੀ ਜਗ੍ਹਾ ਨੂੰ ਨੁਕਸਾਨ ਪਹੁੰਚਾਣਾ ਜਾਂ ਅਪਵਿੱਤਰ ਕਰਨਾ ਜੁਰਮ ਹੈ। ਕਿਸ ਦੇ ਧਾਰਮਿਕ ਜਜ਼ਬਾਤਾਂ ਨੂੰ ਜਾਣ ਬੁੱਝ ਕੇ ਤੇ ਬੁਰੀ ਪਾਵਨਾ ਨਾਲ ਚੋਟ ਪਹੁੰਚਾਣ ਦੇ ਇਰਾਦੇ ਨਾਲ, ਜਬਾਨੀ ਜਾਂ ਲਿਖਤੀ ਸ਼ਬਦਾਂ, ਸੰਕੇਤਾਂ ਜਾਂ ਹੋਰ ਜਾਹਰ ਰੂਪਾਂ ਜਾਂ ਕਿਸੇ ਵੀ ਹੋਰ ਢੰਗ ਰਾਹੀਂ, ਉਸ ਦੇ ਧਰਮ ਜਾਂ ਧਾਰਮਿਕ ਵਿਸਵਾਸ਼ਾਂ ਦੀ ਤੌਹੀਨ ਜਾਂ ਤੌਹੀਨ ਕਰਨ ਦੀ ਕੋਸ਼ਿਸ਼ ਕਰਨਾ ਜੁਰਮ ਹੈ। ਧਾਰਮਿਕ ਪੂਜਾ ਜਾਂ ਧਾਰਮਿਕ ਰਸਮਾਂ ਲਈ ਜੁੜੇ ਕਿਸੇ ਇਕੱਠ 'ਚ ਸੁਚੇਤ ਰੂਪ 'ਚ ਵਿਘਨ ਪਾਉਣਾ ਜੁਰਮ ਹੈ। ਕਿਸੇ ਦਾ ਦਿਲ



ਦੁਖਾਉਣ ਜਾਂ ਕਿਸੇ ਧਰਮ ਦੀ ਤੌਹੀਨ ਕਰਨ ਦੇ ਇਰਾਦੇ ਨਾਲ ਜਾਂ ਇਸ ਦਾ ਗਿਆਨ ਹੁੰਦਿਆਂ ਕਿ ਅਜਿਹਾ ਕਰਨ ਨਾਲ ਕਿਸੇ ਦਾ ਦਿਲ ਦੁਖਣ ਜਾਂ ਧਰਮ ਦੀ ਤੌਹੀਨ ਹੋਣ ਦੀ ਸੰਭਾਵਨਾ ਹੈ, ਕਿਸੇ ਪੂਜਾ ਦੇ ਸਥਾਨ ਜਾਂ ਕਬਰਸਤਾਨ ਜਾਂ ਅਜਿਹੀ ਜਗ੍ਹਾ ਜਿੱਥੇ ਮੋਇਆਂ ਦਾ ਕ੍ਰਿਆਕ੍ਰਮ ਕੀਤਾ ਜਾਂਦਾ ਹੈ, ਮੋਇਆਂ ਦੇ ਸਰੀਰ ਰੱਖੇ ਜਾਂਦੇ ਹਨ, ਅਨੁਚਿਤ ਦਖਲ ਅੰਦਾਜੀ ਕਰਨਾ, ਲਾਸ਼ ਦੀ ਬੇਇੱਜਤੀ ਕਰਨਾ, ਮਰਨੇ ਦੀਆਂ ਰਸਮਾਂ ਲਈ ਜੁੜੇ ਲੋਕਾਂ ਲਈ ਰੁਕਾਵਟ ਖੜੀ ਕਰਨਾ ਜੁਰਮ ਹੈ। ਕਿਸੇ ਬੰਦੇ ਦੇ ਧਾਰਮਿਕ ਜਜ਼ਬਾਤਾਂ ਨੂੰ ਜ਼ਖਮੀ ਕਰਨ ਦੇ ਸੋਚੇ ਸਮਝੇ ਇਰਾਦੇ ਨਾਲ, ਕੋਈ ਸ਼ਬਦ ਕਹਿਣਾ, ਉਸ ਦੀ ਸੁਨਣ ਸਮੀਾ 'ਚ ਕੋਈ ਅਵਾਜ਼ ਕੱਢਣਾ, ਉਸ ਦੇ ਦਿਸਹੱਦੇ 'ਚ ਕੋਈ ਹਰਕਤ ਕਰਨਾ ਜਾਂ ਉਸ ਸਾਹਵੇਂ ਕੋਈ ਚੀਜ ਰੱਖਣਾ ਜੁਰਮ ਹੈ। ਇਹਨਾ ਜੁਰਮਾਂ ਲਈ ਦੋਹਾਂ ਵਿੱਚੋਂ ਕਿਸੇ ਇੱਕ ਪ੍ਰਕਾਰ ਦੀ ਇੱਕ ਸਾਲ ਤੋਂ ਲੈ ਕੇ ਤਿੰਨ ਸਾਲ ਤੱਕ ਦੀ ਸਜਾ ਜਾਂ ਜੁਰਮਾਨਾ ਜਾਂ ਇੱਕੋ ਸਮੇਂ ਦੋਵੇਂ ਸਜਾਵਾਂ ਦੀ ਵਿਵਸਥਾ ਕੀਤੀ ਗਈ ਹੈ। ਜਾਬਤਾ ਫੌਜ਼ਦਾਰੀ ਦੀ ਧਾਰਾ 95 ਮੁਤਾਬਕ ਰਾਜ ਸਰਕਾਰ ਨੂੰ ਅਜਿਹੇ ਕਿਸੇ ਅਖ਼ਬਾਰ, ਕਿਤਾਬ ਜਾਂ ਦਸਤਾਵੇਜ ਨੂੰ ਜਬਤ ਕਰਨ ਦਾ ਅਧਿਕਾਰ ਹੈ ਜਿਸ ਵਿੱਚ ਭਾਰਤੀ ਦੰਡਾਵਲੀ ਦੀ ਧਾਰਾ 295 ਦੇ ਅਨੁਸਾਰ ਦੰਡ ਦੇਣ ਯੋਗ ਸਮੱਗਰੀ ਛਪੀ ਹੋਵੇ।

ਭਾਰਤ ਦੇ ਵਿਆਹ ਸੰਬੰਧੀ ਕਾਨੂੰਨ ਵੀ ਵੱਖ-ਵੱਖ ਧਰਮਾਂ 'ਤੇ ਅਧਾਰਿਤ ਹਨ। ਇਹ ਕਾਨੂੰਨ ਸਿਰਫ਼ ਸੰਬੰਧਤ ਧਰਮ ਦੀਆਂ ਧਾਰਮਿਕ ਹਦਾਇਤਾਂ ਅਨੁਸਾਰ ਸਿਰੇ ਚੜ੍ਹਾਏ ਵਿਆਹ ਨੂੰ ਹੀ ਕਾਨੂੰਨੀ ਮਾਨਤਾ ਪ੍ਰਦਾਨ ਕਰਦੇ ਹਨ। ਸਿਰਫ਼ ਫੁੱਲਾਂ ਦੇ ਹਾਰਾਂ ਨਾਲ ਕੀਤੇ ਗਏ ਵਿਆਹ ਕਾਨੂੰਨ ਦੀਆਂ ਨਜ਼ਰਾਂ ਵਿੱਚ ਕੋਈ ਅਰਥ ਨਹੀਂ ਰੱਖਦੇ। ਸਪੈਸ਼ਲ ਮੈਰਿਜ ਐਕਟ 1954 ਰਾਹੀਂ ਇਹਨਾਂ ਧਾਰਮਿਕ ਰਵਾਇਤਾਂ ਤੋਂ ਬਿਨਾਂ ਵਿਆਹ ਤਾਂ ਕਰਵਾਇਆ ਜਾ ਸਕਦਾ ਹੈ ਪਰ ਇਉਂ ਕਰਨ ਲਈ ਪਹਿਲਾਂ ਵਿਆਹ ਅਫ਼ਸਰ ਦੇ ਦਫ਼ਤਰ ਦੇ ਧੱਕੇ ਖਾਣੇ ਪੈਂਦੇ ਹ, ਕਈ ਤਰ੍ਹਾਂ ਦੀਆਂ ਕਾਗਜ਼ੀ ਕਾਰਵਾਈਆਂ ਕਰਨੀਆਂ ਪੈਂਦੀਆਂ ਹਨ ਤੇ ਫਿਰ ਜਾਇਦਾਦ ਸੰਬੰਧੀ ਆਪਣੇ ਹੱਕਾਂ ਦੇ ਮਾਮਲੇ 'ਚ ਵੀ ਹਾਰ ਖਾਣੀ ਪੈਂਦੀ ਹੈ। ਸਹੁੰ ਦੇ ਕਾਨੂੰਨ ਮੁਤਾਬਕ ਕਿਸੇ ਅਦਾਲਤ ਵਿੱਚ ਗੁਆਹੀ ਦੇਣ ਸਮੇਂ ਸਹੁੰ ਖਾਣੀ ਪੈਂਦੀ ਹੈ ਜਾਂ ਦਫ਼ਤਰੀ ਕੰਮਾਂ ਕਾਜਾਂ ਲਈ ਆਮ ਮੰਗੇ ਜਾਂਦੇ ਹਲਫ਼ੀਆ ਬਿਆਨਾਂ 'ਚ ਵੀ ਸਹੁੰ ਜਾਂ ਪਾਕ ਵਚਨ ਰਾਹੀਂ ਆਪਣੀ ਗੱਲ ਕਹਿਣੀ ਪੈਂਦੀ ਹੈ।

ਇਸ ਤੋਂ ਸਪੱਸ਼ਟ ਜਾਹਰ ਹੁੰਦਾ ਹੈ ਕਿ ਭਾਰਤ ਵਿੱਚ ਧਾਰਮਿਕ ਅਜਾਦੀ ਦੇ ਹੱਕ ਨੂੰ ਤਾਂ ਸੰਵਿਧਾਨਕ ਤੇ ਕਾਨੂੰਨੀ ਤੌਰ 'ਤੇ ਤਸਲੀਮ ਕਰ ਲਿਆ ਗਿਆ ਹੈ ਅਤੇ ਇਸ ਵਿੱਚ ਕਿਸੇ ਕਿਸਮ ਦੀ ਬਾਹਰੀ ਦਖਲ ਅੰਦਾਜ਼ੀ ਨੂੰ ਕਾਨੂੰਨੀ ਅਪਰਾਧ ਕਰਾਰ ਦਿੰਦਿਆਂ ਸਖ਼ਤ ਸਜਾਵਾਂ ਦੀ ਵਿਵਸਥਾ ਕੀਤੀ ਗਈ ਹੈ। ਪਰ ਨਾਸਤਕ ਲੋਕਾਂ ਨੂੰ ਅਜਿਹੇ ਕਿਸੇ ਸੰਵਿਧਾਨਕ ਤੇ ਕਾਨੂੰਨੀ ਹੱਕਾਂ ਤੋਂ ਸਿਰਫ਼ ਵਿਰਵਾ ਹੀ ਨਹੀਂ ਰੱਖਿਆ ਸਗੋਂ ਚਹੁੰ ਕੰਨੀਉਂ ਹੁੰਦੇ ਧਾਰਮਿਕ ਪ੍ਰਚਾਰ ਮੂਹਰੇ ਜੀਭ ਕੱਟ ਕੇ ਸੁਟ ਦਿੱਤਾ ਗਿਆ ਹੈ। ਉਹਨਾਂ ਨੂੰ ਇਹ ਪ੍ਰਚਾਰ ਸੁਣਨਾ ਤਾਂ ਪੈਣਾ ਹੈ ਕਿਉਂਕਿ ਧਰਮ ਪ੍ਰਚਾਰ ਦੀ ਅਜ਼ਾਦੀ ਹੈ। ਪਰ ਉਹ ਬੋਲ ਕੁਝ ਨਹੀਂ ਸਕਦੇ ਕਿਉਂਕਿ ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਸਦਕਾ ਧਰਮ ਵਿਰੋਧੀ ਪ੍ਰਚਾਰ ਦੀ ਮਨਾਹੀ ਹੈ। ਇੰਜ ਸੰਵਿਧਾਨ ਦੇ ਆਰਟੀਕਲ 25 ਅਤੇ ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਰਾਹੀਂ ਨਾਸਤਕ ਲੋਕਾਂ ਦੇ ਬੋਲਣ ਅਤੇ ਖੁੱਲ ਕੇ ਵਿਚਾਰ ਰੱਖਣ ਦੇ ਬੁਨਿਆਦੀ ਹੱਕ ਨੂੰ ਵੀ ਬੁਰੀ ਤਰ੍ਹਾਂ ਛਾਂਗ ਲਿਆ ਗਿਆ ਹੈ। ਵਿਆਹ ਸੰਬੰਧੀ ਕਾਨੂੰਨਾਂ ਰਾਹੀਂ ਧਾਰਮਿਕ ਰਵਾਇਤਾਂ ਨੂੰ ਨਾਸਤਿਕਾਂ ਸਿਰ ਜਬਰੀ ਮੜ੍ਹ ਦਿੱਤਾ ਗਿਆ ਹੈ। ਭਾਰਤੀ ਸੰਵਿਧਾਨ ਤੇ ਕਾਨੂੰਨ ਦਆਂ ਨਜ਼ਰਾਂ ਵਿੱਚ ਨਾਸਤਕ ਲੋਕਾਂ ਦੀ ਕੋਈ ਨਵੇਕਲੀ ਪਹਿਚਾਣ ਨਹੀਂ, ਕੋਈ ਵੱਖਰੀ ਹੋਂਦ ਨਹੀਂ। ਉਹਨਾਂ ਦੇ ਵਿਚਾਰਾਂ ਦਾ ਨਿਰਾਦਰ ਕਰਨਾ, ਉਹਨਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਣਾ, ਉਹਨਾਂ ਨੂੰ ਆਪਣੇ ਵਿਸ਼ਵਾਸ਼ਾਂ ਅਨੁਸਾਰ ਜਿਉਣੋਂ ਰੋਕਣਾ ਕੋਈ ਜੁਰਮ ਨਹੀਂ ਤੇ ਭਾਰਤ ਦੀ ਕਿਸੇ ਅਦਾਲਤ 'ਚ ਇਸ ਦੀ ਕੋਈ ਕਾਨੂੰਨੀ ਚਾਰਾਜੋਈ ਨਹੀਂ।

ਸਿਰਫ਼ ਸੰਵਿਧਾਨ ਤੇ ਕਾਨੂੰਨ ਹੀ ਨਹੀਂ, ਸਮੇਂ ਦੀਆਂ ਸਰਕਾਰਾਂ ਵੀ ਸਦਾ ਸਕੇ ਪੁੱਤਰਾਂ ਵਾਂਗ ਇਹਨਾਂ ਧਰਮਾਂ ਦੇ ਸਿਰ 'ਤੇ ਹੱਥ ਰੱਖਦੀਆਂ ਹਨ। ਧਾਰਮਿਕ ਸਮਾਗਮਾਂ ਤੇ ਧਾਰਮਿਕ ਅਸਥਾਨਾਂ ਲਈ ਸਰਕਾਰੀ ਖਜਾਨੇ ਤੇ ਸਰਕਾਰੀ ਸਾਧਨਾਂ ਦੀ ਵਰਤੋਂ ਅਕਸਰ ਹੀ ਕੀਤੀ ਜਾਂਦੀ ਹੈ। ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੋਂ ਲੈ ਕੇ ਹੇਠਲੇ ਪੱਧਰ ਤੱਕ ਦੇ ਸਰਕਾਰੀ ਅਧਿਕਾਰੀ, ਕਿਸੇ ਵੀ ਕਿਸਮ ਦੇ ਧਾਰਮਿਕ ਸਮਾਗਮ ਵਿੱਚ ਬਿਰਾਜਮਾਨ ਹੋਣ ਦਾ ਘੱਟ ਵੱਧ ਹੀ ਕੋਈ ਮੌਕਾ ਖੁੰਝਣ ਦਿੰਦੇ ਹਨ। ਰੇਡੀਓ ਅਤੇ ਟੀ.ਵੀ. ਧਾਰਮਿਕ ਤੇ ਈਸ਼ਵਰਵਾਦੀ ਸਿਧਾਂਤਾਂ ਦੇ ਪ੍ਰਚਾਰ ਦਾ ਜਬਰਦਸਤ ਹਥਿਆਰ ਬਣੇ ਹੋਏ ਹਨ। ਵਿੱਦਿਅਕ ਢਾਂਚੇ ਰਾਹੀਂ ਧਾਰਮਿਕ ਤੇ ਅਧਿਆਤਮਕ ਨਜ਼ਰੀਏ ਦੀ ਪੁੱਠ, ਬੜੀ ਸੂਖਮਤਾ ਨਾਲ ਕੋਮਲ ਵਿਦਿਆਰਥੀ ਮਨਾਂ 'ਤੇ ਚਾੜ੍ਹੀ ਜਾਂਦੀ ਹੈ। ਸਾਡੀਆਂ ਫਿਲਮਾਂ ਵੀ ਆਮ ਤੌਰ 'ਤੇ ਇਸ ਨਜ਼ਰੀਏ ਦੁਆਲੇ ਹੀ ਘੁੰਮਦੀਆਂ ਹਨ। ਮਸਲਾ ਚਾਹੇ ਦੇਸ਼ ਦੀ ਏਕਤਾ ਦਾ ਹੋਵੇ ਜਾਂ ਅਖੰਡਤਾ ਦਾ ਜਾਂ ਭਾਈਚਾਰਕ ਏਕਤਾ ਦਾ, ਇਦੀ ਵਜ਼ਾਹਤ ਵੱਖ-ਵੱਖ ਧਰਮਾਂ ਦੇ ਸ਼ਲੋਕਾਂ, ਸ਼ਬਦਾਂ ਤੇ ਹਵਾਲਿਆਂ

ਰਾਹੀਂ ਹੀ ਕੀਤੀ ਜਾਂਦੀ ਹੈ। ਗੱਲ ਕੀ, ਧਰਮ ਭਾਰਤੀ ਰਾਜ ਤੇ ਸਿਆਸਤ ਦਾ ਧੁਰਾ ਬਣਿਆ ਹੋਇਆ ਹੈ।

ਇੱਥੇ ਹੀ ਬੱਸ ਨਹੀਂ, ਸਾਡੇ ਸਮਾਜ ਤੇ ਪਰਿਵਾਰ ਦੀ ਹਰ ਅਹਿਮ ਸਰਗਰਮੀ ਵਿੱਚ ਧਰਮ ਦਾ ਬੋਲਬਾਲਾ ਹੈ। ਜੰਮਣਾ, ਵਿਆਹ, ਮਰਨਾ, ਹਰ ਕਿਤੇ ਧਾਰਮਿਕ ਰਸਮਾਂ ਦਾ ਪਹਿਰਾ ਹੈ। ਮੁੱਖ ਧਰਮਾਂ ਦੇ ਨਾਲ-ਨਾਲ ਵੱਖ-ਵੱਖ ਕਿਸਮ ਦੇ ਸਾਧ-ਸੰਤ, ਯੋਗੀ ਬਾਬੇ ਤੇ ਇਹਨਾਂ ਦੇ ਪੰਥ, ਸਾਡੀ ਸਮਾਜਿਕ ਜ਼ਿੰਦਗੀ ਨੂੰ ਲਗਾਤਾਰ ਪ੍ਰਭਾਵਿਤ ਕਰ ਰਹੇ ਹਨ। ਇਸ ਸਭ ਕਾਸੇ ਦੇ ਰਲਵੇਂ ਅਸਰ ਹੇਠ ਅੱਜ ਲਗਭਗ ਸਭ ਸਮਾਜਕ ਕਾਰਜ, ਸਮਾਜਿਕ ਇਕੱਠ, ਧਾਰਮਿਕ ਰੰਗਤ ਵਿੱਚ ਰੰਗੇ ਜਾ ਚੁੱਕੇ ਹਨ। ਭਾਈਚਾਰੇ 'ਚ ਰਹਿੰਦਿਆਂ ਹਰ ਮਨੁੱਖ ਨੂੰ ਇਹਨਾਂ ਸਮਾਜਿਕ ਕਾਰਜਾਂ 'ਚ ਸ਼ਰੀਕ ਹੋਣਾ ਪੈਂਦਾ ਹੈ। ਪਰ ਇਹਨਾ ਸਮਾਜਿਕ ਕਾਰਜਾਂ 'ਚ ਸ਼ਰੀਕ ਹੁੰਦੇ ਨਾਸਤਕ ਵਿਚਾਰਾਂ ਵਾਲੇ ਲੋਕਾਂ ਲਈ ਇੱਕ ਅਜੀਬ ਸਮੱਸਿਆ ਖੜੀ ਹੋ ਜਾਂਦੀ ਹੈ ਕਿ ਉਹ ਆਪਣੇ ਵਿਚਾਰਾਂ, ਅਕੀਦਿਆਂ ਤੋਂ ਉਲਟ ਜਾ ਕੇ, ਸਮਾਜਕ ਕਾਰਜਾਂ ਨਾਲ ਇੱਕ ਮਿੱਕ ਹੋਇਆਂ ਇਹਨਾਂ ਧਾਰਮਿਕ ਰਸਮਾਂ ਰਿਵਾਇਤਾਂ ਨੂੰ ਮੰਨਣ ਜਾਂ ਨਾ ਮੰਨਣ? ਜੇ ਸਮਾਜਕ ਦਬਾਅ ਹੇਠ ਆ ਕੇ ਉਹ ਇਹਨਾਂ ਨੂੰ ਮੰਨਣ ਦਾ ਰਾਹ ਚੁਣਦੇ ਹਨ ਤਾਂ ਉਹਨਾਂ ਨੂੰ ਆਪਣੇ ਆਪ ਨੂੰ ਬੁਰੀ ਤਰ੍ਹਾਂ ਮਾਰਨਾ ਪੈਂਦਾ ਹੈ, ਸ਼ਰਧਾ ਦਾ ਢੌਂਗ ਕਰਨਾ ਪੈਂਦਾ ਹੈ, ਆਪਣੇ ਵਿਸ਼ਵਾਸ਼ ਨਾਲ ਆਪਣੇ ਹੱਥੀਂ ਖਿਲਵਾੜ ਕਰਨਾ ਪੈਂਦਾ ਹੈ। ਜੇ ਅਜਿਹਾ ਨਹੀਂ ਕਰਦੇ ਤਾਂ ਧਾਰਮਿਕ ਲੋਕਾਂ ਦੀ ਕਰੋਪੀ ਮੁੱਲ ਲੈਣੀ ਪੈਂਦੀ ਹੈ, ਭਾਈਚਾਰੇ ਦਾ ਮੂੰਹ ਵਿੰਗਾ ਕਰਨਾ ਪੈਂਦਾ ਹੈ। ਕਿਉਂਕਿ ਉਹਨਾਂ ਦੀ ਅਜਿਹੀ ਹਰਕਤ ਨੂੰ ਧਾਰਮਿਕ ਲੋਕਾਂ ਵੱਲੋਂ ਅਕਸਰ ਹੀ ਆਪਣੇ ਧਰਮ ਦਾ ਅਪਮਾਨ ਸਮਝਿਆ ਜਾਂਦਾ ਹੈ।

ਇੰਜ ਅਸੀਂ ਦੇਖਦੇ ਹਾਂ ਕਿ ਧਰਮ, ਰਾਜ ਤੇ ਸਮਾਜ ਸਾਰਿਆਂ ਨੇ ਰਲ਼ ਕੇ ਇੱਕ ਅਜਿਹਾ ਮਾਹੌਲ ਸਿਰਜਿਆ ਹੋਇਆ ਹੈ ਕਿ ਭਾਰਤ ਸਿਰਫ਼ ਧਾਰਮਿਕ ਲੋਕਾਂ ਦਾ ਦੇਸ਼ ਬਣ ਕੇ ਰਹਿ ਗਿਆ ਹੈ। ਨਾਸਤਕਾਂ ਦੇ ਨਾਂ ਨਾਲ ਜਾਣੇ ਜਾਂਦੇ ਲੋਕਾਂ ਲਈ ਆਪਣੀ ਮਰਜੀ ਤੇ ਵਿਚਾਰਾਂ, ਵਿਸ਼ਵਾਸ਼ਾਂ ਅਨੁਸਾਰ ਜਿਉਣਾ ਜੇ ਅਸੰਭਵ ਨਹੀਂ ਤਾਂ ਦੁੱਭਰ ਜਰੂਰ ਹੋ ਨਿੱਬੜਿਆ ਹੈ। ਇਹਨਾਂ ਲੋਕਾਂ ਦੇ ਵਿਚਾਰਾਂ ਅਕੀਦਿਆਂ ਦਾ ਮਾੜਾ ਮੋਟਾ ਖਿਆਲ ਰੱਖਣ ਦੀ ਗੱਲ ਤਾਂ ਦੂਰ ਰਹੀ, ਸਗੋਂ ਉਹਨਾਂ ਨੂੰ ਪੈਰ ਪੈਰ 'ਤੇ ਆਪਣੇ ਵਿਚਾਰਾਂ ਤੋਂ ਉਲਟ ਵਿਚਾਰਾਂ ਨੂੰ ਕਬੂਲਣ, ਇਹਨਾਂ ਦੀ ਈਨ ਮੰਨਣ ਤੇ ਇਹਨਾਂ ਤਾਬਿਆ 'ਚ ਚੱਲਣ ਲਈ ਮਜਬੂਰ ਕੀਤਾ ਜਾਂਦਾ ਹੈ।

ਅੰਕ: ਮਈ 1989

ਬਾਲ ਕੋਨਾ

## ਅਸੀਂ ਵਿਗਿਆਨਕ ਯੁਗ ਦੇ ਬੱਚੇ



ਸੇਵਕ ਸਿੰਘ ਸ਼ਮੀਰੀਆ

ਅਸੀਂ ਵਿਗਿਆਨਕ ਯੁਗ ਦੇ ਬੱਚੇ,
ਸੋਚ ਵਿਗਿਆਨ ਲਿਆਵਾਂਗੇ।
ਤਰਕਸ਼ੀਲ ਦਾ ਫੜ ਕੇ ਪੱਲਾ,
ਅੰਧਵਿਸ਼ਵਾਸ ਮਿਟਾਵਾਂਗੇ।

ਧਾਗਾ ਤਵੀਤ ਲਿਆਉਣ ਮਾਪੇ,
ਨਾ ਡੋਲੇ, ਗਲ ਪਾਉਣਾ ਹੈ।
ਘੂਰ ਘੱਪ ਜੇ ਕਰਨ ਲੱਗੇ ਤਾਂ,
ਤਰਕ ਨਾਲ ਸਮਝਾਉਣਾ ਹੈ।
ਸਾਧਾਂ ਕੋਲੋਂ ਲਿਆਂਦੀਆਂ ਪੁੜੀਆਂ,
ਨਾ ਭੁੱਲ ਕੇ ਵੀ ਖਾਵਾਂਗੇ।
ਅਸੀਂ ਵਿਗਿਆਨਕ ਯੁਗ ਦੇ ਬੱਚੇ...

ਪੁਨਰ ਜਨਮ ਜਾਂ ਨਰਕ-ਸਵਰਗ ਦੀ,
ਸੁਣਨਾ ਨਹੀਂ ਕਹਾਣੀ ਨੂੰ।
ਪਵਿੱਤਰ ਸਮਝ ਨਾ ਛਿੱਟੇ ਮਾਰਨੇ,
ਅਸੀਂ ਗੰਗਾ ਦੇ ਪਾਣੀ ਨੂੰ।
ਇਸੇ ਧਰਤੀ ਨੂੰ ਮਿਹਨਤ ਕਰਕੇ,
ਅਸੀਂ ਸਵਰਗ ਬਣਾਵਾਂਗੇ।

ਭੂਤ-ਪ੍ਰੇਤ ਜਾਂ ਮੜ੍ਹੀ ਮਸਾਣੀ,
ਨਾ ਸੁਪਨੇ ਵੀ ਮੰਨਾਂਗੇ,
ਮਰਗ ਵਗੈਰਾ ਹੋਏ ਸਿਰ ਪਾਸੇ,
ਨਾ ਘੜੀਆਂ ਨੂੰ ਭੰਨਾਂਗੇ।
ਗਰੁੜ ਪੁਰਾਣ ਕੋਈ ਗੀਤਾ ਗ੍ਰੰਥ ਦਾ,
ਨਾ ਹੀ ਪਾਠ ਕਰਾਵਾਂਗੇ,
ਅਸੀਂ ਵਿਗਿਆਨਕ ਯੁਗ ਦੇ ਬੱਚੇ...

ਚੇਲੇ ਚਪਟੇ, ਸਾਧ ਬੂਬਣੇ,
ਅਸਾਂ ਸਭ ਮੂਹਰੇ ਲਾਉਣੇ ਨੇ,
ਇਨ੍ਹਾਂ ਵਿਹਲੜ ਲੋਕਾਂ ਤਾਈ,
ਨਾ ਹੀ ਕੁੱਕੜ ਖਵਾਉਣੇ ਨੇ,
ਸੇਵਕ ਕੋਟ ਸ਼ਮੀਰੀਏ,
ਭੋਲੇ ਲੋਕਾਂ ਨੂੰ ਸਮਝਾਵਾਂਗੇ।
ਅਸੀਂ ਵਿਗਿਆਨਕ ਯੁਗ ਦੇ ਬੱਚੇ...

95922-47703



ਕੇਰਲਾ ਦੇ ਤਰਕਸ਼ੀਲਾਂ ਦੀ ਜਿੱਤ

# 'ਦੈਵੀ ਰੌਸ਼ਨੀ' ਦਾ ਹਨੇਰਾ ਦੂਰ

'ਮਕਰ ਜਯੋਤੀ' ਯਾਨੀ ਅਕਾਸ਼ 'ਚੋਂ ਪ੍ਰਗਟ ਹੁੰਦੀ 'ਦੈਵੀ ਰੌਸ਼ਨੀ' ਦਾ ਦੀਦਾਰ ਸਾਬਰੀ ਮਾਲਾ ਮੰਦਰ ਵਿੱਚ ਹੁੰਮ ਹੁੰਮਾ ਕੇ ਪੁੱਜੇ ਸ਼ਰਧਾਲੂਆਂ ਲਈ ਇੱਕ ਰੂਹਾਨੀ ਅਨੁਭਵ ਹੋ ਨਿੱਬੜਦਾ ਹੈ। ਹਰ ਵਰ੍ਹੇ 14 ਜਨਵਰੀ ਦੇ ਦਿਨ ਲੱਖਾਂ ਦੀ ਗਿਣਤੀ ਵਿੱਚ ਸ਼ਰਧਾਲੂ ਇਸ ਘੜੀ ਦੀ ਬੜੀ ਬਿਹਬਲਤਾ ਨਾਲ ਉਡੀਕ ਕਰਦੇ ਹਨ। ਉਹਨਾ ਤੋਂ ਤਿੰਨ ਕਿਲੋਮੀਟਰ ਦੂਰ ਇੱਕ ਪਹਾੜੀ ਦੀ ਚੋਟੀ ਤੋਂ ਤਿੰਨ ਵਾਰ ਰੌਸ਼ਨੀ ਪ੍ਰਗਟ ਹੁੰਦੀ ਹੈ, ਭੀੜ 'ਸਵਾਮੀ ਸ਼ਰਨਮ ਅਯੱਪਾ' ਦਾ ਜਾਪ ਕਰਦੀ ਹੈ, ਰੌਸ਼ਨੀ ਹੌਲੀ ਹੌਲੀ ਅਲੋਪ ਹੋ ਜਾਂਦੀ ਹੈ ਅਤੇ ਸ਼ਰਧਾਲੂਆਂ ਦੀ ਅਥਾਹ ਭੀੜ ਇਸ ਦੈਵੀ ਰੌਸ਼ਨੀ ਦੁਆਰਾ ਮਨਾਂ ਵਿੱਚ ਪਾਏ ਹਨੇਰੇ ਨੂੰ ਲੈ ਕੇ ਵਾਪਸ ਆਪੋ-ਆਪਣੇ ਘਰਾਂ ਨੂੰ ਪਰਤ ਜਾਂਦੀ ਹੈ।

ਕੇਰਲਾ ਵਿੱਚ ਸਥਿੱਤ 18 ਪਹਾੜੀਆਂ ਦੀ ਲੜੀ 'ਚ ਇੱਸ ਉੱਪਰ ਸਾਬਰੀਮਾਲਾ ਮੰਦਰ ਸਥਾਪਤ ਹੈ ਅਤੇ ਦੋ ਪਹਾੜੀਆਂ ਛੱਡ ਕੇ ਇਸ ਹੋਰ ਉੱਪਰ ਇਹ 'ਮਕਰ ਜਯੋਤੀ' ਦੇ ਨਾਮ ਨਾਲ ਜਾਣੀ ਜਾਂਦੀ ਰੌਸ਼ਨੀ ਪ੍ਰਗਟ ਹੁੰਦੀ ਹੈ। ਹਰ ਸਾਲ 'ਮਕਰ ਜਯੋਤੀ' ਦੀ ਘਟਨਾ ਤੋਂ ਪਹਿਲਾਂ ਅਯੱਪਾ ਦੇ ਬੁੱਤ ਨੂੰ, ਜੋ ਮੰਦਰ ਵਿੱਚ ਸਥਿੱਤ ਹੈ, ਪੰਡਾਲਮ ਸ਼ਾਹੀ ਘਰਾਣੇ ਦੇ ਸਾਂਭੇ ਗਹਿਣਿਆਂ ਨਾਲ ਸਜਾਇਆ ਜਾਂਦਾ ਹੈ। ਸ਼ਰਧਾਲੂ ਨੰਗੇ ਪੈਰੀਂ, ਧੂਮ-ਧਾਮ ਨਾਲ ਗਹਿਣਿਆਂ ਸਮੇਤ ਪੰਡਾਲਮ ਤੋਂ ਸਾਬਰੀਮਾਲਾ ਤੱਕ 88 ਕਿਲੋਮੀਟਰ ਦੀ ਯਾਤਰਾ 38 ਘੰਟਿਆਂ ਵਿੱਚ ਨਿਬੇੜਦੇ ਹਨ।

ਸਾਬਰੀਮਾਲਾ 'ਚ ਆਉਣ ਵਾਲੇ ਸ਼ਰਧਾਲੂਆਂ ਦੀ ਬਹੁ-ਗਿਣਤੀ ਤਾਮਿਲਨਾਡੂ ਅਤੇ ਆਂਧਰਾ ਪ੍ਰਦੇਸ਼ ਦੇ ਗਰੀਬ ਅਤੇ ਅਨਪੜ੍ਹ ਲੋਕਾਂ ਦੀ ਹੁੰਦੀ ਹੈ। ਕੇਰਲਾ 'ਚੋਂ ਆਉਣ ਵਾਲਿਆਂ ਦੀ ਗਿਣਤੀ ਮੁਕਾਬਲਤਨ ਘੱਟ ਹੈ। 1988 ਵਿੱਚ ਸ਼ਰਧਾਲੂਆਂ ਦੀ ਕੁੱਲ ਗਿਣਤੀ 19 ਲੱਖ ਤੀਕ ਪਹੁੰਚ ਗਈ। ਪਰੰਤੂ ਮੰਦਰ ਵਿੱਚ 10 ਸਾਲ ਤੋਂ ਲੈ ਕੇ 50 ਸਾਲ ਤੱਕ ਦੀ ਉਮਰ ਦੀਆਂ ਔਰਤਾਂ ਨੂੰ ਆਉਣ ਦੀ ਮਨਾਹੀ ਹੈ। ਇਸ ਮੰਦਰ ਦਾ ਪ੍ਰਬੰਧ ਟਰਾਵਨ ਕੋਰ ਦੇਵਾਸਮ ਬੋਰਡ (ਕੇਰਲਾ) ਚਲਾਉਂਦਾ ਹੈ। ਜਿਸ ਦੇ ਖਿਲਾਫ਼ ਪੜਤਾਲੀਆ ਕਮਿਸ਼ਨਾਂ ਨੇ ਚੜ੍ਹਾਵਿਆਂ ਵਿੱਚ ਹੋਏ ਘਪਲਿਆਂ ਦੇ ਕਈ ਦੋਸ਼ ਲਾਇ ਹਨ। ਬੋਰਡ ਦੇ ਤਿੰਨ ਮੈਂਬਰ ਹੁੰਦੇ ਹਨ, ਜਿੰਨ੍ਹਾਂ ਲਾਏ ਪ੍ਰਧਾਨ ਸਿਆਸੀ ਤੌਰ 'ਤੇ ਮਨੋਨੀਤ ਹੁੰਦਾ ਹੈ ਅਤੇ ਬਾਕੀ ਦੋ ਮੈਂਬਰਾਂ ਦੀ ਚੋਣ ਅਸੈਂਬਲੀ ਦੇ ਹਿੰਦੂ ਮੈਂਬਰਾਂ ਦੁਆਰਾ ਹੁੰਦੀ ਹੈ।

ਮਿਥਿਹਾਸ: ਸਾਬਰੀਮਾਲਾ ਮੰਦਰ ਨਾਲ ਇੱਕ ਦੰਤ ਕਥਾ ਵੀ

ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

ਤਰਕਸ਼ੀਲ

ਅੰਦਰ ਪੜ੍ਹੋ
1 ਦੈਵੀ ਰੌਸ਼ਨੀ ਦਾ ਹਨੇਰਾ
2 ਪੜਤਾਲ ਤੋਂ ਇਨਕਾਰੀ
3 ਸੀ.ਐਮ.ਸੀ. ਵਿੱਚ ਭੂਤਾਂ
4 ਖੁਦਕਸ਼ੀ ਚਿੱਠੀ
5 ਲੇਖ ਮੁਕਾਬਲਾ
6 ਜਿੰਨੀ ਦੀ ਸ਼ਰਾਰਤ
7 ਸਰਗਰਮੀਆਂ
8 ਪਾਠਕ ਵਿਚਾਰ ਮੰਚ
ਅਤੇ ਹੋਰ ਲੇਖ ਆਦਿ

ਜੋੜੀ ਗਈ ਹੈ ਜਿਸ ਨੇ ਸ਼ਰਧਾਲੂਆਂ ਦੀਆਂ ਭਾਵਨਾਵਾਂ ਅਤੇ ਕਲਪਨਾ ਨੂੰ ਮੱਲਿਆ ਹੋਇਆ ਹੈ। ਇਸ ਦੇ 'ਥਾਂਤਰੀ' ਦੇ ਨਾਮ ਨਾਲ ਜਾਣੇ ਜਾਂਦੇ ਪੁਜਾਰੀ ਅਨੁਸਾਰ ਜਦੋਂ ਦੁੱਧ ਦੇ ਸਮੁੰਦਰ ਨੂੰ ਰਿੜਕ ਕੇ ਅੰਮ੍ਰਿਤ ਕੱਢਿਆ ਗਿਆ ਤਾਂ ਉਹ ਦੈਂਤਾਂ ਦੇ ਹੱਥ ਆ ਗਿਆ, ਜਿਸ ਨੇ ਦੇਵਤਿਆਂ 'ਚ ਹਫੜਾ-ਦਫੜੀ ਪਾ ਦਿੱਤੀ। ਵਿਸ਼ਨੂੰ ਨੇ ਮੋਹਣੀ ਦਾ ਰੂਪ ਧਾਰ ਕੇ ਦੈਂਤਾਂ ਤੋਂ ਅੰਮ੍ਰਿਤ ਹਥਿਆ ਲਿਆ। ਇਸ ਉਪਰੰਤ ਸ਼ਿਵਜੀ ਦੀ ਨਜ਼ਰ ਮੋਹਣੀ ਤੇ ਪਈ ਅਤੇ ਦੋਵੇਂ ਪ੍ਰੇਮ ਤੰਦਾਂ ਵਿੱਚ ਬੱਝ ਗਏ। ਦੋਹਾਂ ਦੇ ਮਿਲਾਪ ਤੋਂ ਅਯੱਪਾ ਨਾਂ ਦਾ ਲੜਕਾ ਪੈਦਾ ਹੋਇਆ। ਨਜਾਇਜ਼ ਔਲਾਦ ਹੋਣ ਕਾਰਨ ਉਸਨੂੰ ਪਾਂਬਾ ਦਰਿਆ ਦੇ ਕੰਢੇ ਲਾਵਾਰਿਸ ਛੱਡ ਦਿੱਤਾ ਗਿਆ, ਜਿੱਥੋਂ ਉਸ ਨੂੰ ਸ਼ਿਕਾਰ ਖੇਡਣ ਆਇਆ ਪੰਡਾਲਮ ਦਾ ਰਾਜਾ ਚੁੱਕ ਕੇ ਲੈ ਗਿਆ। ਬੇ-ਔਲਾਦ ਹੋਣ ਕਾਰਨ ਰਾਜੇ ਨੇ ਉਹਨੂੰ ਗੋਦ ਲੈ ਲਿਆ। ਪਰ ਬਾਅਦ ਵਿੱਚ, ਇੱਕ ਲੜਕੇ ਨੂੰ ਜਨਮ ਦੇਣ ਕਰਕੇ, ਰਾਣੀ ਦਾ ਮਨ ਬਦਲ ਗਿਆ ਅਤੇ ਉਸ ਨੇ ਅਯੱਪਾ ਨੂੰ ਖਤਮ ਕਰਨ ਦੀ ਸੋਚੀ। ਬੀਮਾਰੀ ਦਾ ਬਾਹਨਾ ਕਰਕੇ ਸ਼ੇਰਨੀ ਦਾ ਦੁੱਧ ਲਿਆਉਣ ਦੀ ਮੰਗ ਕੀਤੀ। ਅਯੱਪਾ ਰਾਜਾ ਦੇ ਮਨ੍ਹਾਂ ਕਰਦਿਆਂ ਵੀ ਦੁੱਧ ਲੈਣ ਲਈ ਜੰਗਲ ਵੱਲ ਚੱਲ ਪਿਆ। ਉਹ ਸ਼ੇਰਨੀ ਦੀ ਘੋੜੀ ਵਾਂਗ ਸਵਾਰੀ ਕਰਕੇ ਘਰ ਪਰਤਿਆ।

ਲੋਕਾਂ ਵਿੱਚ ਅਯੱਪਾ ਦੀ ਲੁਕੀ ਹੋਈ ਸ਼ਕਤੀ ਉਜਾਗਰ ਹੋ ਗਈ। ਉਹ ਫੇਰ ਜੰਗਲ ਵੱਲ ਚਲਾ ਗਿਆ ਅਤੇ ਇਹ ਕਹਿ ਕੇ ਅਲੋਪ ਹੋ ਗਿਆ ਕਿ ਉਹ ਸ਼ਰਧਾਲੂਆਂ ਨੂੰ ਸਾਲ ਵਿੱਚ ਇੱਕ ਵਾਰ ਪੋਨੰਮਬਾਲਾ ਮੇਦੂ ਦੇ ਸਥਾਨ ਤੇ ਦਰਸ਼ਨ ਦੇਵੇਗਾ। ਇਹ ਸਥਾਨ ਸੰਘਣੇ ਜੰਗਲ ਵਿੱਚ ਹੋਣ ਕਾਰਨ ਸ਼ਰਧਾਲੂਆਂ ਲਈ ਅਪਹੁੰਚ ਸੀ। ਉਸ ਥਾਂ ਤੋਂ ਦੋ ਪਹਾੜੀਆਂ ਪਰ੍ਹੇ ਇੱਕ ਹੋਰ ਪਹਾੜੀ ਦੀ ਸਿਖਰ ਤੇ ਸਾਬਰੀਮਾਲਾ ਦਾ ਮੰਦਰੀ ਉਸਾਰਿਆ ਗਿਆ। ਅਜਿਹੀਆਂ ਹੋਰ ਦੰਦ-ਕਥਾਵਾਂ ਵੀ ਪ੍ਰਚੱਲਿਤ ਹਨ।

**ਰੌਸ਼ਨੀ ਦੀ ਅਸਲੀਅਤ:** ਸਰਕਾਰ ਦੀ ਸਰਪ੍ਰਸਤੀ ਪ੍ਰਾਪਤ ਇਸ ਮੰਦਰ ਵਿੱਚ ਉਪਰੋਕਤ ਅਡੰਬਰ ਰਚ ਕੇ ਅਣਜਾਣ ਲੋਕਾਂ ਦੀ ਆਰਥਿਕ ਲੁੱਟ ਹੀ ਨਹੀਂ ਕੀਤੀ ਜਾਂਦੀ ਸਗੋਂ ਅੱਜ ਦੇ ਵਿਗਿਆਨਕ ਯੁੱਗ ਵਿੱਚ ਉਹਨਾਂ ਦੀ ਚੇਤਨਾਂ ਨੂੰ ਵਹਿਮ ਦੀ ਅੰਨੀ ਗਲੀ ਵਿੱਚ ਸਹਿਵਨ ਹੀ ਭੇਜ ਦਿੱਤਾ ਜਾਂਦਾ ਹੈ। ਅਸਲ ਵਿੱਚ ਕੀਤਾ ਇਹ ਜਾਂਦਾ ਹੈ ਕਿ ਸ਼ਾਮ ਨੂੰ ਜਦ ਹਨੇਰਾ ਢਲ ਜਾਂਦਾ ਹੈ ਤਾਂ ਪੁਜਾਰੀ ਉਸ ਪਹਾੜੀ 'ਤੇ ਪਹੁੰਚ ਜਾਂਦੇ ਹਨ ਅਤੇ ਇੱਕ ਵੱਡੇ ਬਰਤਨ ਵਿੱਚ ਮੁਸ਼ਕ ਕਾਫੂਰ ਬਾਲ ਕੇ ਉਸ ਨੂੰ ਤਿੰਨ ਵਾਰੀ ਸਿਰ ਤੋਂ ਉੱਪਰ ਚੁੱਕ ਕੇ ਦਿਖਾ ਦਿੰਦੇ ਹਨ। ਅੰਧ ਵਿਸ਼ਵਾਸੀ ਭੀੜ ਉਸ ਤੋਂ ਤਿੰਨ ਕਿਲੋਮੀਟਰ ਦੂਰ ਮੰਦਰ ਕੋਲ ਖੜ੍ਹੀ ਇਹ 'ਕੌਤਕ' ਵੇਖ ਕੇ ਨਿਹਾਲ ਹੋ ਜਾਂਦੀ ਹੈ ਅਤੇ ਸਮਝਦੀ ਹੈ ਕਿ ਰੌਸ਼ਨੀ 'ਅਯੱਪਾ' ਦੀ ਸ਼ਕਤੀ ਨਾਲ ਹੀ ਪੈਦਾ ਹੋਈ ਹੈ। ਪਹਿਲੇ ਸਮਿਆਂ ਵਿੱਚ ਉਸ ਪਹਾੜੀ ਵੱਲ ਜਾ ਕੇ ਅਸਲੀਅਤ ਜਾਣਨ ਦਾ ਕੋਈ ਹੌਂਸਲਾ ਨਹੀਂ ਕਰਦਾ ਸੀ ਅਤੇ ਹੁਣ ਪਿਛਲੇ ਕੁਝ ਸਾਲਾਂ ਤੋਂ ਪੁਲਿਸ ਅਤੇ ਪ੍ਰਬੰਧਕ ਉੱਧਰ ਕਿਸੇ ਨੂੰ ਜਾਣ ਹੀ ਨਹੀਂ ਦਿੰਦੇ।

**ਪੜਤਾਲ ਅਤੇ ਪ੍ਰਚਾਰ:-** ਇਸ ਸਾਰੇ ਪਾਖੰਡ ਦਾ ਭਾਂਡਾ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੀ ਕੇਰਲ ਸ਼ਾਖ ਦੇ ਵਰਕਰਾਂ ਨੇ ਭੰਨਿਆ। 1980 ਵਿੱਚ ਰੈਸ਼ਨਲਿਸਟ ਐਸੋਸੀਏਸ਼ਨ ਦੇ ਦੋ ਵਲੰਟੀਅਰ ਸਖੁਮਾਰਨ ਧਾਨੂ, ਵਾਚਾਪੁਰਮ ਅਤੇ ਟੀ.ਐੱਨ.ਬਾਬੂ, ਮਕਰ ਜਯੋਤੀ ਦੇ ਰਹੱਸ ਦੀ ਪੜਤਾਲ ਲਈ ਨਿਸਚਿਤ ਸਮੇਂ ਤੋਂ ਪਹਿਲਾਂ ਹੀ ਦੇਵੀ ਰੌਸ਼ਨੀ ਵਾਲੀ ਪਹਾੜੀ ਦੇ ਨੇੜੇ ਜੰਗਲ ਵਿੱਚ ਛੁਪ ਗਏ। ਉਹਨਾਂ ਨੇ ਵੇਖਿਆ ਕਿ ਤਿੰਨ ਜੀਪਾਂ ਉੱਥੇ ਆਈਆਂ, ਜਿੰਨ੍ਹਾਂ ਵਿੱਚੋਂ ਇੱਕ ਕੇਰਲਾ ਰਾਜ ਬਿਜਲੀ ਬੋਰਡ, ਦੂਜੀ ਪੁਲਿਸ ਵਿਭਾਗ (ਨੰ: 2672) ਅਤੇ ਤੀਸਰੀ ਦੇਵਾਸਮ ਬੋਰਡ (ਨੰ: ਕੇ.ਆਰ.ਟੀ 2951) ਦੀ ਸੀ। ਉਹਨਾਂ ਵਿੱਚੋਂ ਕੁਝ ਆਦਮੀ ਉੱਤਰੇ ਅਤੇ ਪਹਾੜੀ ਉੱਤੇ ਪਹੁੰਚੇ। ਉਹਨਾਂ ਇੱਕ ਦੇਗਚੇ ਵਿੱਚ ਮੁਸ਼ਕ ਕਾਫੂਰ ਬਾਲਿਆ ਅਤੇ ਦੇਗਚਾ ਆਪਣੇ ਸਿਰਾਂ ਤੋਂ ਉੱਪਰ ਚੁੱਕ ਕੇ ਲਾਟ ਦੂਰ ਖੜ੍ਹੀ ਭੀੜ ਨੂੰ ਦਿਖਾਈ ਗਈ ਅਤੇ ਫਿਰ ਲਾਟ ਬੁਝਾ ਦਿੱਤੀ। ਉਹਨਾਂ ਤਿੰਨ ਵਾਰ ਅਜਿਹਾ ਕੀਤਾ। ਇਸ ਸਾਰਾ ਕੁਝ ਜਾਣ ਲੈਣ ਤੋਂ ਬਾਅਦ ਸੁਸਾਇਟ ਵੱਲੋਂ ਇਸ ਖਿਲਾਫ਼ ਪ੍ਰਚਾਰ ਮੁਹਿੰਮ ਵਿੱਢੀ ਗਈ। 1981 ਵਿੱਚ ਸੁਸਾਇਟੀ ਦੇ ਵਰਕਰ 'ਮਕਰ ਜਯੋਤੀ' ਦੇ ਸਮੇਂ ਨਾਲ ਲੱਗਦੀ ਦੂਜੀ ਪਹਾੜੀ ਉੱਪਰ ਗਏ। ਉਹਨਾਂ ਨੇ ਉੱਥੇ 3-4 ਜੋਤਾਂ ਹੋਰ ਬਾਲ ਲਈਆਂ। ਸ਼ਰਧਾਲੂ ਅੱਗੇ ਪ੍ਰਗਟ ਹੁੰਦੀਆਂ ਤਿੰਨ ਜੋਤਾਂ ਦੀ ਬਜਾਏ 7-8 ਜੋਤਾਂ ਵੇਖ ਕੇ ਹੈਰਾਨ ਹੋ ਗਏ ਅਤੇ ਉੱਥੋਂ ਦੇ ਪੁਜਾਰੀ ਅਤੇ ਸਰਕਾਰੀ ਬੰਦੇ ਘਬਰਾ ਗਏ। ਇਸ ਤੋਂ ਬਾਅਦ ਉੱਧਰ ਪੁਲਿਸ ਦਾ ਪਹਿਰਾ ਲਗਾ ਦਿੱਤਾ ਗਿਆ। 1982 ਵਿੱਚ ਤਰਕਸ਼ੀਲ ਸੁਸਾਇਟੀ ਦੀ ਅਗਵਾਈ ਵਿੱਚ ਬਹੁਤ ਸਾਰੇ ਲੋਕ ਉਸ ਪਹਾੜੀ ਵੱਲ ਜਾਣ ਲੱਗੇ ਪਰ ਪੁਲਿਸ ਨੇ ਲਾਠੀਚਾਰਜ ਕਰਕੇ ਉੱਧਰ ਨਾ ਜਾਣ ਦਿੱਤਾ। 1983 ਵਿੱਚ ਪੁਲਿਸ ਹਵਾਲਦਾਰ ਸਰੀਨੀ ਪੱਥਨਮ ਦੀ ਡਿਊਟੀ ਮਕਰ ਜਯੋਤੀ ਵਾਲੀ ਜਗ੍ਹਾ 'ਤੇ ਲੱਗੀ। ਇਹ ਹਵਾਲਦਾਰ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਸੀ। ਉਸ ਨੇ ਆਪਣੀ ਅੱਖੀਂ ਦੇਖੇ ਇਸ ਪਾਖੰਡ ਬਾਰੇ ਲੋਕਾਂ ਨੂੰ ਦੱਸਿਆ ਅਤੇ ਅਖ਼ਬਾਰਾਂ ਵਿੱਚ ਲੇਖ ਲਿਖੇ ਕਿ ਕਿਵੇਂ ਇਹ ਸਾਰਾ ਕੁਝ ਸਰਕਾਰ ਅਤੇ ਪੁਲਿਸ ਦੀ ਸਪ੍ਰਸਤੀ ਵਿੱਚ ਕੀਤਾ ਜਾਂਦਾ ਹੈ। ਉਸ ਨੇ ਇਸ ਪਾਖੰਡ ਵਿੱਚ ਸ਼ਾਮਿਲ ਸਾਰੇ ਸਰਕਾਰੀ ਬੰਦਿਆਂ ਦਾ ਪਰਦਾ ਫਾਸ਼ ਕੀਤਾ। ਅਧਿਕਾਰੀਆਂ ਵੱਲੋਂ ਉਸ 'ਤੇ ਪੁਲਿਸ ਦੇ ਗੁਪਤ ਭੇਦ ਦੱਸਣ ਦੇ ਦੋਸ਼ ਹੇਠ ਕਾਰਵਾਈ ਸ਼ੁਰੂ ਕੀਤੀ ਗਈ। ਜਿਸ 'ਤੇ ਉਸ ਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਅਜ ਕੱਲ ਉਹ ਤਰਕਸ਼ੀਲ ਸੁਸਾਇਟੀ ਦਾ ਸਰਗਰਮ ਵਰਕਰ ਹੈ।

**ਆਖਰ ਸਰਕਾਰ ਨੂੰ ਜਨਤਕ ਤੌਰ 'ਤੇ ਮੰਨਣਾ ਪਿਆ:** ਇਸ ਤਰ੍ਹਾਂ ਇਸ ਪਾਖੰਡ ਦਾ ਸਾਰਾ ਭਾਂਡਾ ਭੰਨੇ ਜਾਣ ਤੋਂ ਬਾਅਦ ਵੀ ਮੰਦਰ ਦੇ ਪ੍ਰਬੰਧਕ ਇਸ ਨੂੰ 'ਦੈਵੀ' ਘਟਨਾ ਗਰਦਾਨਣ ਲਈ ਅਤੇ ਸਰਕਾਰ ਉਹਨਾਂ ਨੂੰ ਸੁਰੱਖਿਆ ਦੇਣ ਲਈ ਬਜਿਦ ਸੀ। ਪਰ ਤਰਕਸ਼ੀਲਾਂ ਵੱਲੋਂ ਚਲਾਈ ਮੁਹਿੰਮ ਜ਼ੋਰ ਫੜਦੀ ਗਈ। ਇਸ ਸਾਲ ਵੀ ਤਰਕਸ਼ੀਲ ਸੁਸਾਇਟੀ ਵੱਲੋਂ ਪਿੰਡਾਂ ਕਸਬਿਆਂ ਵਿੱਚ ਜ਼ਬਰਦਸਤ ਪ੍ਰਚਾਰ ਕੀਤਾ ਗਿਆ ਅਤੇ ਪੁਲਿਸ ਦਾ ਘੇਰਾ ਤੋੜ ਕੇ ਲੋਕਾਂ ਦਾ ਵੱਡਾ ਜਲੂਸ ਲਿਜਾਣ ਦੀ ਯੋਜਨਾ ਬਣਾਈ ਗਈ। ਪਰ ਆਖਰ 'ਮਕਰ ਜਯੋਤੀ' ਵਾਲੇ ਦਿਨ ਤੋਂ ਕੁਝ ਦਿਨ ਪਹਿਲਾਂ ਕੇਰਲਾ ਦੇ ਮੁੱਖ ਮੰਤਰੀ ਸ਼੍ਰੀ ਏ.ਕੇ. ਨਾਇਨਾਰ ਨੇ ਜਨਤਕ ਤੌਰ 'ਤੇ ਇਹ ਬਿਆਨ ਦਿੱਤਾ ਕਿ 'ਮਕਰ ਜਯੋਤੀ' ਦੇ ਨਾਮ ਹੇਠ ਅਸਲ ਵਿੱਚ ਪੁਜਾਰੀਆਂ ਵੱਲੋਂ ਇਹ ਵਾਕਿਆ ਹੀ ਪਾਖੰਡ ਰੱਚਿਆ ਜਾਂਦਾ ਹੈ, ਜਿਸ ਨੂੰ ਸਰਕਾਰ ਵੱਲੋਂ ਸੁਰੱਖਿਆ ਦਿੱਤੀ ਜਾਂਦੀ ਰਹੀ ਹੈ।

ਤਰਕਸ਼ੀਲ ਸੁਸਾਇਟੀ ਦੇ ਪ੍ਰਚਾਰ ਅਤੇ ਸਰਕਾਰ ਵੱਲੋਂ ਸਪੱਸ਼ਟ ਤੌਰ 'ਤੇ ਪਾਖੰਡ ਬਾਰੇ ਮੰਨ ਜਾਣ ਸਦਕਾ ਇਸ ਸਾਲ ਐਨਾ ਅਸਰ ਪਿਆ ਹੈ ਕਿ ਇਸ ਵਾਰ ਚੜ੍ਹਾਵਾ ਤਿੰਨ ਕਰੋੜ ਘੱਟ ਗਿਆ।



ਮਈ-ਜੂਨ, 1990.



# ਤਰਕਸ਼ੀਲਤਾ ਅਤੇ ਇਸ ਦੀ ਸਾਰਥਿਕਤਾ

ਜਦ ਅਸੀਂ ਤਰਕਸ਼ੀਲਤਾ ਦੀ ਸਾਰਥਿਕਤਾ ਦੀ ਗੱਲ ਕਰਦੇ ਹਾਂ ਤਾਂ ਸਾਨੂੰ ਪਹਿਲਾਂ ਇਸ ਬਾਰੇ ਸਪੱਸ਼ਟ ਹੋਣਾ ਚਾਹੀਦਾ ਹੈ ਕਿ ਤਰਕਸ਼ੀਲਤਾ ਤੋਂ ਕੀ ਭਾਵ ਹੈ? ਕਿਉਂਕਿ ਤਰਕਸ਼ੀਲ ਸੁਸਾਇਟੀ ਦੇ ਹੋਂਦ ਵਿੱਚ ਆਉਣ ਤੋਂ ਪਹਿਲਾਂ ਪੰਜਾਬੀ ਚਿੰਤਨ ਵਿੱਚ ਤਰਕਸ਼ੀਲਤਾ ਇੱਕ ਦਾਰਸ਼ਨਿਕ ਦ੍ਰਿਸ਼ਟੀਕੋਣ ਵਜੋਂ ਨਹੀਂ ਸੀ ਉੱਭਰਿਆ ਇਸ ਲਈ ਇਸ ਸੰਕਲਪ ਨੂੰ ਪਹਿਲਾਂ ਡੂੰਘਾਈ ਵਿੱਚ ਸਮਝਿਆ ਵਿਚਾਰਿਆ ਨਹੀਂ ਗਿਆ ਸੀ, ਇਸ ਲਈ ਇਹ ਕਾਰਜ ਤਰਕਸ਼ੀਲ ਸੁਸਾਇਟੀ ਜਿੰਮੇ ਹੀ ਆਉਂਦਾ ਹੈ ਕਿ ਤਰਕਸ਼ੀਲਤਾ ਦੀ ਵਿਆਖਿਆ ਕਰਕੇ ਇਸ ਦੇ ਭਾਵ-ਅਰਥ ਸਪਸ਼ਟ ਕੀਤੇ ਜਾਣ। ਇਸ ਤੋਂ ਇਲਾਵਾ ਇਹ ਇਸ ਪੱਖੋਂ ਵੀ ਮਹੱਤਵਪੂਰਨ ਹੈ ਕਿ ਰੈਸ਼ਨੇਲਿਜ਼ਮ 17-18ਵੀਂ ਸਦੀ ਵਿੱਚ ਯੂਰਪ ਵਿੱਚ ਕਾਫ਼ੀ ਭਾਰੂ ਵਿਚਾਰਧਾਰਾ ਰਹੀ ਹੈ। ਸਾਡੇ ਵਿਗਿਆਨਕ ਅਧਾਰਾਂ 'ਤੇ ਉਸਰੇ ਰੈਸ਼ਨੇਲਿਜ਼ਮ ਨੂੰ ਉਸ ਦੌਰ ਦੇ ਕਲਾਸੀਕਲ ਰੈਸ਼ਨੇਲਿਜ਼ਮ ਨਾਲ ਰਲਗੱਡ ਨਾ ਕਰ ਲਿਆ ਜਾਵੇ ਇਸ ਲਈ ਵੀ ਇਸ ਦੀ ਆਧੁਨਿਕ ਵਿਆਖਿਆ ਕਰਨੀ ਜ਼ਰੂਰੀ ਹੈ।




**ਤਰਕਸ਼ੀਲਤਾ ਦਾ ਇਤਿਹਾਸ:**

ਜੇ ਅਸੀਂ ਤਰਕਸ਼ੀਲਤਾ ਨੂੰ ਫਲਸਫੇ ਦੇ ਪੱਖ ਤੋਂ ਵੇਖੀਏ ਤਾਂ ਰੈਸ਼ਨੇਲਿਜ਼ਮ ਫਿਲਾਸਫੀ ਦੀ ਉਹ ਧਾਰਾ ਹੈ ਜੋ ਮਨੁੱਖੀ ਗਿਆਨ ਲਈ ਤਰਕ ਨੂੰ ਅਧਾਰ ਮੰਨਦੀ ਹੈ। ਇਤਿਹਾਸਕ ਤੌਰ 'ਤੇ ਰੈਸ਼ਨੇਲਿਜ਼ਮ ਨੇ ਪ੍ਰਾਚੀਨ ਯੂਨਾਨੀ ਫਲਸਫੇ ਵਿੱਚੋਂ ਜਨਮ ਲਿਆ ਜਦੋਂ ਕਿ ਪਰਮੇਨੀਡਜ਼ ਵਰਗੇ ਫਿਲਾਸਫਰਾਂ ਨੇ ਸੱਚਾਈ ਦਾ ਗਿਆਨ, ਜੋ ਤਰਕ ਰਾਹੀਂ ਪ੍ਰਾਪਤ ਕੀਤਾ ਜਾਂਦਾ ਸੀ, ਨੂੰ ਇੰਦਰੀਆਂ ਰਾਹੀਂ ਪ੍ਰਾਪਤ ਕੀਤੇ ਗਿਆ ਤੋਂ ਪ੍ਰਮੁੱਖਤਾ ਦਿੱਤੀ ਗਈ।

ਰੈਸ਼ਨੇਲਿਜ਼ਮ ਕਿਉਂਕਿ ਤਰਕ ਨੂੰ ਪ੍ਰਮੁੱਖਤਾ ਦਿੰਦਾ ਸੀ ਇਸ ਲਈ ਇਸ ਨੇ ਸ਼ਰਧਾਵਾਦ, ਧਾਰਮਿਕ ਕੱਟੜਤਾਵਾਦ, ਅੰਧਵਿਸ਼ਵਾਸ਼ਾਂ ਆਦਿ ਖਿਲਾਫ ਇੱਕ ਮਹੱਤਵਪੂਰਨ ਰੋਲ ਨਿਭਾਇਆ। ਯੂਰਪ ਵਿੱਚ ਵਿਗਿਆਨਕ ਗਿਆਨ ਦੇ ਪਾਸਾਰ ਅਤੇ ਜਾਗ੍ਰਤੀ ਦੇ ਦੌਰ ਲਈ ਰੈਸ਼ਨੇਲਿਜ਼ਮ ਵਿਚਾਰਧਰਕ ਆਧਾਰ ਬਣਾਇਆ। ਧਾਰਮਿਕ ਰੂੜ੍ਹੀਵਾਦ ਦੇ ਉਲਟ ਸਤਾਰਵੀ-ਅਠਾਰਵੀਂ ਸਦੀ 'ਚ ਰੈਸ਼ਨੇਲਿਜ਼ਮ ਕੁਦਰਤ ਦੇ ਵਰਤਾਰਿਆਂ ਨੂੰ ਕਾਰਣ-ਕਾਰਜ ਦੀ ਲੜੀ ਵਿੱਚ ਬੰਨ੍ਹ ਕੇ ਵੇਖਦਾ ਸੀ ਅਤੇ ਇਸ ਤਰ੍ਹਾਂ ਕੁਦਰਤੀ ਵਰਤਾਰਿਆਂ ਪਿੱਛੇ ਦੈਵੀ ਸ਼ਕਤੀ ਦੇ ਸਿਧਾਂਤਾਂ ਨੂੰ ਰੱਦ ਕਰਕੇ ਵਿਗਿਆਨਕ ਖੋਜ ਲਈ ਪ੍ਰੇਰਦਾ ਸੀ, ਪਰ ਇਹ ਰੈਸ਼ਨੇਲਿਜ਼ਮ ਇਸ ਪੱਖੋਂ ਇੱਕ ਪਾਸੜ ਵੀ ਸੀ ਕਿ ਇਹ ਕੇਵਲ ਤਰਕ ਤੇ ਜ਼ੋਰ ਦਿੰਦਾ ਹੋਇਆ ਇੰਦਰਿਆਈ ਅਨੁਭਵ ਦੀ ਮਹੱਤਤਾ ਨੂੰ ਰੱਦ ਕਰ ਦਿੰਦਾ ਸੀ। ਇਹ ਠੀਕ ਹੈ ਕਿ ਕਈ ਵਾਰ ਸਾਡਾ ਇੰਦਰਿਆਵੀ ਅਨੁਭਵ ਸਾਨੂੰ ਧੋਖਾ ਵੀ ਦੇ ਜਾਂਦਾ ਹੈ ਜਿਵੇਂ ਕਿ ਜਾਦੂ ਦੇ ਖੇਲਾਂ ਵਿੱਚ। ਇਹ ਇੰਦਰਿਆਵੀ ਅਨੁਭਵ ਦੀ ਮਹੱਤਤਾ ਨੂੰ ਨਕਾਰ ਦੇਣ ਨਾਲ ਵਿਅਕਤੀ ਬਾਹਰਮੁਖੀ ਯਥਾਰਥ ਨਾਲੋਂ ਟੁੱਟ ਜਾਂਦਾ ਹੈ। ਇਸ ਕਰਕੇ ਲਿਬਨਿਜ਼ ਵਰਗੇ ਕਈ ਰੈਸ਼ਨੇਲਿਸਟ ਕੇਵਲ ਤਰਕ-ਵਿਤਰਕ ਦੇ ਰਾਹ ਚੱਲਦੇ ਹੋਏ ਵਿਚਾਰਵਾਦੀ ਦਲਦਲ ਵਿੱਚ ਚਲੇ ਗਏ।

ਕੋਈ ਵਿਚਾਰਧਾਰਾ ਤਦ ਹੀ ਜਿਉਂਦੀ ਰਹਿ ਸਕਦੀ ਹੈ ਜੇ ਉਹ ਆਪਣੇ ਨਾਂਹ ਪੱਖਾਂ 'ਤੇ ਕਾਬੂ ਪਾਉਂਦੀ ਹੋਈ ਸਮੇਂ ਦੇ ਨਾਲ ਲਗਾਤਾਰ ਵਿਕਾਸ ਕਰਦੀ ਰਹੇ। ਸੋ, ਉਪਰੋਕਤ ਕਿਸਮ ਦੇ ਰੈਸ਼ਨਲਿਜ਼ਮ ਦੇ ਇਕਪਾਸੜਪੁਣੇ ਤੇ ਕਾਬੂ ਪਾਉਣ ਦੇ ਯਤਨ ਕੀਤੇ ਗਏ। ਫਿਲਾਸਫਰ ਕਾਂਤ ਨੇ ਤਰਕ ਅਤੇ ਅਨੁਭਵ ਦਾ ਜੋੜਮੇਲ ਕਰਨ ਦਾ ਯਤਨ ਕਰਦੇ ਹੋਏ ਲਿਖਿਆ ,'ਗਿਆਨ, ਇੰਦਰੀਆਂ ਤੋਂ ਆਰੰਭ ਹੁੰਦਾ ਹੋਇਆ ਸੋਚਣ ਵਿਚਾਰਣ ਦੀ ਫੈਕਲਟੀ ਰਾਹੀਂ ਤਰਕ 'ਤੇ ਮੁੱਕਦਾ ਹੈ।' ਇਸ ਤੋਂ ਬਾਅਦ ਮਨੁੱਖਤਾ ਕੋਲ ਮਾਰਕਸ ਹੋਰਾਂ ਦੁਆਰਾ ਵਿਕਸਿਤ ਕੀਤੀ ਦਵੰਦਵਾਦੀ

ਪਦਾਰਥਵਾਦ ਦੀ ਫਿਲਾਸਫੀ ਸਾਹਮਣੇ ਆਈ ਜਿਸ ਨੇ ਸੱਚਾਈ 'ਤੇ ਪਹੁੰਚਣ ਲਈ ਗਿਆਨ ਹਾਸਲ ਕਰਨ ਦੀ ਸਭ ਤੋਂ ਵੱਧ ਵਿਗਿਆਨਕ ਵਿਧੀ ਸਾਹਮਣੇ ਲਿਆਂਦੀ। ਇਸ ਮੁਤਾਬਿਕ 'ਸਜੀਵ ਅਨੁਭਵ ਤੋਂ ਅਮੂਰਤ ਵਿਚਾਰ ਅਤੇ ਇਸ ਤੋਂ ਅਮਲ ਵੱਲ- ਇਹ ਹੈ ਸੱਚਾਈ ਅਤੇ ਬਾਹਰਮੁਖੀ ਅਸਲੀਅਤ ਨੂੰ ਜਾਨਣ ਦੀ ਅਸਲ ਰਾਹ।'

'From loving perception to abstract thougt and from this to practice such is the dialectical path of cognition of truth and the cognition of objective reality" V.I. Lenin.'

ਮਾਰਕਸਵਾਦ ਦੇ ਰਾਜਨੀਤਿਕ ਜਾਂ ਆਰਥਿਕ ਮਾਡਲ ਨਾਲ ਕੋਈ ਸਹਿਮਤੀ ਹੋਵੇ ਚਾਹੇ ਨਾ ਪ੍ਰੰਤੂ ਇਸ ਗੱਲ ਤੋਂ ਕੋਈ ਇਨਕਾਰ ਨਹੀਂ ਹੋ ਸਕਦਾ ਕਿ ਸੱਚਾਈ ਨੂੰ ਜਾਨਣ ਦੀ ਉਪਰੋਕਤ ਵਿਧੀ ਹੀ ਸਭ ਤੋਂ ਵਧੇਰੇ ਦਰੁਸਤ ਅਤੇ ਵਿਗਿਆਨਕ ਵਿਧੀ ਹੈ। ਇਸ ਵਿਧੀ ਵਿੱਚ ਨਾ ਸਿਰਫ਼ ਅਨੁਭਵ ਅਤੇ ਤਰਕ ਦਾ ਸੁਮੇਲ ਕੀਤਾ ਗਿਆ ਹੈ ਸਗੋਂ ਉਸ ਨੂੰ ਅਮਲ ਵਿੱਚ ਪਰਖਣ ਦੀ ਕਸਵੱਟੀ ਵੀ ਮੁਹੱਈਆ ਕੀਤੀ ਗਈ ਹੈ।

ਸਚਾਈ 'ਤੇ ਪਹੁੰਚਣ ਦੀ ਦਵੰਦਵਾਦੀ ਪਦਾਰਥਵਾਦੀ ਵਿਧੀ ਇੱਕ ਵਿਗਿਆਨਕ ਵਿਧੀ ਹੈ, ਇਸ ਨੂੰ ਇੱਕ ਹੋਰ ਪਾਸਿਓਂ ਵੀ ਸਿੱਧ ਕੀਤਾ ਜਾ ਸਕਦਾ ਹੈ ਕਿ ਸਾਰੀ ਦੁਨੀਆਂ ਵਿੱਚ ਕਮਿਊਨਿਸਟ ਅਤੇ ਕਮਿਊਨਿਸਟ ਵਿਰੋਧੀ ਦੋਵੇਂ ਪ੍ਰਕਾਰ ਦੇ ਦੇਸ਼ਾਂ ਵਿੱਚ ਵਿਗਿਆਨਕ ਵਿਧੀ ਦੀ ਜੋ ਵਿਆਖਿਆ ਕੀਤੀ ਜਾਂਦੀ ਹੈ ਉਸ ਮੁਤਾਬਿਕ ਵਿਗਿਆਨਕ ਵਿਧੀ ਦੇ ਹੇਠ ਲਿਖੇ 5 ਮੁੱਖ ਸਟੈੱਪ ਹੁੰਦੇ ਹਨ:-

1) ਸਮੱਸਿਆ ਦਾ ਅਨੁਭਵ
2) ਜਾਣਕਾਰੀ ਦਾ ਇਕੱਠਾ ਕਰਨਾ
3) ਵਿਸ਼ਲੇਸ਼ਣ ਅਤੇ ਵਿਆਖਿਆ
4) ਸਿੱਟੇ ਕੱਢਣੇ
5) ਸਿੱਟਿਆਂ ਦੀ ਪਰਖ

ਇਹ ਪੰਜੇ ਸਟੈਪ ਮਾਰਕਸਵਾਦੀਆਂ ਦੁਆਰਾ ਬਿਆਨ ਕੀਤੇ ਅਨੁਭਵ-ਸਿਧਾਂਤ-ਅਮਲ ਵਿੱਚ ਪਰਖਣ ਦਾ ਹੀ ਇੱਕ ਹੋਰ ਰੂਪ ਹਨ। ਇਸ ਲਈ ਸਪੱਸ਼ਟ ਹੈ ਕਿ ਸਚਾਈ ਜਾਨਣ ਦੀ ਦਵੰਦਵਾਦੀ ਪਦਾਰਥਵਾਦੀ ਫਲਸਫੇ ਵਿੱਚ ਬਿਆਨ ਵਿਧੀ ਅਤੇ ਵਿਗਿਆਨਕ ਵਿਧੀ ਇੱਕੋ ਗੱਲ ਦੇ ਹੀ ਦੋ ਨਾਮ ਹਨ।

**ਤਰਕਸ਼ੀਲਤਾ ਦਾ ਭਾਵ**

ਨਿਸ਼ਚੇ ਹੀ ਅੱਜ ਵੀਹਵੀਂ ਸਦੀ ਦੇ ਅੰਤ ਤੇ ਅਸੀਂ 18ਵੀਂ ਸਦੀ ਦੇ ਰੈਸ਼ਨੇਲਿਜ਼ਮ ਨੂੰ ਇੰਨ-ਬਿੰਨ ਨਹੀਂ ਅਪਣਾ ਸਕਦੇ। ਖਾਸ ਕਰਕੇ ਜਿਵੇਂ ਕਿ ਉੱਪਰ ਸਪੱਸ਼ਟ ਕੀਤਾ ਗਿਆ ਹੈ ਕਿ ਪਿਛਲੇ ਦੋ ਸੌ ਸਾਲਾਂ ਵਿੱਚ ਵਿਗਿਆਨ ਅਤੇ ਫਲਸਫ਼ੇ ਦੋਹਾਂ ਖੇਤਰਾਂ ਵਿੱਚ ਬਹੁਤ ਵਿਕਾਸ ਹੋ ਚੁੱਕਾ ਹੈ।

ਤਰਕਸ਼ੀਲਤਾ ਇੱਕ ਦ੍ਰਿਸ਼ਟੀਕੋਣ ਹੈ, ਕੋਈ ਵਿਚਾਰਧਾਰਾ ਨਹੀਂ। ਇਹ ਇਸ ਕਿਸਮ ਦਾ ਦਾਰਸ਼ਨਿਕ ਅਤੇ ਸਦਾਚਾਰਕ ਢਾਂਚਾ ਉਸਾਰਨਾ ਚਾਹੁੰਦਾ ਹੈ, ਜਿਹੜਾ ਤਜਰਬੇ ਦੁਆਰਾ ਪਰਖਿਆ ਜਾ ਸਕੇ ਅਤੇ ਕਾਲਪਨਿਕ ਮਾਨਤਾਵਾਂ ਤੋਂ ਆਜ਼ਾਦ ਹੋਵੇ। ਇਹ ਹਰ ਵਰਤਾਏ, ਘਟਨਾ, ਮਾਦੇ ਅਤੇ ਮਨੁੱਖਾਂ ਪ੍ਰਤੀ ਕਿਉਂ, ਕਿਸ ਤਰ੍ਹਾਂ ਅਤੇ ਕੀ ਜਾਣਨ ਦੀ ਜਗਿਆਸਾ ਪੈਦਾ ਕਰਦਾ ਹੈ। ਇਹ ਕਿਸੇ ਦੀ ਪ੍ਰਮਾਣਿਕਤਾ ਓਨਾ ਚਿਰ ਮੰਨਣੋ ਮੁਨਕਰ ਹੈ ਜਦ ਤਕ ਇਹ ਤਜਰਬੇ ਅਤੇ ਤਰਕ 'ਤੇ ਪੂਰੀ ਨਹੀਂ ਉੱਤਰਦੀ।

ਇਸ ਲਈ ਤਰਕਸ਼ੀਲ ਸੋਚ ਲਈ ਤਜਰਬੇ ਅਤੇ ਤਰਕ ਦੋਹਾਂ ਦੇ ਸੁਮੇਲ ਨੂੰ ਮਾਨਤਾ ਦਿੰਦੇ ਹਾਂ। ਸਾਡੇ ਲਈ ਤਰਕਸ਼ੀਲਤਾ ਤੋਂ ਭਾਵ ਕੇਵਲ ਦਲੀਲਬਾਜੀ ਨਹੀਂ, ਜਿਵੇਂ ਕਿ ਤਰਕਸ਼ੀਲਤਾ ਦੇ ਕਈ ਵਿਰੋਧੀ, ਤਰਕ ਸ਼ਬਦ ਦੇ ਅਰਥ ਕੱਢਦੇ ਹਨ। ਦਲੀਲਾਂ ਸੱਚਾਈ 'ਤੇ ਪਹੁੰਚਣ ਦਾ ਇੱਕ ਸਾਧਨ ਹਨ ਪਰ ਇਹ ਇੱਕੋ ਇੱਕ ਸਾਧਨ ਨਹੀਂ ਹਨ ਕਿਉਂਕਿ ਗਲਤ ਮਾਨਤਾਵਾ ਉੱਪਰ ਵੀ ਇੱਕ ਪੂਰਾ ਦਲੀਲ-ਪ੍ਰਬੰਧ ਉਸਾਰਿਆ ਜਾ ਸਕਦਾ ਹੈ। ਇਸ ਦੀ ਇੱਕ ਉਦਾਹਰਣ ਸਾਡਾ ਨਿਆਂ-ਪ੍ਰਬੰਧ ਹੈ। ਸਾਡੀ ਨਿਆਂ-ਪ੍ਰਣਾਲੀ ਦਲੀਲਾਂ ਦੇ ਆਧਾਰ 'ਤੇ ਫੈਸਲੇ ਦਿੰਦੀ ਹੈ ਪਰ ਅਸੀਂ ਜਾਣਦੇ ਹਾਂ ਬਹੁਤ ਵਾਰ ਇਹ ਸਚਾਈ 'ਤੇ ਪਹੁੰਚਣ ਤੋਂ ਨਾਕਾਮ ਰਹਿੰਦੀ ਹੈ ਅਤੇ ਅਸਲੀਅਤ ਦੀ ਬਜਾਏ ਵਕੀਲ ਦੁਆਰਾ ਉਸਾਰਿਆ ਦਲੀਲ ਪ੍ਰਬੰਧ ਵਧਰੇ ਮਹੱਤਵਪੂਰਨ ਹੋ ਨਿੱਬੜਦਾ ਹੈ।

*ਜਦ ਸਾਡਾ ਸਮਾਜ ਅਜੇ ਵੀ ਅੰਧਵਿਸ਼ਵਾਸ਼ਾਂ, ਜਾਦੂ-ਟੂਣਿਆਂ, ਰੂੜ੍ਹੀਵਾਦੀ ਰਸਮਾਂ-ਰਿਵਾਜਾਂ, ਪੱਛੜੀਆਂ ਕਦਰਾਂ ਕੀਮਤਾਂ, ਧਾਰਮਿਕ ਕੱਟੜਤਾ ਆਦਿ ਵਿੱਚ ਫਸਿਆ ਹੋਇਆ ਹੈ ਤਾਂ ਤਰਕਸ਼ੀਲਤਾ ਦਾ ਪ੍ਰਚਾਰ ਨਾ ਸਿਰਫ਼ ਸਾਰਥਿਕ ਹੀ ਹੈ ਸਗੋਂ ਸਾਡੀ ਅਣਸਰਦੀ ਲੋੜ ਹੈ*



**ਰਾਜਪਾਲ ਸਿੰਘ**

ਪੰਜਾਬੀ ਦਾ ਤਰਕਸ਼ੀਲ ਸ਼ਬਦ ਅੰਗਰੇਜੀ ਦੇ Logical ਅਤੇ Rational ਦੋਹਵਾਂ ਸ਼ਬਦਾਂ ਦੇ ਹੀ ਸਮਾਨਅਰਥ ਵਜੋਂ ਵਰਤ ਲਿਆ ਜਾਂਦਾ ਹੈ। ਪਰੰਤੂ ਅਸੀਂ ਜੋ ਇਸ ਸੰਕਲਪ ਦੀ ਸਭ ਤੋਂ ਵੱਧ ਵਰਤੋਂ ਕਰਦੇ ਹਾਂ, ਨੂੰ ਇਹ ਪੂਰੀ ਤਰ੍ਹਾਂ ਸਪੱਸ਼ਟ ਹੋਣਾ ਚਾਹੀਦਾ ਹੈ ਕਿ ਤਰਕ ਦੇ ਅਰਥ Logic ਅਤੇ Rational ਤੋਂ ਹੀ ਹਨ। ਰੈਸ਼ਨਲ ਹੋਣ ਵਿੱਚ ਅਨੁਭਵ, ਦਲੀਲਾਂ, ਬੁੱਧੀ



ਸਭ ਦਾ ਸੁਮੇਲ ਸ਼ਾਮਲ ਹੈ। ਪੰਜਾਬੀ ਦਾ 'ਵਿਵੇਕ' ਸ਼ਬਦ Rational ਸ਼ਬਦ ਦੇ ਅਰਥਾਂ ਦੇ ਵਧੇਰੇ ਨੇੜੇ ਹੈ।

ਸੰਖੇਪ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਰੈਸ਼ਨੇਲਿਜ਼ਮ ਤੋਂ ਸਾਡਾ ਭਾਵ ਪਦਾਰਥਵਾਦੀ ਅਧਾਰਾਂ 'ਤੇ ਉਸਰੀ ਤਰਕਸ਼ੀਲਤਾ ਤੋਂ ਹੈ ਅਤੇ ਜਦ ਤਰਕ ਨੂੰ ਪਦਾਰਥਵਾਦੀ ਅਧਾਰਾਂ ਉੱਪਰ ਉਸਾਰਿਆ ਜਾਵੇ ਤਾਂ ਇਸ ਵਿੱਚ ਲਾਜ਼ਮੀ ਹੀ ਤਰਕ ਅਤੇ ਤਜਰਬਾ ਦੋਵੇਂ ਸ਼ਾਮਲ ਹੋਣਗੇ। **ਇਸ ਤੋਂ ਸਹਿਜੇ ਹੀ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਸਾਡੇ ਲਈ ਤਰਕਸ਼ੀਲਤਾ ਵਿਗਿਆਨਕ ਸੋਚ ਦਾ ਹੀ ਦੂਸਰਾ ਨਾਮ ਹੈ।**

ਇਸ ਤੋਂ ਅੱਗੇ ਸਵਾਲ ਉੱਠਦਾ ਹੈ ਕਿ ਇਸ ਤਰਕਸ਼ੀਲਤਾ ਦੀ ਸਾਡੇ ਅਜੋਕੇ ਸਮਾਜ ਵਿੱਚ ਕੀ ਸਾਰਥਿਕਤਾ ਬਣਦੀ ਹੈ।

**ਸਾਰਥਿਕਤਾ**

ਜਦ ਸਾਡਾ ਸਮਾਜ ਅਜੇ ਵੀ ਅੰਧਵਿਸ਼ਵਾਸ਼ਾਂ, ਜਾਦੂ-ਟੂਣਿਆਂ, ਰੂੜ੍ਹੀਵਾਦੀ ਰਸਮਾਂ-ਰਿਵਾਜਾਂ, ਪੱਛੜੀਆਂ ਕਦਰਾਂ ਕੀਮਤਾਂ, ਧਾਰਮਿਕ ਕੱਟੜਤਾ ਆਦਿ ਵਿੱਚ ਫਸਿਆ ਹੋਇਆ ਹੈ ਤਾਂ ਤਰਕਸ਼ੀਲਤਾ ਦਾ ਪ੍ਰਚਾਰ ਨਾ ਸਿਰਫ਼ ਸਾਰਥਿਕ ਹੀ ਹੈ ਸਗੋਂ ਸਾਡੀ ਅਣਸਰਦੀ ਲੋੜ ਹੈ ਕਿਉਂਕਿ ਤਰਕਸ਼ੀਲ ਸੋਚ ਸਦਕਾ ਹੀ ਅਸੀਂ ਕੁਦਰਤੀ ਅਤੇ ਸਮਾਜਿਕ ਵਰਤਾਰਿਆਂ ਨੂੰ ਸਹੀ ਦ੍ਰਿਸ਼ਟੀਕੋਣ ਤੋਂ ਦੇਖ ਸਕਦੇ ਹਾਂ। ਜੇ ਠੋਸ ਰੂਪ ਵਿੱਚ ਦੇਖਣਾ ਹੋਵੇ ਤਾਂ ਤਰਸ਼ੀਲਤਾ ਦੀ ਹੇਠ ਲਿਖੇ ਖੇਤਰਾਂ ਵਿੱਚ ਬਹੁਤ ਅਹਿਮੀਅਤ ਬਣੀ ਹੈ।

**1) ਅੰਧ ਵਿਸ਼ਵਾਸ਼ਾਂ ਖਿਲਾਫ਼:-**

ਸਾਡਾ ਸਮਾਜ ਤਰ੍ਹਾਂ ਤਰ੍ਹਾਂ ਦੇ ਅੰਧ ਵਿਸ਼ਵਾਸਾਂ ਵਿੱਚ ਬੁਰੀ ਤਰ੍ਹਾਂ ਜਕੜਿਆ ਹੋਇਆ ਹੈ। ਸਾਡੇ ਲੋਕ ਹਰ ਚੰਗੀ ਮਾੜੀ ਘਟਨਾ ਨਾਲ ਕੋਈ ਨਾ ਕੋਈ ਅੰਧ-ਵਿਸ਼ਵਾਸ ਜੋੜ ਲੈਂਦੇ ਹਨ ਜਿਸ ਕਰਕੇ ਉਹ ਮਸਲੇ ਪਿੱਛੇ ਕੰਮ ਕਰਦੇ ਅਸਲ ਕਾਰਨ ਨੂੰ ਲੱਭਣ ਦਾ ਯਤਨ ਨਹੀਂ ਕਰਦੇ। ਤਰਕਸ਼ੀਲ ਸੋਚ ਮੁਤਾਬਕ ਹਰ ਕਾਰਜ ਦਾ ਕੋਈ ਨਾ ਕੋਈ ਠੋਸ ਕਾਰਨ ਹੁੰਦਾ ਹੈ ਜਦੋਂ ਕਿ ਅੰਧਵਿਸ਼ਵਾਸੀ ਸੋਚ ਘਟਨਾ ਪਿੱਛੇ ਕੰਮ ਕਰਦੇ ਕਾਰਨ ਨੂੰ ਲੱਭਣ ਦੀ ਬਜਾਏ ਉਸ ਨੂੰ ਕਿਸੇ ਦੈਵੀ ਸ਼ਕਤੀ ਦੀ ਕਰੋਪੀ ਜਾਂ ਖੁਸ਼ੀ ਨਾਲ ਜੋੜ ਦਿੰਦੀ ਹੈ। ਕੇਵਲ ਤਰਕਸ਼ੀਲ ਸੋਚ ਅਪਨਾਉਣ ਨਾਲ ਹੀ ਅਸੀਂ ਹਰ ਵਰਤਾਰੇ ਮਗਰ ਛਿਪੇ ਕਾਰਨ ਨੂੰ ਲੱਭਣ ਵੱਲ ਰੁਚਿਤ ਹੋਵਾਂਗੇ ਅਤੇ ਤਦ ਹੀ ਅਸੀਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਯੋਗ ਢੰਗ ਅਪਣਾ ਸਕਾਂਗੇ।

**2) ਵੇਲਾ ਵਿਹਾ ਚੁੱਕੇ ਰਸਮੋ ਰਿਵਾਜਾਂ ਖਿਲਾਫ਼:-**

ਸਾਡੇ ਸਮਾਜ ਵਿੱਚ ਜਨਮ ਤੋਂ ਮਰਨ ਤੱਕ ਅਣਗਿਣਤ ਹੀ ਅਜਿਹੀਆਂ ਰਸਮਾਂ ਕੀਤੀਆਂ ਜਾਂਦੀਆਂ ਹਨ ਜਿੰਨ੍ਹਾਂ ਦੀ ਅਜੋਕੇ ਸਮੇਂ ਵਿੱਚ ਕੋਈ ਸਾਰਥਿਕਤਾ ਨਹੀਂ ਹੈ। ਉਹ ਇਸ ਅਧਾਰ 'ਤੇ ਹੀ ਚੱਲੀਆਂ ਆਉਂਦੀਆਂ ਹਨ ਕਿ ਸਾਡੇ ਤੋਂ ਪਹਿਲੀਆਂ ਪੀੜ੍ਹੀਆਂ ਉਹਨਾਂ ਨੂੰ ਲਾਗੂ ਕਰਦੀਆਂ ਹਨ। ਇਨ੍ਹਨਾਂ ਤੋਂ ਖਹਿੜਾ ਛੁਡਾਉਣ ਵਿੱਚ ਤਰਕਸ਼ੀਲ ਸੋਚ ਹੀ ਮੁੱਖ ਰੋਲ ਨਿਭਾ ਸਕਦੀ ਹੈ ਕਿਉਂਕਿ ਇਹ ਤਰਕਸ਼ੀਲਤਾ ਹੀ ਹੈ ਜੋ ਸਾਨੂੰ ਇਸ ਗੱਲ ਲਈ ਪ੍ਰੇਰਦੀ ਹੈ ਕਿ ਅਸੀਂ ਹਰ ਰਸਮੋਂ-ਰਿਵਾਜ ਨੂੰ ਲਾਗੂ ਕਰਨ ਪਿੱਛੇ ਪਏ ਕਾਰਣਾਂ ਨੂੰ ਫਰੋਲੀਏ ਅਤੇ ਜੇ ਕਿਸੇ ਧਰਮ ਜਾਂ ਰਿਵਾਜ ਪਿੱਛੇ ਕੋਈ ਠੋਸ ਕਾਰਨ ਨਹੀਂ ਹੈ ਤਾਂ ਉਸ ਨੂੰ ਛੱਡ ਦੇਈਏ। ਤਰਕਸ਼ੀਲਤਾ ਕਿਸੇ ਵੀ ਰਸਮ-ਰਿਵਾਜ ਨੂੰ ਵੇਖੋ-ਵੇਖੀ ਕਰੀ ਜਾਣ ਦੀ ਪ੍ਰਵਿਰਤੀ ਦਾ ਵਿਰੋਧ ਕਰਦੀ ਹੈ ਅਤੇ ਉਸ ਦੀ ਸਾਰਥਿਕਤਾ ਨੂੰ ਪਰਖਣ ਦਾ ਹੌਂਸਲਾ ਕਰਦੀ ਹੈ।

**3) ਗਲਤ ਸਮਾਜਿਕ-ਸਭਿਆਚਾਰਕ ਕਦਰਾਂ ਕੀਮਤਾਂ ਖਿਲਾਫ਼: -**

ਸਮਾਜਿਕ ਜਾਂ ਸਭਿਆਚਾਰਕ ਪੱਖ ਤੋਂ ਦੇਖਿਆਂ ਸਾਡਾ ਅਨੇਕਾਂ ਅਜਿਹੀਆਂ ਕਦਰਾਂ ਕੀਮਤਾਂ ਨਾਲ ਵਾਹ ਪੈਂਦਾ ਹੈ ਜੋ ਸਾਡੇ ਲੋਕਾਂ ਦੇ ਵੱਡੇ ਹਿੱਸੇ ਲਈ ਹਾਨੀਕਾਰਕ ਹਨ ਅਤੇ ਸਮੁੱਚ ਸਮਾਜ ਦੀ ਪ੍ਰਗਤੀ ਦੇ ਰਾਹ ਵਿੱਚ ਰੋੜਾ ਹਨ। ਸਮਾਜਿਕ ਜੀਵਨ ਵਿੱਚ ਭਾਰੂ ਧਿਰਾਂ ਆਪਣਾ ਦਾਬਾ ਕਾਇਮ ਰੱਖਣ ਲਈ ਅਜਿਹੀਆਂ ਗਲਤ ਸਮਾਜਿਕ-ਸਭਿਆਚਾਰਕ ਕੀਮਤਾਂ ਸਿਰਜਦੀਆਂ ਅਤੇ ਕਾਇਮ ਰੱਖਦੀਆਂ ਹਨ। ਹੌਲੀ ਹੌਲੀ ਇਹ ਆਮ ਲੋਕਾਂ ਦੀ ਚੇਤਨਾ ਦਾ ਅੰਗ ਬਣ ਜਾਂਦੀਆਂ ਹਨ, ਇੱਥੋਂ ਤੱਕ ਕਿ ਉਹ ਲੋਕ ਜੋ ਇਹਨਾਂ ਕਦਰਾਂ-ਕੀਮਤਾਂ ਦਾ ਸ਼ਿਕਾਰ ਹੁੰਦੇ ਹਨ, ਉਹ ਵੀ ਇਹਨਾਂ ਨੂੰ ਠੀਕ ਮੰਨਣ ਲੱਗ ਜਾਂਦੇ ਹਨ। (ਜਿਵੇਂ ਜਾਤ-ਪਾਤ, ਔਰਤ ਦੀ ਦਬੀ ਹੋਈ ਸਥਿਤੀ ਆਦਿ) ਅਜਿਹੀ ਸਥਿਤੀ ਵਿੱਚ ਤਰਕ ਅਧਾਰਿਤ ਸੋਚ ਹੀ ਇਹਨਾਂ ਕਦਰਾਂ-ਕੀਮਤਾਂ ਦੀ ਉਚਤਿਤਾ ਤੇ ਕਿੰਤੂ ਕਰਦੀ ਹੈ। ਤਰਕਸ਼ੀਲਤਾ ਸਾਡੇ ਅਚੇਤ ਮਨ ਵਿੱਚ ਧਸੀਆਂ ਇਹਨਾਂ ਕਦਰਾਂ-ਕੀਮਤਾਂ ਦੀ ਅਸਲੀਅਤ ਨੂੰ ਸਾਡੇ ਸਾਹਮਣੇ ਸਪੱਸ਼ਟ ਕਰ ਸਕਦੀ ਹੈ। ਜੋ ਅਜਿਹੀਆਂ ਕਦਰਾਂ-ਕੀਮਤਾਂ ਖਿਲਾਫ਼ ਤਰਕਸ਼ੀਲਤਾ ਹੀ ਮੁੱਖ ਹਥਿਆਰ ਬਣਦੀ ਹੈ।

**4) ਧਾਰਮਿਕ ਕੱਟੜਤਾ ਖਿਲਾਫ਼: -**

ਤਰਕਸ਼ੀਲਤਾ ਦੀ ਸਭ ਤੋਂ ਵੱਡੀ ਮਹੱਤਤਾ ਤਾਂ ਧਾਰਮਿਕ ਕੱਟੜਤਾ ਖਿਲਾਫ਼ ਬਣਦੀ ਹੈ। ਹਰ ਧਰਮ ਦੇ ਪੈਰੋਕਾਰ ਸਮਝਦੇ ਹਨ ਕਿ ਉਹਨਾਂ ਦੇ ਧਰਮ ਵਿੱਚ ਜੋ-ਜੋ ਗੱਲਾਂ ਕਹੀਆਂ ਗਈਆਂ ਹਨ, ਉਹੀ ਅੰਤਿਮ ਸਚਾਈਆਂ ਹਨ। ਬਹੁਤ ਵਾਰ ਇੱਕ ਧਰਮ ਦੇ ਨਿਯਮ ਦੂਸਰੇ ਨਾਲੋਂ ਟਕਰਾਵੇਂ ਹੁੰਦੇ ਹਨ। ਇਹ

...ਬਾਕੀ ਸਫ਼ਾ 42 'ਤੇ

ਗਾਰਦੀਨਗਰ (ਰਾਜਪੁਰਾ) ਵਿਖੇ ਪਸ਼ੂ ਮਾਰਨ ਦੀ ਕਹਾਣੀ

## ..... ਤੇ ਆਖਰ ਤਰਕਸ਼ੀਲਾਂ ਦੀ ਗੱਲ ਸੱਚ ਸਾਬਤ ਹੋਈ

ਅਣ ਦਿਸਦੇ ਕਾਰਨਾਂ ਰਾਹੀਂ ਪਸ਼ੂਆਂ ਅਤੇ ਆਦਮੀਆਂ, ਬੱਚਿਆਂ ਆਦਿ ਮਰਨ ਦੀਆਂ ਘਟਨਾਵਾਂ ਆਮ ਤੌਰ 'ਤੇ ਹੀ ਸਮਾਜ ਵਿੱਚ ਵਾਪਰਦੀਆਂ ਰਹਿੰਦੀਆਂ ਹਨ। ਇਹਨਾਂ ਵਿੱਚੋਂ ਕੁਝ ਘਟਨਾਵਾਂ ਇਸ ਕਰਕੇ ਵਾਪਰ ਜਾਂਦੀਆਂ ਹਨ ਕਿ ਕੋਈ ਅਜਿਹੀ ਜਾਨਲੇਵਾ ਬਿਮਾਰੀ ਫੈਲ ਜਾਂਦੀ ਹੈ ਜਿਸ ਦਾ ਅਜੇ ਇਲਾਜ ਵਿਕਸਿਤ ਨਾ ਹੋਇਆ ਹੋਵੇ ਜਾਂ ਸਹੀ ਢੰਗ ਨਾਲ ਜਾਂਚ-ਪੜਤਾਲ ਨਾ ਕੀਤੀ-ਕਰਵਾਈ ਗਈ ਹੋਵੇ। ਦੂਸਰਾ ਅਜਿਹੀਆਂ ਘਟਨਾਵਾਂ ਦੇ ਵਾਪਰਨ ਦੇ ਅਸਲ ਕਾਰਨ ਨਾ ਮਿਲਣ/ਲੱਭਣ 'ਤੇ ਇਹਨਾਂ ਘਟਨਾਵਾਂ ਨੂੰ ਗੈਬੀ ਸ਼ਕਤੀਆਂ, ਭੂਤਾਂ-ਪ੍ਰੇਤਾਂ, ਦੇਵੀ ਦੇਵਤਿਆਂ ਦੀ ਕਰੋਪੀ ਦਾ ਸਿੱਟਾ ਸਮਝ ਲਿਆ ਜਾਂਦਾ ਹੈ।

ਜਿੱਥੋਂ ਤੱਕ ਕਿਸੇ ਬਿਮਾਰੀ ਕਾਰਨ ਮੌਤਾਂ ਦਾ ਸੰਬੰਧ ਹੈ, ਉਹ ਕਦੇ ਵੀ ਕਿਸੇ ਵੀ ਸਥਾਨ 'ਤੇ ਵਾਪਰ ਸਕਦਾ ਹੈ। ਜਿੱਥੇ ਸੰਬੰਧ ਕਿਸੇ ਗੈਬੀ ਸ਼ਕਤੀ ਨਾਲ ਜਾ ਜੁੜਦਾ ਹੈ ਤਾਂ ਤਰਕਸ਼ੀਲਾਂ ਵਾਸਤੇ ਇਹ ਚੈਲੰਜ ਵਾਲੀ ਗੱਲ ਹੈ ਕਿਉਂਕਿ ਸੁਸਾਇਟੀ ਮੁਤਾਬਕ ਇਸ ਤਰ੍ਹਾਂ ਦੀਆਂ ਸ਼ਕਤੀਆਂ ਦੀ ਕੋਈ ਹੋਂਦ ਨਹੀਂ। ਪੰਜਾਬ ਵਿੱਚ ਬਹੁਤ ਗੰਭੀਰ ਕਿਸਮ ਦੇ ਕੇਸ ਵਾਪਰੇ ਜੋ ਸੁਸਾਇਟੀ ਨੇ ਆਪਣੀ ਸਮਝ ਅਨੁਸਾਰ ਸੌ ਪ੍ਰਤੀਸ਼ਤ ਹੱਲ ਕੀਤੇ। ਸੁਮਲਾਹ (ਰੋਪੜ) ਵਿਖੇ ਤਿੰਨ ਸਾਲ ਤੋਂ ਪਿੰਡ ਦੀਆਂ ਬਸਤੀਆਂ ਸੜ ਰਹੀਆਂ ਸਨ, ਸਰਕਾਰ ਤੋਂ ਮੁਆਵਜਾ ਵੀ ਲਿਆ ਜਾ ਚੁੱਕਾ ਸੀ। ਚੂਹੜ ਚੱਕ ਵਿਖੇ ਇੱਕ ਘਰ ਵਿੱਚ ਪੰਜ ਮੈਂਬਰ ਅਤੇ 28 ਪਸ਼ੂ ਮਰ ਗਏ, ਸ਼ਹਿਣੇ ਦੇ ਗਿੱਲ ਕੋਠਿਆਂ ਵਿੱਚ 5 ਘਰਾਂ ਦੇ ਸਾਲ ਭਰ ਪਸ਼ੂ ਮਰਦੇ ਰਹੇ, ਰੋਪੜ ਜਿਲ੍ਹੇ ਵਿੱਚ ਚਮਕੌਰ ਸਾਹਿਬ ਨੇੜੇ ਇੱਕ ਘਰ ਦੇ 10 ਬੱਚੇ ਅਤੇ 34 ਪਸ਼ੂ ਇੱਕੋ ਢੰਗ ਨਾਲ ਮਰੇ। ਸੁਸਾਇਟੀ ਨੇ ਸਾਰੇ ਕੇਸਾਂ ਦੀ ਜਾਂਚ ਪੜਤਾਲ ਕਰਕੇ ਸਾਰੇ ਕੇਸਾਂ ਵਿੱਚ ਮਨੁੱਖੀ ਹੱਥ ਹੀ ਲੱਭਿਆ ਤੇ ਅੱਗੋਂ ਅਜਿਹੀਆਂ ਘਟਨਾਵਾਂ ਨਹੀਂ ਵਾਪਰੀਆਂ। ਘਟਨਾਵਾਂ ਕਰਨ ਦੇ ਕਾਰਨ ਨਿੱਜੀ ਜਾਂ ਸਮੂਹਕ ਹਿੱਤ ਪਾਏ ਗਏ। ਉਪਰੋਕਤ ਚੌਖਟੇ ਅਧੀਨ ਹੀ ਆਉਂਦੀ ਹੈ, ਗਾਰਦੀ ਨਗਰ ਵਿਖੇ ਪਸ਼ੂਆਂ ਦੇ ਮਰਨ ਦੀ ਕਹਾਣੀ।

ਸਵਾ ਕੁ ਸਾਲ ਪਹਿਲਾਂ ਘਟਨਾਵਾਂ, ਬਾਬੂ ਰਾਮ (ਬਾਲਮੀਕੀ) ਦੀ ਖੱਚਰ ਦੇ ਮਰਨ ਤੋਂ ਸ਼ੁਰੂ ਹੋਈਆਂ। ਬਾਬੂ ਤੇ ਉਸ ਦੇ ਭਰਾਵਾਂ ਦੇ ਸਾਰੇ ਪਸ਼ੂ ਮਾਰੇ ਗਏ। ਫਿਰ ਬਾਬੂ ਰਾਮ ਤੇ ਉਸ ਦੇ ਭਰਾ ਫਕੀਰੀਏ ਦੇ ਪੰਜ ਪੋਤੇ-ਪੋਤੀਆਂ ਮਰ ਗਏ। ਜਿਸ ਤੋਂ ਡਰ ਕੇ ਉਹਨਾਂ ਭਰਾਵਾਂ ਨੇ ਪਿੰਡ ਛੱਡ ਦਿੱਤਾ। ਇਸ ਤੋਂ ਬਾਅਦ ਗੱਜੇ




ਸਿੰਘ ਦੀਆਂ 3 ਮੱਝਾ ਮਰੀਆਂ ਉਸ ਤੋਂ ਬਾਅਦ ਪਸ਼ੂਆਂ ਦੇ ਮਰਨ ਦਾ ਸਿਲਸਿਲਾ ਘਰ-ਘਰ ਅੱਗੇ ਵਧਦਾ ਗਿਆ। 3-4 ਘਰਾਂ ਨੂੰ ਛੱਡ ਬਾਕੀ ਸਾਰੇ ਪਿੰਡ ਦਾ ਹੀ ਕੋਈ ਨਾ ਕੋਈ ਪਸ਼ੂ ਮਰ ਚੁੱਕਾ ਹੈ। ਇਕ ਸਾਲ ਦੇ ਲੱਗਭਗ ਸਾਧਾਂ, ਸਿਆਣਿਆਂ, ਤਾਂਤਰਿਕਾਂ ਦਾ ਇਲਾਜ ਚੱਲਦਾ ਰਿਹਾ ਕਿਸੇ ਨੇ ਵੀ ਡਾਕਟਰਾਂ ਨੂੰ ਜਾ ਕੇ ਖਬਰ ਕਰਨ ਦੀ ਲੋੜ ਨਹੀਂ ਸਮਝੀ। ਇੱਕ ਵਾਰ ਇੱਕ ਹਵਨ (ਯੱਗ) ਕੀਤਾ ਗਿਆ। ਉਸ ਤੋਂ ਬਾਅਦ 2-3 ਮਹੀਨੇ ਕੋਈ ਪਸ਼ੂ ਨਹੀਂ ਮਰਿਆ। ਸਿਲਸਿਲਾ ਫਿਰ ਬਾਬੂ ਰਾਮ ਦੀ ਨਵੀਂ ਲਿਆਂਦੀ ਗਾਂ (ਜੋ ਕੁਝ ਘੰਟੇ ਪਹਿਲਾਂ ਹੀ ਲਿਆਂਦੀ ਸੀ) ਦੇ ਮਰਨ ਤੋਂ ਸ਼ੁਰੂ ਹੋ ਗਿਆ। ਇਸ ਵਾਰ ਜੁਲਾਈ ਮਹੀਨੇ ਵਿੱਚ ਆਏ ਹੜ੍ਹਾਂ ਤੋਂ ਬਾਅਦ ਤਾਂ ਪਸ਼ੂਆਂ ਦਾ ਮਰਨਾ ਹੋਰ ਵੀ ਤੇਜ ਹੋ ਗਿਆ। ਕੋਈ ਹੀ ਦਿਨ ਲੰਘਦਾ ਹੈ ਕਿ ਪਸ਼ੂ ਨਾ ਮਰੇ।

ਹੜ੍ਹ ਮਾਰੇ ਇਲਾਕਿਆਂ ਦਾ ਦੌਰਾ ਕਰਨ ਲਈ ਐੱਸ.ਡੀ.ਐੱਮ ਰਾਜਪੁਰਾ ਇਸ ਪਿੰਡ ਵਿੱਚ ਗਏ। ਜਦੋਂ ਲੋਕਾਂ ਨੇ ਦੱਸਿਆ ਕਿ ਉਹਨਾਂ ਦੇ ਪਸ਼ੂ ਮਰ ਰਹੇ ਹਨ। ਜਿਸ 'ਤੇ 19 ਜੁਲਾਈ ਤੋਂ ਲੈ ਕੇ ਹੀ 5-6 ਡਾਕਟਰਾਂ ਤੇ ਆਧਾਰਤ ਟੀਮ ਉਸ ਪਿੰਡ ਵਿੱਚ ਬੈਠੀ ਹੈ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੀ



ਟੀਮ 6 ਵਾਰ ਪਿੰਡ ਜਾ ਚੁੱਕੀ ਹੈ। ਇੱਜ਼ਤ ਨਗਰ (ਬਰੇਲੀ) ਦੀ ਟੀਮ ਵੀ ਦੋ ਦਿਨ ਪਿੰਡ ਦਾ ਦੌਰਾ/ਨਿਰੀਖਣ ਕਰਨ ਤੋਂ ਬਾਅਦ ਵਾਪਸ ਹੋ ਗਈ। 19 ਜੁਲਾਈ ਤੋਂ ਹੀ ਪਸ਼ੂਆਂ ਨੂੰ ਪਾਉਣ ਵਾਲੀ ਫੀਡ ਅਤੇ ਤੂੜੀ ਪ੍ਰਸ਼ਾਸ਼ਨ ਵੱਲੋਂ ਦਿੱਤਾ ਜਾ ਰਿਹਾ ਹੈ।

ਪਿੰਡ ਵਾਲਿਆਂ ਦੀ ਸੋਚ ਮੁਤਾਬਕ ਬਾਬੂ ਰਾਮ ਜੋ ਕਿ ਚੌਂਕੀ ਲਾਉਂਦਾ ਹੈ, ਪੁੱਛਾਂ ਦਿੰਦਾ ਹੈ, ਧਾਗੇ ਤਵੀਤ ਕਰਦਾ ਹੈ ਤੋਂ ਕੋਈ 'ਬਦਰੂਹ' ਬਾਗੀ ਹੋ ਗਈ ਜਿਸ ਨੇ ਪਹਿਲਾਂ ਉਸਦੇ ਪਸ਼ੂ ਅਤੇ ਬੱਚਿਆਂ ਦਾ ਨੁਕਸਾਨ ਕੀਤਾ। ਉਸ ਦੇ ਪਿੰਡ ਛੱਡ ਕੇ ਜਾਣ 'ਤੇ 'ਬਦਰੂਹ' ਨੇ ਪਿੰਡ ਦੇ ਪਸ਼ੂ ਮਾਰਨੇ ਸ਼ੁਰੂ ਕਰ ਦਿੱਤੇ। ਪਿੰਡ ਵਾਲਿਆਂ ਅਨੁਸਾਰ ਹੁਣ ਵਾਰੀ ਪਸ਼ੂਆਂ ਤੋਂ ਬਾਅਦ ਬੱਚਿਆਂ ਦੀ ਆਵੇਗੀ ਜਿਸ ਕਾਰਨ ਪਿੰਡ ਵਿੱਚੋਂ ਬੱਚਿਆਂ ਨੂੰ ਦੂਰ ਦੁਰਾਡੇ ਭੇਜਿਆ ਜਾ ਚੁੱਕਾ ਹੈ। ਔਰਤਾਂ ਦੀ ਗਿਣਤੀ ਵੀ ਬਹੁਤ ਘੱਟ ਹੈ। ਪਿੰਡ ਦੀ ਹੱਦ ਤੋਂ ਬਾਹਰ ਪਿੰਡ ਦਾ ਚਾਰਾ/ਤੂੜੀ ਖਾ ਕੇ ਵੀ ਪਸ਼ੂ ਨਹੀਂ ਮਰਦੇ।

12 ਅਗਸਤ ਨੂੰ ਪਿੰਡ ਦਾ ਸਰਪੰਚ ਤੇ ਹੋਰ ਪਤਵੰਤੇ ਊਸ਼ਾ ਮਾਤਾ ਆਗਰੇ ਵਾਲੀ ਕੋਲ ਪਿੰਡ ਦੇ ਚਾਰੇ ਪਾਸਿਆਂ ਦੀ ਮਿੱਟੀ ਅਤੇ ਸਮੱਗਰੀ ਲੈ ਕੇ ਗਏ ਸਨ। ਮਿੱਟੀ ਰੱਖ, ਸਮੱਗਰੀ ਮਿੱਟੀ ਪਿੰਡ ਵਾਲਿਆਂ ਨੂੰ ਦੇ ਦਿੱਤੀ ਅਤੇ ਕਿਹਾ ਜਾਗਰਣ ਕਰਵਾਉਣਾ ਪਵੇਗਾ ਜਿਸ 'ਤੇ 25-30 ਹਜ਼ਾਰ ਰੁਪਏ ਖਰਚ ਆਉਣਗੇ। ਪਸ਼ੂ ਮਰਨੋਂ ਹਟ ਜਾਣਗੇ। ਇਸ ਤੋਂ ਬਿਨਾਂ ਹੋਰ ਵੀ ਬਹੁਤ ਸਾਰੇ ਤਾਂਤਰਿਕਾਂ ਤੱਕ ਪਹੁੰਚ ਕੀਤੀ ਜਾ ਰਹੀ ਹੈ। ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਤਰਕਸ਼ੀਲ ਸੁਸਾਇਟੀ ਦੇ ਕਾਰਕੁੰਨਾਂ ਨੇ ਇਹ ਪੜਤਾਲ ਆਪਣੇ ਖਰਚੇ (ਲੱਗਭਗ 4 ਹਜ਼ਾਰ ਰੁਪਏ) 'ਤੇ ਕੀਤੀ। ਵੈਸੇ ਹੁਣ ਪਿੰਡ ਵਾਲਿਆਂ ਨੇ ਸਾਰੇ ਦੁੱਧ ਦੇਣ ਵਾਲੇ ਪਸ਼ੂਆਂ ਨੂੰ ਨੇੜਲੇ ਪਿੰਡਾਂ ਵਿੱਚ ਬੰਨ੍ਹਿਆ ਹੋਇਆ ਹੈ। ਹਰ ਰੋਜ ਸਵੇਰ ਸ਼ਾਮ ਹਰਾ ਚਾਰਾ/ਫੀਡ ਵਗੈਰਾ ਪਸ਼ੂਆਂ ਨੂੰ ਪਾ ਆਉਂਦੇ ਹਨ ਅਤੇ ਦੁੱਧ ਚੋ ਲਿਆਉਂਦੇ ਹਨ।

### ਡਾਕਟਰਾਂ ਦੀ ਟੀਮ ਦੇ ਯਤਨ ਅਤੇ ਸਿੱਟੇ:-

ਪਿਛਲੇ ਇੱਕ ਮਹੀਨੇ ਤੋਂ ਵੀ ਵੱਧ ਸਮੇਂ ਤੋਂ ਡਾਕਟਰੀ ਪੱਧਰ 'ਤੇ ਸਿਰ ਤੋੜ ਯਤਨ ਹੋ ਰਹੇ ਹਨ। ਹਰ ਰੋਜ ਮਰਨ ਵਾਲੇ ਪਸ਼ੂਆਂ ਦਾ ਪੋਸਟ ਮਾਰਟਮ ਕਰਕੇ ਟੈਸਟ ਕਰਵਾ ਰਹੇ ਹਨ। ਹਰ ਤਰ੍ਹਾਂ ਦੇ ਹਰੇ ਚਾਰੇ/ਤੂੜੀ/ਕਣਕ/ਆਲੇ ਦੁਆਲੇ ਦੇ ਪਾਣੀਆਂ ਆਦਿ ਦੇ ਟੈਸਟ ਕਰਵਾਏ ਜਾ ਚੁੱਕੇ ਹਨ। ਕਿਤੇ ਕੁਝ ਨਹੀਂ ਮਿਲਿਆ ਜਿਸ ਤੋਂ ਬਿਮਾਰੀ ਆਦਿ ਦਾ ਪਤਾ ਚੱਲੇ। ਹੁਣ ਤੱਕ ਮਿਲੀਆਂ ਟੈਸਟ ਰਿਪੋਰਟਾਂ ਤੋਂ ਐਨਾ ਹੀ ਪਤਾ ਚੱਲਦਾ ਹੈ ਕਿ ਮੌਤ ਦਾ ਕਾਰਨ ਜ਼ਹਿਰੀਲਾ ਮਾਦਾ ਹੈ। ਇਹ ਮਾਦਾ ਕਿੱਥੋਂ ਕਿਵੇ ਪਸ਼ੂਆਂ ਅੰਦਰ ਗਿਆ/ਜਾ ਸਕਦਾ ਹੈ। ਇਸ ਬਾਰੇ ਅਜੇ ਤੱਕ ਡਾਕਟਰਾਂ ਕੋਲ ਕੋਈ ਸਿੱਟਾ ਨਹੀਂ। ਡਾਕਟਰਾਂ ਨੇ ਆਪਣੇ ਯਤਨਾਂ ਨਾਲ ਬਨੂੜ ਦੇ ਸਰਪੰਚ ਤੋਂ ਇੱਕ ਮੱਝ ਲਿਆ ਕੇ ਬੰਨ੍ਹੀ ਜਿਹੜੀ ਕਿ ਪੰਜਵੇਂ ਦਿਨ ਮਰ ਗਈ। ਅੱਜ ਡਾਕਟਰ ਵੀ ਮਾਯੂਸੀ ਦੀ ਹਾਲਤ 'ਚ ਗੁਜਰ ਰਹੇ ਹਨ।

### ਤਰਕਸ਼ੀਲ ਸੁਸਾਇਟੀ ਦੀ ਜਾਂਚ ਪੜਤਾਲ:-

9 ਅਗਸਤ 1993 ਨੂੰ ਸੂਬਾ ਪ੍ਰਧਾਨ ਰਜਿੰਦਰ ਭਦੌੜ ਅਤੇ ਬਲਵੀਰ ਸੰਧੂ ਕਲਾਂ ਨੇ ਪਿੰਡ ਜਾ ਕੇ ਮੁੱਢਲੀ ਜਾਂਚ ਪੜਤਾਲ/ਪੁੱਛ ਗਿੱਛ ਕੀਤੀ ਤੇ ਨਿਰਣਾ ਲਿਆ ਕਿ ਇਹ ਕੇਸ ਵੀ ਬਾਕੀ ਆਉਂਦੇ ਕੇਸਾਂ ਦੀ ਤਰ੍ਹਾਂ ਹੀ ਹੈ ਅਤੇ ਸੁਸਾਇਟੀ ਇਸ ਨੂੰ ਹੱਲ ਕਰ ਸਕਦੀ ਹੈ। ਪਿੰਡ ਵਾਲਿਆਂ ਨਾਲ ਕਾਫ਼ੀ ਗੱਲਬਾਤ ਕਰਨ ਤੋਂ ਬਾਅਦ 11 ਅਗਸਤ 1993 ਨੂੰ ਪੂਰੀ ਟੀਮ ਦੇ ਗਾਰਦੀ ਨਗਰ ਪਹੁੰਚਣ ਦਾ ਪ੍ਰੋਗਰਾਮ ਬਣਾਇਆ ਗਿਆ। ਇਸ ਦਰਮਿਆਨ ਹੀ 10 ਅਗਸਤ 1993 ਨੂੰ ਅਖ਼ਬਾਰਾਂ ਵਿੱਚ ਪੱਤਰਕਾਰ ਨੇ ਖਬਰ ਵੀ ਦੇ ਦਿੱਤੀ ਸੀ ਕਿ ਸੁਸਾਇਟੀ ਲੋਕਾਂ ਨਾਲ ਗੱਲਬਾਤ ਕਰਕੇ ਜ਼ਹਿਰ ਦੇਣ ਵਾਲੇ ਨੂੰ ਲੱਭ ਲਏਗੀ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਇਹ ਦ੍ਰਿੜ ਵਿਸ਼ਵਾਸ ਹੈ ਕਿ ਵਾਪਰਨ ਵਾਲੀਆਂ ਕਿਸੇ ਵੀ ਕਿਸਮ ਦੀਆਂ ਰਹੱਸਮਈ ਘਟਨਾਵਾਂ ਵਿੱਚ ਕਿਸੇ ਬਦਰੂਹ ਜਾਂ ਕਲਪਿਤ ਪ੍ਰੇਤ ਆਤਮਾ ਦਾ ਕੋਈ ਹੱਥ ਨਹੀਂ ਹੁੰਦਾ। ਇਸ ਪਿੱਛੇ ਕਾਰਣ ਹੋਰ ਹੁੰਦੇ ਹਨ।


ਰਜਿੰਦਰ ਭਦੌੜ

11 ਅਗਸਤ 1993 ਨੂੰ 9 ਮੈਂਬਰੀ ਜਾਂਚ ਟੀਮ ਗਾਰਦੀ ਨਗਰ ਪਹੁੰਚੀ ਜਿਸ ਕੋਲ ਪੀਣ ਵਾਲੇ ਪਾਣੀ ਤੋਂ ਲੈ ਕੇ ਖਾਣੇ ਤੱਕ ਦਾ ਵੀ ਆਪਣਾ ਪ੍ਰਬੰਧ ਸੀ। ਪਹੁੰਚਣ ਤੇ ਪਿੰਡ ਵਾਲਿਆਂ ਦਾ ਵਤੀਰਾ ਇਸ ਤਰ੍ਹਾਂ ਦਾ ਸੀ ਜਿਵੇਂ ਅਸੀਂ ਉਹਨਾਂ ਦੇ ਕਿਸੇ ਮਸਲੇ ਨੂੰ ਹੱਲ ਕਰਨ ਦੀ ਥਾਂ ਆਪਣਾ ਕੋਈ ਮਤਲਬ ਹੱਲ ਕਰਨ ਗਏ ਹੋਈਏ। ਡਾਕਟਰਾਂ ਅਤੇ ਪੁਲਿਸ ਦਾ ਰਵੱਈਆ ਬਹੁਤ ਹੀ ਠੀਕ ਸੀ ਕਿਉਂਕਿ ਉਹ ਚਾਹੁੰਦੇ ਹਨ ਕਿ ਕਿਸੇ ਨਾ ਕਿਸੇ ਢੰਗ ਨਾਲ ਉਹਨਾਂ ਦਾ ਛੁਟਕਾਰਾ ਹੋਵੇ।

ਪਿੰਡ ਦਾ ਸਰਪੰਚ ਊਸ਼ਾ ਮਾਤਾ ਆਗਰੇ ਵਾਲੀ ਕੋਲ ਅੰਬਾਲੇ ਗਿਆ ਹੋਇਆ ਸੀ। ਅਸੀਂ ਉਹਨਾਂ ਨੂੰ ਆਪਣਾ ਪੜਤਾਲ ਦਾ ਢੰਗ ਦੱਸਿਆ ਕਿ ਇਕੱਲੇ-ਇਕੱਲੇ ਨਾਲ ਗੱਲਬਾਤ ਕੀਤੀ ਜਾਵੇਗੀ। ਜਿਸ 'ਤੇ ਕੁਝ ਵਿਅਕਤੀਆਂ ਨੇ ਕਿੰਤੂ ਕੀਤਾ ਕਿ ਜੋ ਕੁਝ ਪੁੱਛ ਪੜਤਾਲ ਕਰਨੀ ਹੈ ਸਾਰਿਆਂ ਦੀ ਹਾਜਰੀ ਵਿੱਚ ਕਰੋ। 2 ਕੁ ਵਜੇ ਸਰਪੰਚ ਹੋਰੀਂ ਊਸ਼ਾ ਮਾਤਾ ਕੋਲੋਂ ਆ ਗਏ। ਉਹਨਾਂ ਨਾਲ ਗੱਲਬਾਤ ਕੀਤੀ। ਉਹ ਵੀ ਪੜਤਾਲ ਕਰਾਉਣ ਲਈ ਸਹਿਮਤ ਨਹੀਂ ਸਨ। ਗੱਲਬਾਤ

ਕਾਫ਼ੀ ਵਧ ਗਈ। ਕੁਝ ਸਮੇਂ ਬਾਅਦ ਪੜਤਾਲ ਕਰਨ ਲਈ ਸਹਿਮਤੀ ਹੋ ਗਈ। ਜਿਉਂ-ਜਿਉਂ ਪੜਤਾਲ ਅੱਗੇ ਵੱਧਦੀ ਗਈ ਨਾਲ ਇਕੱਠ ਵਿੱਚ ਇਹ ਰਾਇ ਵੀ ਤਿਆਰ ਹੁੰਦੀ ਰਹੀ ਕਿ ਸੁਸਾਇਟੀ ਵਾਲਿਆਂ ਨੂੰ ਭੇਜ ਦੇਵੋ, ਇਹ ਪਿੰਡ ਵਿੱਚ ਲੜਾਈ ਪਵਾ ਦੇਣਗੇ। ਬਦਰੂਹ ਆਪਣੇ ਨਾਲ ਹੋਰ ਨਾਰਾਜ਼ ਹੋ ਜਾਵੇਗੀ ਆਦਿ। ਪੜਤਾਲ ਬਾਬੂ ਰਾਮ ਦੇ ਪਰਿਵਾਰ ਤੋਂ ਸ਼ੁਰੂ ਕੀਤੀ ਗਈ ਉਸ ਵਿੱਚ ਵੀ ਬਹੁਤ ਸਾਰੀਆਂ ਔਕੜਾਂ ਆਈਆਂ ਕਿਉਂਕਿ ਪਰਿਵਾਰ ਲਈ ਟੀਮ ਨੂੰ ਕਈ ਥਾਵਾਂ 'ਤੇ ਜਾਣਾ ਪਿਆ। ਅਖੀਰ 12 ਅਗਸਤ 1993 ਨੂੰ ਤਾਂ ਇਹ ਸੁਨੇਹਾ ਵੀ ਸਰਪੰਚ ਰਾਹੀਂ ਮਿਲ ਗਿਆ ਕਿ "ਚਲੇ ਜਾਓ ਨਹੀਂ ਤਾਂ ਲੜਾਈ ਹੋ ਸਕਦੀ ਹੈ।" ਜਿਸ ਤੋਂ ਟੀਮ ਦੀ ਇਹ ਰਾਇ ਬਣ ਗਈ ਕਿ ਇਸ ਤਰ੍ਹਾਂ ਪੜਤਾਲ ਸਿਰੇ ਨਹੀਂ ਲੱਗਦੀ ਅਤੇ ਸਾਨੂੰ ਵਾਪਸ ਚਲੇ ਜਾਣਾ ਚਾਹੀਦਾ ਹੈ।

11 ਅਗਸਤ 1993 ਨੂੰ ਦਿਨ ਸਮੇਂ ਕੋਈ ਘਟਨਾ ਨਾ ਵਾਪਰੀ, ਲੋਕਾਂ ਨੂੰ ਕੁਝ ਰਾਹਤ ਲੱਗੀ ਪਰ ਰਾਤ 10 ਕੁ ਵਜੇ ਇੱਕ ਗਾਂ ਮਰ ਗਈ। ਹੋਇਆ ਇੰਜ ਕਿ ਅਸੀਂ ਲੋਕਾਂ ਨਾਲ ਨੇੜਲਾ ਸੰਪਰਕ ਬਨਾਉਣ ਲਈ ਰਾਤ 8 ਕੁ ਵਜੇ ਗੱਲਬਾਤ ਤੋਰੀ। ਉਹਨਾਂ ਨੂੰ ਹੁਣ ਤੱਕ ਹੱਲ ਕੀਤੇ ਕੇਸਾਂ ਦੇ ਵੇਰਵੇ ਸੁਣਾਏ। ਲੱਗਭਗ ਸਾਢੇ 9 ਵਜੇ ਰਾਤ ਤੱਕ ਗੱਲ ਚਲਦੀ ਰਹੀ। ਜਿਉਂ ਹੀ ਲੋਕੀਂ ਖਿੰਡੇ ਕਾਰਵਾਈ ਹੋ ਗਈ ਤੇ ਇਹ ਬਿਆਨ ਵੀ ਸੁਨਣ ਨੂੰ ਮਿਲਿਆ ਕਿ ਅਖ਼ਬਾਰ ਨੂੰ ਖਬਰ ਦਿਓ ਕਿ ਸੁਸਾਇਟੀ ਦੇ ਪਹਿਰੇ ਵਿੱਚ ਵੀ ਗਾਂ ਮਰ ਗਈ।

**ਡਾਕਟਰਾਂ ਵੱਲੋਂ ਨਿਗਰਾਨੀ ਅਧੀਨ ਮੱਝ ਦਾ ਮਰਨਾ:-**

4 ਅਗਸਤ 1993 ਨੂੰ ਬਨੂੜ ਦੇ ਸਪਰੰਚ ਤੋਂ ਮੱਝ ਲਿਆ ਕੇ ਨਿਗਰਾਨੀ ਅਧੀਨ ਬੰਨ੍ਹੀ ਗਈ ਸੀ। 4-5-6 ਅਗਸਤ ਤੱਕ ਮੱਝ ਨੂੰ ਕੁਝ ਨਹੀਂ ਹੋਇਆ। 7 ਤਾਰੀਖ ਬਾਅਦ ਦੁਪਹਿਰ ਮੱਝ ਨੂੰ ਅਟੈਕ ਹੋ ਗਿਆ। ਡਾਕਟਰਾਂ ਨੇ ਯਤਨ ਕਰ ਮੱਝ ਠੀਕ ਕਰ ਲਈ। ਸ਼ਾਮ ਨੂੰ ਫਿਰ ਅਟੈਕ ਹੋ ਗਿਆ। ਫਿਰ ਇਲਾਜ ਕੀਤਾ ਗਿਆ, ਮੱਝ ਫਿਰ ਠੀਕ ਹੋ ਗਈ। ਫਿਰ 8 ਅਗਸਤ 1993 ਦੀ ਸਵੇਰ ਸਾਢੇ ਕੁ 4 ਵਜੇ ਮੱਝ ਨੂੰ ਤੀਸਰਾ ਅਟੈਕ ਹੋ ਗਿਆ ਤੇ ਮੱਝ ਮਰ ਗਈ। ਇਹ ਪਹਿਲਾ ਕੇਸ ਸੀ ਜਿਸ ਵਿੱਚ ਪਸ਼ੂ ਕੁਝ ਚਿਰ ਲਈ ਤੰਦਰੁਸਤ ਹੋਇਆ।

ਪਹਿਲੇ ਤਿੰਨ ਦਿਨ ਪਸ਼ੂ ਪਾਲਣ ਵਿਭਾਗ ਦੇ ਕਲਾਸ 4 ਮੁਲਾਜ਼ਮ ਨੇ ਨਿਗਰਾਨੀ ਕੀਤੀ। ਉਹ ਤਿੰਨ ਦਿਨ ਤੇ ਤਿੰਨੇ ਰਾਤਾਂ ਬਿਲਕੁਲ ਨਹੀਂ ਸੁੱਤਾ। ਕੁਝ ਲੋਕਾਂ ਵੱਲੋਂ ਉਸ ਨੂੰ ਡਰਾਇਆ ਵੀ ਗਿਆ ਕਿ ਉਹ ਮੱਝ ਦੇ ਨੇੜੇ ਨਾ ਹੋਵੇ 'ਬਦਰੂਹ' ਉਸ ਦਾ ਵੀ ਨੁਕਸਾਨ ਕਰ ਸਕਦੀ ਹੈ। ਪਰ ਉਸ ਨੂੰ ਆਤਮ ਵਿਸ਼ਵਾਸ ਸੀ ਕਿ 'ਬਦਰੂਹਾਂ' ਲੋਹੇ ਨੇੜੇ ਨਹੀਂ ਆਉਂਦੀਆਂ। ਇਸ ਲਈ ਉਸ ਨੇ ਸਾਰਾ ਸਮਾਂ ਆਪਣੇ ਕੋਲ ਚਾਕੂ ਰੱਖਿਆ। ਉਸ ਦੇ ਜਾਣ ਉਪਰੰਤ ਜਿਸ ਵਿਅਕਤੀ ਦੀ ਡਿਊਟੀ ਲਗਾਈ ਗਈ, ਉਸ ਤੋਂ ਡਿਊਟੀ ਪੂਰੀ ਤਰ੍ਹਾਂ ਨਿਭਾਈ ਨਹੀਂ ਗਈ। ਇੱਕ ਰਾਤ ਤਾਂ ਮੱਝ ਖੁੱਲ੍ਹ ਗਈ ਖੇਤਾਂ ਵਿੱਚੋਂ ਭਾਲ ਕੇ ਕਾਫ਼ੀ ਸਮੇਂ ਬਾਅਦ ਲਿਆਂਦੀ ਗਈ। ਜਿਸ ਤੋਂ ਮੱਝ ਦੀ ਰਾਖੀ ਦਾ ਅੰਦਾਜ਼ਾ ਲੱਗ ਸਕਦਾ ਹੈ। ਚੌਥੇ ਦਿਨ ਮੱਝ ਨੂੰ ਅਟੈਕ ਹੋ ਜਾਂਦਾ ਹੈ। ਮੱਝ ਮਰਨ ਤੇ ਇਹੋ ਜਿਹੇ ਵੀ ਵਿਅੰਗ ਕਸੇ ਗਏ ਜਿੰਨ੍ਹਾਂ ਨੂੰ ਸੁਣ ਕੇ ਇਲਾਜ ਕਰਾਉਣ ਦੀ ਗੰਭੀਰਤਾ 'ਤੇ ਵੀ ਪ੍ਰਸ਼ਨ ਲੱਗਦਾ ਹੈ। ਪਿੰਡ ਦੀ ਹੱਦ ਤੋਂ ਬਾਹਰ ਪਸ਼ੂ ਨਹੀਂ ਮਰਦੇ ਇਹ ਭਰਮ ਵੀ ਲੋਕਾਂ ਦਾ ਉਂਜ ਤਾਂ SYL ਤੇ ਮਰੀਆਂ ਤਿੰਨ ਮੱਝਾਂ ਨੇ ਤੋੜ ਦਿੱਤਾ ਫਿਰ ਵੀ ਲੋਕਾਂ ਵਿੱਚ ਵਿਸ਼ਵਾਸ਼ ਅਜੇ ਕਾਇਮ ਹੈ ਕਿ ਪਿੰਡੋਂ ਬਾਹਰ ਮੱਝਾਂ ਨਹੀਂ ਮਰਦੀਆਂ।

**ਬਾਬੂ ਰਾਮ ਤੇ ਉਸ ਦੇ ਗੁਰੂ ਅਮਰ ਭਗਤ ਦਾ ਲੋਕਾਂ ਵਿੱਚ ਇਕਬਾਲ ਕਰਨਾ:-**

ਲੋਕਾਂ ਦੀ ਮਾਨਸਿਕਤਾ ਅਨੁਸਾਰ ਪੁਲਿਸ ਵੱਲੋਂ ਗ੍ਰਿਫ਼ਤਾਰ ਕਰਕੇ ਬਾਬੂ ਰਾਮ ਅਤੇ ਅਮਰ ਭਗਤ ਨੂੰ ਲਿਆਂਦਾ ਗਿਆ। ਪਹਿਲਾਂ ਤਾਂ ਉਹਨਾਂ ਦੀ ਟਹਿਲ ਸੇਵਾ ਥਾਣੇ ਵਿੱਚ ਵੀ ਕੀਤੀ ਗਈ। ਫਿਰ ਪਿੰਡ ਲਿਆ ਕੇ ਲੋਕਾਂ ਸਾਹਮਣੇ ਕੀਤੀ ਗਈ। 'ਸੇਵਾ' ਦੀ ਸਖ਼ਤਾਈ ਦਾ ਸਾਹਮਣਾ ਨਾ ਕਰ ਸਕਣ ਕਰਕੇ ਲੋਕਾਂ ਦੀ ਭਾਵਨਾ ਅਨੁਸਾਰ ਦੋਨਾਂ ਨੇ ਮੰਨ ਲਿਆ ਕੇ ਉਹਨਾਂ ਤੋਂ 'ਕਾਲੀ ਮਾਈ' ਛੁੱਟ ਗਈ ਹੈ ਜੋ ਹੁਣ ਸਾਡੇ ਵੱਸ ਨਹੀਂ ਰਹੀ। ਇਸ ਉਪਰੰਤ ਹੀ ਉਹਨਾਂ ਦਾ ਛੁਟਕਾਰਾ ਹੋ ਸਕਿਆ।

ਸਾਡੀ ਉਥੇ ਹਾਜ਼ਰੀ ਸਮੇਂ 12 ਅਗਸਤ 1993 ਨੂੰ ਪਸ਼ੂ ਪਾਲਣ ਮੰਤਰੀ ਹਰਬੰਸ ਸਿੰਘ ਸਿੱਧੂ ਪਹੁੰਚੇ। ਲੋਕਾਂ ਤੋਂ ਸਾਰਾ ਕੁਝ ਜਾਨਣ ਤੋਂ ਬਾਅਦ ਪਹਿਲਾਂ ਤਾਂ ਉਹਨਾਂ ਨੇ ਦਿਨ ਰਾਤ ਇੱਕ ਕਰ ਰਹੇ ਡਾਕਟਰਾਂ ਦੀ ਸਿਆਸੀ ਝਾੜ ਝੰਬ ਕੀਤੀ। ਬਾਅਦ ਵਿੱਚ ਊਸ਼ਾ ਮਾਤਾ ਦੇ ਜਗਰਾਤੇ ਲਈ ਦਸ ਹਜ਼ਾਰ ਰੁਪਏ ਦੇ ਕੇ ਲੋਕਾਂ ਤੋਂ ਵਾਹ-ਵਾਹ ਖੱਟੀ ਤੇ ਨਾਲ ਹੀ ਸਾਡੇ ਲਈ ਨਸੀਹਤ ਜਾਰੀ ਕਰ ਦਿੱਤੀ ਕਿ ਤੁਸੀਂ ਇੱਥੋਂ ਚਲੇ ਜਾਓ। ਇਹ ਕੇਸ ਤੁਹਾਡੇ ਹੱਲ ਕਰਨ ਦਾ ਨਹੀਂ। ਇਸ ਤੋਂ ਵੀ ਅੱਗੇ ਪਟਿਆਲੇ ਵਾਲੀ ਕਾਲੀ ਮਾਈ ਦੇ ਮੰਦਰ ਦੇ ਪੁਜਾਰੀ ਤੋਂ ਜਾਗਰਣ ਕਰਾਉਣ ਦੀ ਸਿਫਾਰਸ਼ ਵੀ ਕੀਤੀ। ਹੈ ਨਾ, ਲੋਕਾਂ ਨੂੰ 21ਵੀਂ ਸਦੀ ਵੱਲ ਲਿਜਾਣ ਦਾ 'ਉਪਰਾਲਾ'। ਜਾਗਰਣ ਕਰਾਉਣ ਦੇ ਨਾਲ ਹਦਾਇਤਾਂ ਦੇ ਗਏ ਕਿ ਸਾਰੇ ਪੰਜਾਬ ਦੇ ਡਾਕਟਰਾਂ ਨੂੰ ਬੁਲਾ ਲਓ, ਹਰ ਗਲੀ ਵਿੱਚ ਪੰਜ-ਪੰਜ ਡਾਕਟਰ ਤੇ ਦੋ-ਦੋ ਪੁਲਿਸ ਕਰਮਚਾਰੀਆਂ ਦੀ ਡਿਊਟੀ ਲਗਵਾ ਦਿਓ।

ਜਦੋਂ ਕਿਸੇ ਟੀਮ/ਅਧਿਕਾਰੀ ਨੇ ਆਉਣਾ ਹੋਵੇ ਤਾਂ ਪਸ਼ੂ ਦਾ ਮਰਨਾ ਯਕੀਨੀ ਹੁੰਦਾ ਹੈ। SYL ਤੋਂ ਪਸ਼ੂ ਮਰਨ ਨਾਲ ਹੱਦ ਤੋਂ ਬਾਹਰ ਪਸ਼ੂ ਨਾ ਮਰਨ ਦੀ ਧਾਰਨਾ ਵੀ ਟੁੱਟ ਗਈ।



- ਉਹਨਾਂ ਘਰਾਂ ਦੇ ਪਸ਼ੂ ਨਹੀਂ ਮਰੇ ਜਿੰਨਾਂ ਦੇ ਪਸ਼ੂਆਂ ਦੁਆਲੇ ਚਾਰ ਦੁਆਰੀ ਗੇਟ ਵਗੈਰਾ ਲੱਗੇ ਹੋਏ ਹਨ। ਜਿੰਨੇ ਵੀ ਪਸ਼ੂ ਮਰੇ ਹਨ ਉਹਨਾਂ ਵਿੱਚੋਂ 99% ਖੁੱਲ੍ਹੇ ਸਥਾਨ 'ਤੇ ਮਰੇ।
- ਡਾਕਟਰਾਂ ਦੁਆਰਾ ਬੰਨ੍ਹੀ ਮੱਝ ਦੀ ਮੌਤ, ਤਾਂ ਕਿ ਡਾਕਟਰਾਂ ਨੂੰ ਯਕੀਨ ਹੋ ਜਾਵੇ ਕਿ ਇਹ ਉਹਨਾਂ ਦੇ ਵੱਸੋਂ ਬਾਹਰ ਹੈ ਅਤੇ ਗੈਬੀ 'ਸ਼ਕਤੀ' ਨਿਗਰਾਨੀ ਸਮੇਂ ਵੀ ਨੁਕਸਾਨ ਕਰ ਸਕਦੀ ਹੈ। ਜੇਕਰ ਇਹ ਕਿਸੇ 'ਬਦਰੂਹ' ਦਾ ਕਾਰਨਾਮਾ ਹੀ ਹੋਵੇ ਤਾਂ ਉਸ ਨੂੰ ਚਾਰ-ਦੀਵਾਰੀ ਵਾਲੇ ਪਸ਼ੂਆਂ ਕੋਲ ਪਹੁੰਚਣ ਦੀ ਕੋਈ ਦਿੱਕਤ ਨਾ ਹੋਵੇ।
- ਜਿਹੜੇ ਪਸ਼ੂ ਨੇੜਲੇ ਪਿੰਡਾਂ ਵਿੱਚ ਬੰਨ੍ਹੇ ਹੋਏ ਹਨ, ਬਦਰੂਹ ਉਹਨਾਂ ਤੱਕ ਵੀ ਆਸਾਨੀ ਨਾਲ ਅੱਪੜ ਸਕਦੀ ਹੈ।
- ਜੇਕਰ ਬਦਰੂਹ ਪਿੰਡ ਨਾਲ ਹੀ ਗੁੱਸੇ ਹੈ ਤਾਂ ਡਾਕਟਰਾਂ ਵੱਲੋਂ ਲਿਆਂਦੀ ਮੱਝ ਨਹੀਂ ਮਰਨੀ ਚਾਹੀਦੀ ਸੀ।
- ਜੇਕਰ ਸਾਰਾ ਮਾਮਲਾ ਬਦਰੂਹ ਦਾ ਹੀ ਹੈ ਤਾਂ ਉਥੇ ਸੁਸਾਇਟੀ ਦੀ ਚੁਣੌਤੀ 'ਤੇ ਜਰੂਰ ਕਿਸੇ ਸੁਸਾਇਟੀ ਮੈਂਬਰ ਦਾ ਨੁਕਸਾਨ ਹੋਣਾ ਚਾਹੀਦਾ ਸੀ।
- ਜੇਕਰ ਕੇਸ ਬਿਮਾਰੀ ਦਾ ਹੋਵੇ, ਤਾਂ ਇੱਕੋ ਥਾਂ ਇਕੱਠੀਆਂ ਖੜ੍ਹੀਆਂ ਮੱਝਾਂ ਵਿੱਚੋਂ ਚੁਣ-ਚੁਣ ਕੇ ਨਾ ਮਰਨ। ਪਸ਼ੂਆਂ ਦਾ ਲਿਆ ਗਿਆ ਖੂਨ ਚੂਹਿਆਂ ਨੂੰ ਲਾਉਣ ਤੇ ਉਹ ਜਰੂਰ ਪਸ਼ੂਆਂ ਵਾਲੀ ਬਿਮਾਰੀ ਨਾਲ ਮਰ ਜਾਂਦੇ।
- ਦਿਨ ਰਾਤ ਇੱਕ ਕਰ ਰਹੇ ਡਾਕਟਰਾਂ ਕੋਲ ਜਿਹੋ ਜਿਹੀਆਂ ਦਵਾਈਆਂ ਦਾ ਪ੍ਰਬੰਧ ਹੈ, ਉਹ ਜਰੂਰ ਹੀ ਕਿਸੇ ਨਾ ਕਿਸੇ ਪਸ਼ੂ ਨੂੰ ਕੰਟਰੋਲ ਕਰ ਲੈਂਦੇ।
- ਹੁਣ ਸਾਰਾ ਭੇਦ ਖੁੱਲ੍ਹਣ ਦੇ ਡਰੋਂ ਕਿਸੇ ਨਾ ਕਿਸੇ ਮਾਈ ਦੇ ਜਾਗਰਣ/ਹਵਨ ਆਦਿ ਕਰਾਉਣ ਤੋਂ ਬਾਅਦ ਪਸ਼ੂ ਮਰਨੇ ਬੰਦ ਹੋ ਜਾਣਗੇ ਤੇ ਦੋਸ਼ੀ ਸਾਫ਼ ਹੀ ਢਕੇ ਢਕਾਏ ਬਚ ਨਿਕਲਣਗੇ।
- ਨੇੜਲੇ ਪਿੰਡਾਂ ਵਿੱਚ ਬੰਨ੍ਹੇ ਪਸ਼ੂ ਨਾ ਮਰਨ ਦਾ ਕਾਰਨ ਬਦਰੂਹ ਦਾ ਉਥੇ ਨਾ ਜਾ ਸਕਣਾ ਨਹੀਂ ਸਗੋਂ ਹਰ ਕੋਈ ਮਾਲਕ ਆਪਣੇ ਪਸ਼ੂਆਂ ਤੱਕ ਹੀ ਜਾਂਦਾ ਹੈ। ਜਦੋਂ ਕੋਈ ਦੂਸਰਾ, ਦੂਸਰੇ ਦੇ ਪਸ਼ੂਆਂ ਤੱਕ ਜਾਣ ਵਿੱਚ ਕਾਮਯਾਬ ਹੋ ਗਿਆ ਤਾਂ ਪਸ਼ੂ ਉਥੇ ਵੀ ਮਰ ਜਾਣਗੇ।
- ਲੋਕਾਂ ਵਿੱਚ ਖਦਸ਼ਾ (ਡਰ) ਹੈ ਕਿ ਜੇਕਰ ਕੇਸ ਜ਼ਹਿਰ ਦੇਣ ਦਾ ਸਾਬਤ ਹੋ ਜਾਂਦਾ ਹੈ ਤਾਂ ਹੋ ਸਕਦਾ ਹੈ ਸਰਕਾਰੀ ਮੁਆਵਜ਼ਾ ਨਾ ਮਿਲੇ।
- ਹੜ੍ਹਾਂ ਵਿੱਚ ਆਏ ਕਿਸੇ ਕਿਸਮ ਦੇ ਜ਼ਹਿਰੀਲੇ ਮਾਦੇ ਨਾਲ ਪਸ਼ੂਆਂ ਦੇ ਮਰਨ ਦਾ ਕੋਈ ਸੰਬੰਧ ਨਹੀਂ ਕਿਉਂਕਿ ਪਸ਼ੂ ਤਾਂ ਇੱਕ ਸਾਲ ਪਹਿਲਾਂ ਤੋਂ ਹੀ ਮਰ ਰਹੇ ਹਨ।
- ਪਸ਼ੂਆਂ ਨੂੰ ਮਰਨ ਤੋਂ ਸਖ਼ਤ ਨਿਗਰਾਨੀ ਦੁਆਰਾ ਬਚਾਇਆ ਜਾ ਸਕਦਾ ਹੈ।

**ਅੰਤਿਕਾ:-**

ਬਾਬੂ ਰਾਮ ਜੋ ਕਿ ਚੌਂਕੀ ਲਾਉਣ ਦਾ ਕੰਮ ਕਰਦਾ ਹੈ, ਦੇ ਦੋ ਭਰਾਵਾਂ ਸਮੇਤ ਤਿੰਨ ਘਰ ਬਾਲਮੀਕੀਆਂ ਦੇ ਹਨ ਪਰ ਇਹ ਤਿੰਨੋ ਘਰ ਪਿੰਡ ਦਾ ਕਿਸੇ ਕਿਸਮ ਦਾ ਲਾਗਪੁਣਾਂ/ਗੋਹਾ-ਕੂੜਾ ਕਰਨਾ ਆਦਿ ਕੰਮ ਨਹੀਂ ਕਰਦੇ। ਉਹਨਾਂ ਦੇ ਮੁੰਡੇ ਰਾਜਪੁਰੇ ਫੈਕਟਰੀਆਂ ਆਦਿ ਦੇ ਕੰਮਾਂ ਵਿੱਚ ਲੱਗੇ ਹੋਏ ਹਨ ਅਤੇ ਆਰਥਿਕ ਹਾਲਤ ਚੰਗੀ ਸੀ। ਜਦੋਂ ਕਿ ਪਿੰਡ ਦੇ ਲੋਕਾਂ ਨੇ ਉਹਨਾਂ ਨੂੰ ਆਪਣੇ ਕੰਮ ਕਾਰਾਂ ਲਈ ਪੱਗ ਦੇ ਕੇ ਪਿੰਡ ਵਿੱਚ ਵਸਾਇਆ। ਇਸੇ ਤਰ੍ਹਾਂ ਹੋਰ ਜਾਤਾਂ ਦੇ ਲੋਕਾਂ ਨੂੰ ਵੀ ਲਿਆ ਕਿ ਵਸਾਇਆ ਹੋਇਆ ਹੈ। ਵੈਸੇ ਸਾਰਾ ਪਿੰਡ ਰਾਜਪੂਤਾਂ ਦਾ ਹੈ। ਇੱਥੋਂ ਸ਼ੁਰੂ ਹੋਇਆ ਪਸ਼ੂ ਮਰਨ ਦਾ ਸਿਲਸਿਲਾ ਪਿੰਡ ਵਿੱਚ ਫੈਲ ਗਿਆ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਇਹ ਦ੍ਰਿੜ ਵਿਸ਼ਵਾਸ ਹੈ ਕਿ ਗਾਰਦੀ ਨਗਰ ਵਿੱਚ ਪਸ਼ੂ ਮਰਨ ਦੀਆਂ ਲਗਾਤਾਰ ਵਾਪਰ ਰਹੀਆਂ ਘਟਨਾਵਾਂ ਵਿੱਚ ਕਿਸੇ 'ਬਦਰੂਹ' 'ਪ੍ਰੇਤ-ਆਤਮਾ' ਆਦਿ ਕਲਪਿਤ ਸ਼ੈਅ ਦਾ ਕੋਈ ਹੱਥ ਨਹੀਂ ਹੈ। ਨਾ ਹੀ ਪਿੰਡ ਵਿੱਚ ਅਜਿਹੀ ਕੋਈ ਬੀਮਾਰੀ ਫੈਲੀ ਹੈ ਜਿਸ ਨਾਲ ਲਗਾਤਾਰ ਪਸ਼ੂ ਮਰ ਸਕਣ। ਅਸਲ ਵਿੱਚ ਸਾਰੀਆਂ ਘਟਨਾਵਾਂ ਲਈ ਜਿੰਮੇਵਾਰ 'ਦੋਸ਼ੀ ਵਿਅਕਤੀ' ਲੋਕਾਂ ਦੇ ਪਛੜੇਪਨ/ਪਿਛਾਂਹਖਿੱਚੂ ਸੋਚ ਦੀ ਆੜ ਵਿੱਚ ਆਸਾਨੀ ਨਾਲ ਘਟਨਾਵਾਂ ਕਰ ਰਿਹਾ ਹੈ। ਘਟਨਾਵਾਂ ਇੱਕ ਤੋਂ ਵਧ ਵਿਅਕਤੀਆਂ ਦੇ ਗ੍ਰੋਹ ਵੱਲੋਂ ਕੀਤੀਆਂ ਜਾ ਰਹੀਆਂ ਹਨ।

26 ਅਗਸਤ ਦੇ ਪੰਜਾਬੀ ਟ੍ਰਿਬਿਊਨ ਵਿੱਚ ਛਪੇ ਸ਼ੀਲਾ ਉਰਫ਼ ਲੈਲਾ ਦੇ ਇਕਬਾਲੀਆ ਬਿਆਨ ਨੇ ਸੁਸਾਇਟੀ ਦੇ ਇਸ ਦਾਅਵੇ ਨੂੰ ਸੱਚਾ ਸਾਬਤ ਕੀਤਾ ਹੈ ਕਿ ਪਸ਼ੂ ਮਰਨ ਦੀਆਂ ਘਟਨਾਵਾਂ ਕਿਸੇ 'ਬਦਰੂਹ' ਦੇ ਗੁੱਸੇ ਹੋਣ ਜਾਂ ਗੈਬੀ ਸ਼ਕਤੀਆਂ ਕਾਰਨ ਨਹੀਂ ਹੋਈਆਂ ਸਗੋਂ ਹਮੇਸ਼ਾਂ ਵਾਂਗ ਇੱਥੇ ਵੀ ਮਨੁੱਖੀ ਹੱਥ/ਦਿਮਾਗ ਹੀ ਸੀ। ਇਹ ਤਰਕਸ਼ੀਲ ਸੁਸਾਇਟੀ ਦੇ ਸਿਰਤੋੜ ਯਤਨ ਕਰਕੇ ਹੀ ਸੰਭਵ ਹੋ ਸਕਿਆ ਕਿ ਕੁਝ ਲੋਕਾਂ ਨੇ ਤਰਕਸ਼ੀਲ ਨਜ਼ਰੀਆ ਅਪਨਾਉਂਦੇ ਹੋਏ ਦੋਸ਼ੀਆਂ ਨੂੰ ਰੰਗੇ ਹੱਥੀਂ ਫੜ ਲਿਆ ਜਿਹੜੇ ਕਿ ਸਲਫਾਸ ਦੀਆਂ ਗੋਲੀਆਂ ਪਾ ਕੇ ਪਸ਼ੂਆਂ ਨੂੰ ਮਾਰਦੇ ਸਨ। ਇਸੇ ਤਰ੍ਹਾਂ ਦਾ ਹੀ ਪਸ਼ੂਆਂ ਨੂੰ ਮਾਰਨ ਵਾਲਾ ਗ੍ਰੋਹ ਪਿੰਡ ਭੁੰਬਲੀ ਥਾਣਾ ਕਾਹਨੂੰਵਾਨ ਜਿਲ੍ਹਾ ਗੁਰਦਾਸਪੁਰ ਵਿਖੇ ਵੀ ਫੜਿਆ ਗਿਆ। ਜੇ ਕਿਤੇ ਹੋਰ ਵੀ ਘਟਨਾਵਾਂ ਹੁੰਦੀਆਂ ਹੋਣ ਤਰਕਸ਼ੀਲ ਸੁਸਾਇਟੀ ਲੋਕਾਂ ਦੀ ਹਰ ਸੰਭਵ ਮਦਦ ਕਰਨ ਲਈ ਤਿਆਰ ਹੈ।



**ਸਤੰਬਰ-ਅਕਤੂਬਰ, 1993**

**ਤੁਹਾਡੇ ਲਈ**

ਆਪਣੀ ਸਿਲਵਰ ਜੁਬਲੀ ਉਪਰੰਤ ਅਗਲੇ ਅੰਕ 'ਚ 'ਤਰਕਸ਼ੀਲ' ਨਵੀਂ ਦਿੱਖ ਲੈ ਕੇ ਤੁਹਾਡੇ ਰੂ-ਬ-ਰੂ ਹੋਵੇਗਾ। ਇਸ ਲਈ ਮੈਟਰ ਭੇਜਦੇ ਰਹਿਣ ਦਾ ਆਹਰ ਕਰਦੇ ਰਹਿਣਾ। Mob.: 094173-62085
e-mail : ramswarn@gmail.com, tarkshil@yahoo.co.in

# ਆਓ ਵਿਗਿਆਨ ਸਿੱਖੀਏ

ਨਿੱਕੇ ਦੋਸਤੋ, ਹੱਸਣ ਖੇਡਣ ਦੀ ਇਸ ਬਾਲ ਉਮਰੇ ਤੁਸੀਂ ਹਰ ਰੋਜ਼ ਕਿੰਨੀਆਂ ਹੀ ਛੋਟੀਆਂ-ਵੱਡੀਆਂ ਖੇਡਾਂ ਖੇਡਦੇ ਰਹਿੰਦੇ ਹੋ। ਤੁਹਾਡੀਆਂ ਖੇਡਾਂ ਵਿੱਚ ਵੀ ਹਰ ਪਲ ਵਿਗਿਆਨ ਦਾ ਕੋਈ ਨਾ ਕੋਈ ਨਿਯਮ ਲਾਗੂ ਹੁੰਦਾ ਰਹਿੰਦਾ ਹੈ। ਇਹ ਵੱਖਰੀ ਗੱਲ ਹੈ ਕਿ ਤੁਸੀਂ ਅਜੇ ਆਪਣੇ ਸੀਮਤ ਗਿਆਨ ਕਰਕੇ ਇਹਨਾਂ ਖੇਡਾਂ ਰਾਹੀਂ ਵਿਗਿਆਨਕ ਨਿਯਮਾਂ ਦੀ ਪੁਸ਼ਟੀ ਹੁੰਦੀ ਨਾ ਵੇਖ ਸਕਦੇ ਹੋਵੋ। ਆਓ, ਤੁਹਾਡੇ ਮਨੋਰੰਜਨ ਦਾ ਵਸੀਲਾ ਬਣਿਆ ਖੇਡਾਂ ਰਾਹੀਂ ਵਿਗਿਆਨ ਨੂੰ ਜਾਨਣ ਦੀ ਕੋਸ਼ਿਸ਼ ਕਰੀਏ।

ਤਰਕਸ਼ੀਲ ਸੁਸਾਇਟੀ ਪੰਜਾਬ

ਦਾ ਤਰਜਮਾਨ

ਸਾਡੇ ਦੇਸ਼ ਵਿੱਚ ਤਿਉਹਾਰਾਂ ਦੇ ਦਿਨ ਚੱਲ ਰਹੇ ਹਨ। ਇੱਥੇ ਸਭ ਤੋਂ ਵੱਧ ਧੂਮਧਾਮ ਨਾਲ ਮਨਾਇਆ ਜਾਂਦਾ ਤਿਉਹਾਰ ਦੀਵਾਲੀ ਹੈ। ਇਸ ਤਿਉਹਾਰ ਵਿੱਚ ਬੱਚਿਆਂ ਦੇ ਮਨੋਰੰਜਨ ਦਾ ਸਭ ਤੋਂ ਖਿੱਚ ਭਰਪੂਰ ਸਾਧਨ ਪਟਾਕੇ ਆਤਿਸ਼ਬਾਜੀਆਂ, ਹਵਾਈਆਂ, ਚਕਰੀਆਂ ਆਦਿ ਹਨ। ਆਉ, ਇੱਥੇ ਲਾਗੂ ਹੋ ਰਹੇ ਸਰਵ-ਵਿਆਪੀ ਵਿਗਿਆਨਕ ਨਿਯਮ ਨੂੰ ਜਾਣੀਏ।

ਆਤਿਸ਼ਬਾਜੀ ਚਲਾਉਣ ਵੇਲੇ ਬੱਚੇ ਇਸ ਦੀ ਤਿੱਖੀ ਨੋਕਦਾਰ ਟੋਪੀ ਆਕਾਸ਼ ਵੱਲ ਕਰਕੇ ਕਿਸੇ ਬੋਤਲ ਜਾਂ ਰੇਤੇ ਦੀ ਢੇਰੀ ਵਿੱਚ ਇਸ ਨੂੰ ਖੜੀ ਕਰ ਦਿੰਦੇ ਹਨ। ਜਿਉਂ ਹੀ ਆਤਿਸ਼ਬਾਜੀ ਦੀ ਬਾਹਰ ਨਿਕਲੀ ਹੋਈ ਪੂਛਕੀ (ਪਲੀਤੇ) ਨੂੰ ਅੱਗ ਲਾਈ ਜਾਂਦੀ ਹੈ ਤਾਂ ਹੇਠਾਂ ਵੱਲ ਚੰਗਿਆੜੀਆਂ ਦੀ ਤੇਜ਼ ਹਨੇਰੀ ਛੱਡਦੀ ਹੋਈ ਆਤਿਸ਼ਬਾਜੀ ਤੇਜ਼ੀ ਨਾਲ ਅਸਮਾਨ ਵੱਲ ਜਾਂਦੀ ਹੈ। ਜੇ ਤੁਸੀ ਆਪਣੇ ਅੰਦਰ ਸੰਸਾਰ ਨੂੰ ਸਮਝਣ ਦੀ ਇੱਛਾ ਪਾਲੀ ਹੋਈ ਹੈ ਤਾਂ ਇਹ ਦ੍ਰਿਸ਼ ਦੇਖ ਕੇ ਜਰੂਰ ਸੋਚੋਗੇ ਕਿ ਕਿਹੜੀ ਸ਼ਕਤੀ ਆਤਿਸ਼ਬਾਜੀ ਨੂੰ ਅਸਮਾਨ ਵੱਲ ਉਡਾ ਕੇ ਲੈ ਗਈ? ਤੇ ਇੱਥੇ ਵਿਗਿਆਨ ਦੇ ਕਿਹੜੇ ਨਿਯਮ ਨੇ ਕੰਮ ਕੀਤਾ?

ਬੱਚਿਉ, ਨਿਊਟਨ ਦੁਨੀਆਂ ਦਾ ਮਹਾਨ ਭੌਤਿਕ ਵਿਗਿਆਨੀ ਹੋਇਆ ਹੈ ਜਿਸ ਨੇ ਆਪਣੇ ਸਮੇਂ ਵਿੱਚ ਨਵੀਆਂ ਖੋਜਾਂ ਕਰਕੇ ਕਈ ਪੁਰਾਣੀਆਂ ਧਾਰਨਾਵਾਂ ਨੂੰ ਤੋੜਿਆ। ਉਸ ਦੀਆਂ ਬਹੁਤ ਸਾਰੀਆਂ ਖੋਜਾਂ ਵਿੱਚੋਂ ਗਤੀ ਦੇ ਨਿਯਮਾਂ ਬਾਰੇ ਖੋਜ ਸੰਸਾਰ ਪ੍ਰਸਿੱਧ ਹੈ। ਉਸ ਵੱਲੋਂ ਲੱਭੇ ਗਤੀ ਦੇ ਨਿਯਮਾਂ ਵਿੱਚੋਂ ਤੀਜੇ ਨਿਯਮ ਵਿੱਚ ਉਸ ਨੇ ਸਿੱਧ ਕੀਤਾ ਕਿ ਜਿੰਨੇ ਬਲ ਨਾਲ ਕਿਸੇ ਵਸਤੂ ਨੂੰ ਇੱਕ ਦਿਸ਼ਾ ਵੱਲ ਧੱਕਿਆ ਜਾਂਦਾ ਹੈ ਉਸ ਵਸਤੂ ਵੱਲੋਂ ਉਤਨਾ ਬਲ ਵਿਰੋਧੀ ਦਿਸ਼ਾ ਵੱਲ ਵੀ ਲਾਇਆ ਜਾਂਦਾ ਹੈ। ਮਿਸਾਲ ਵਜੋਂ ਜੇ ਅਸੀਂ ਇੱਕ ਅਲਮਾਰੀ ਨੂੰ ਬਲ ਲਗਾ ਕੇ ਅੱਗੇ ਵੱਲ ਧੱਕ ਰਹੇ ਹਾਂ ਤਾਂ ਅਲਮਾਰੀ ਵੀ ਉਨੇ ਹੀ ਬਲ ਨਾਲ ਸਾਨੂੰ ਪਿੱਛੇ ਵੱਲ ਧੱਕ ਰਹੀ ਹੁੰਦੀ ਹੈ। ਇੱਕ ਦਿਸ਼ਾ 'ਚ ਲੱਗ ਰਹੇ ਬਲ ਦੀ ਪ੍ਰਤੀਕਿਰਿਆ ਵਜੋਂ ਚੀਜਾਂ ਵੱਲੋਂ ਵਿਰੋਧੀ ਦਿਸ਼ਾ ਵੱਲ ਪੈਦਾ ਕੀਤੇ ਜਾ ਰਹੇ ਉਤਨੇ ਹੀ ਬਲ ਵਾਲੇ ਨਿਯਮ ਵਿੱਚ ਹੀ ਆਤਿਸ਼ਬਾਜੀ ਦੇ ਉੱਪਰ ਜਾਣ ਦਾ ਰਾਜ਼ ਛੁਪਿਆ ਹੋਇਆ ਹੈ। ਪਲੀਤੇ ਨੂੰ ਅੱਗ ਮਿਲਦੇ ਸਾਰ ਹੀ ਅੱਗ ਦੀ ਚੰਗਿਆੜੀ ਆਤਿਸ਼ਬਾਜੀ ਦੇ ਖੋਲ ਵਿੱਚ ਭਰੇ ਬਾਰੂਦੀ ਮਸਾਲੇ ਨੂੰ ਜਾ ਲੱਗਦੀ ਹੈ, ਇਸ ਤਰ੍ਹਾਂ ਪੈਦਾ ਹੋਈ ਗੈਸ ਦੇ ਨਿਕਾਸ ਲਈ ਸਿਰਫ਼ ਪਲੀਤੇ ਵਾਲਾ ਤੰਗ ਸੁਰਾਖ ਹੀ ਹੁੰਦਾ ਹੈ ਜਿਸ ਰਾਹੀਂ ਇਹ ਗੈਸ ਦੇ ਹੇਠਾਂ ਵੱਲ ਲੱਗੇ ਬਲ ਦੀ ਪ੍ਰਤੀਕਿਰਿਆ ਵਜੋਂ ਉਤਨਾ ਹੀ ਬਲ ਉੱਪਰ ਵੱਲ ਲੱਗਦਾ ਹੈ ਜਿਸ ਨਾਲ ਆਤਿਸ਼ਬਾਜੀ ਆਕਾਸ਼ ਵੱਲ ਚਲੀ ਜਾਂਦੀ ਹੈ।

ਬਲ ਪ੍ਰਤੀ ਬਲ ਦਾ ਇਹੀ ਨਿਯਮ ਤੁਹਾਡੇ ਵੱਲੋਂ ਦੀਵਾਲੀ ਦੇ ਮੌਕੇ 'ਤੇ ਛੱਡੇ 'ਜਹਾਜ਼' ਉੱਪਰ ਲਾਗੂ ਹੁੰਦਾ ਹੈ। ਧਿਆਨ ਨਾਲ ਦੇਖੋ ਕਿ ਤਣੇ ਹੋਏ ਧਾਗੇ ਵਿੱਚੋਂ ਦੀ ਪਰੋਈ ਤੁਹਾਡੀ 'ਰੇਲ-ਗੱਡੀ' ਵੀ ਇਸੇ ਨਿਯਮ ਦੀ ਪਾਲਣਾ ਕਰ ਰਹੀ ਹੁੰਦੀ ਹੈ। 'ਰੇਲ ਗੱਡੀ' ਵਿੱਚ ਭਰੇ ਬਾਰੂਦ ਤੋਂ ਪੈਦਾ ਹੋਈ ਗੈਸ



ਤੇਜ਼ੀ ਨਾਲ ਬਾਹਰ ਨਿਕਲਦੀ ਹੈ ਤਾਂ 'ਰੇਲ ਗੱਡੀ' ਧਾਗੇ ਉੱਪਰ ਵਿਰੋਧੀ ਦਿਸ਼ਾ ਵੱਲ ਦੌੜਦੀ ਹੈ।

ਇਸ ਮੌਕੇ ਤੁਹਾਡੀ ਦਿਲਚਸਪੀ ਦੀ ਇੱਕ ਹੋਰ ਆਈਟਮ ਚੱਕਰੀ ਹੁੰਦੀ ਹੈ ਜੋ ਨਿਊਟਨ ਦੇ ਇਸ ਨਿਯਮ ਦਾ ਵਧੀਆ ਪ੍ਰਗਟਾਵਾ ਕਰਦੀ ਹੈ। ਚੱਕਰੀ, ਪੂਣੀ ਵਾਂਗ ਰੋਲ ਕੀਤੇ ਕਾਗਜ਼ ਵਿੱਚ ਮਸਾਲਾ ਭਰ ਕੇ ਜਲੇਬੀ ਵਾਂਗ ਚੱਕਰਦਾਰ ਢੰਗ ਨਾਲ ਮੜ੍ਹੀ ਹੁੰਦੀ ਹੈ। ਬਾਰਦੂੀ ਮਸਾਲੇ ਨੂੰ ਅੱਗ ਲੱਗਣ ਉਪਰੰਤ ਪੈਦਾ ਹੋਈ ਗੈਸ ਵੀ ਇਸੇ ਚੱਕਰਦਾਰ ਢੰਗ ਨਾਲ ਤੇਜੀ ਨਾਲ ਤੇਜ ਰੌਸ਼ਨੀ ਪੈਦਾ ਕਰਦੀ ਹੋਈ ਬਾਹਰ ਨਿੱਕਲਦੀ ਹੈ। ਇਸ ਦੀ ਉਲਟ ਦਿਸ਼ਾ ਵੱਲ ਪੈਦਾ ਹੋਇਆ ਚੱਕਰਦਾਰ ਬਲ ਚੱਕਰੀ ਨੂੰ ਤੇਜੀ ਨਾਲ ਉਲਟ ਦਿਸ਼ਾ ਵੱਲੋਂ ਘੁਮਾਉਂਦਾ ਹੈ।

ਕਈ ਵਾਰ ਤੁਹਾਡੇ ਵੱਲੋਂ ਛੱਡਿਆ ਲੰਬੂਤਰਾ ਪਟਾਕਾ ਜ਼ੋਰਦਾਰ ਧਮਾਕਾ ਨਾ ਕਰਕੇ ਤੁਹਾਨੂੰ ਨਿਰਾਸ਼ ਕਰ ਦਿੰਦਾ ਹੈ। ਪਰ ਕਈ ਵਾਰ ਇਹ ਅੱਗ ਦੇ ਤੇਜ਼ ਸ਼ਰਾਰੇ ਛੱਡਦਾ ਹੋਇਆ ਪਿੱਛੇ ਵੱਲ ਭੱਜਦਾ ਹੈ ਤੇ ਤੁਹਾਨੂੰ ਵੱਖਰਾ ਹੀ ਆਨੰਦ ਦੇ ਜਾਂਦਾ ਹੈ। ਅਸਲ ਵਿੱਚ ਅਜਿਹੇ ਪਟਾਖੇ ਵਿੱਚ ਬਾਰੂਦੀ ਮਸਾਲੇ ਦੀ ਇਤਨੀ ਮਾਤਰਾ ਨਹੀਂ ਹੁੰਦੀ ਕਿ ਪੈਦਾ ਹੋਈ ਗੈਸ ਇਤਨਾ ਬਲ ਪੈਦਾ ਕਰ ਦੇਵੇ ਕਿ ਪਟਾਖਾ ਜ਼ੋਰ ਨਾਲ ਫਟ ਜਾਵੇ। ਜਿਸ ਦੇ ਨਾਲ ਹੀ ਪਲੀਤੇ ਵਾਲਾ ਸੁਰਾਖ ਜ਼ਰਾ ਮੋਕਲਾ ਰਹਿ ਗਿਆ ਹੁੰਦਾ ਹੈ ਜਿਸ ਨਾਲ ਥੋੜੀ ਮਾਤਰਾ 'ਚ ਪੈਦਾ ਹੋਈ ਗੈਸ ਪਟਾਖੇ ਨੂੰ ਫਟਾਉਣ ਦੀ ਬਜਾਏ ਇਸ ਸੁਰਾਖ ਰਾਹੀਂ ਬਾਹਰ ਨਿਕਲਣ ਦਾ ਆਸਾਨ ਰਸਤਾ ਲੱਭ ਲੈਂਦੀ ਹੈ। ਇਸ ਨਾਲ ਪਲੀਤੇ ਵੱਲ ਗੈਸ ਦੇ ਪੈਦਾ ਕੀਤੇ ਬਲ ਤੋਂ ਉਲਟ ਪੈਦਾ ਹੋਇਆ ਬਲ ਪਟਾਕੇ ਨੂੰ ਸ਼ਰਾਰਤੀ ਬੱਚੇ ਵਾਂਗ ਪਿੱਛੇ ਵੱਲ ਨੂੰ ਭਜਾਉਂਦਾ ਹੈ।

ਤੁਹਾਡੀਆਂ ਖੇਡਾਂ ਵਿੱਚ ਵੀ ਹਰ ਪਲ ਵਿਗਿਆਨ ਦਾ ਕੋਈ ਨਾ ਕੋਈ ਨਿਯਮ ਲਾਗੂ ਹੁੰਦਾ ਰਹਿੰਦਾ ਹੈ। ਇਹ ਵੱਖਰੀ ਗੱਲ ਹੈ ਕਿ ਤੁਸੀਂ ਅਜੇ ਆਪਣੇ ਸੀਮਤ ਗਿਆਨ ਕਰਕੇ ਇਹਨਾਂ ਖੇਡਾਂ ਰਾਹੀਂ ਵਿਗਿਆਨਕ ਨਿਯਮਾਂ ਦੀ ਪੁਸ਼ਟੀ ਹੁੰਦੀ ਨਾ ਵੇਖ ਸਕਦੇ ਹੋਵੋ।

ਰਣਧੀਰ ਗਿੱਲਪੱਤੀ

ਹਾਕੀ ਦੇ ਗਰਾਊਂਡ ਵਿੱਚ, ਤੁਹਾਡੀ ਜ਼ੋਰਦਾਰ ਹਿੱਟ ਨਾਲ ਬਾਲ ਗੋਲ ਦਾ ਫੱਟਾ ਖੜਕਾ ਕੇ ਆਪਣੇ ਆਪ ਗੋਲ-ਪੋਸਟਾਂ ਤੋਂ ਬਾਹਰ ਆ ਜਾਂਦੀ ਹੈ। ਇੱਥੇ ਵੀ ਨਿਊਟਨ ਦਾ ਗਤੀ ਦਾ ਤੀਸਰਾ ਨਿਯਮ ਆਪਣਾ ਕੰਮ ਕਰ ਗਿਆ ਹੈ। ਫੱਟੇ ਉੱਪਰ ਬਾਲ ਜਿੰਨੀ ਤਾਕਤ ਨਾਲ ਟਕਰਾਈ ਉਨੀ ਤਾਕਤ ਵਿਰੋਧੀ ਦਿਸ਼ਾ ਵਿੱਚ ਲਗਾ ਕੇ ਫੱਟੇ ਨੇ ਬਾਲ ਨੂੰ ਪਿੱਛੇ ਵੱਲ ਧੱਕ ਦਿੱਤਾ। ਕਿਸੇ ਕੰਧ ਵਿੱਚ ਜ਼ੋਰ ਨਾਲ ਮਾਰਿਆ ਕੋਈ ਵੱਟਾ ਵੀ ਇਸੇ ਨਿਯਮ ਅਧੀਨ ਪਿੱਛੇ ਵੱਲ ਡਿੱਗਦਾ ਹੈ।

ਆਓ, ਆਪਾਂ ਇਸ ਨਿਯਮ ਨੂੰ ਜ਼ਿੰਦਗੀ ਦੇ ਹੋਰ ਖੇਤਰਾਂ ਵਿੱਚ ਲਾਗੂ ਹੁੰਦਾ ਦੇਖੀਏ। ਪੁਲਾੜ ਵਿੱਚ ਛੱਡੇ ਜਾਣ ਵਾਲੇ ਉਪਗ੍ਰਹਿ (ਰਾਕਟ) ਵੀ ਇਸ ਨਿਯਮ ਦੀ ਪਾਲਣਾ ਕਰਕੇ ਹੋਏ ਉੱਪਰ ਵੱਲ ਜਾਂਦੇ ਹਨ। ਰਾਕਟ ਨੂੰ ਪੁਲਾੜ ਵਿੱਚ ਛੱਡਣ ਵਾਲੇ ਯੰਤਰ ਵਿੱਚ ਬੇਸ਼ੁਮਾਰ ਊਰਜਾ ਪੈਦਾ ਕੀਤੀ ਜਾਂਦੀ ਹੈ ਜੋ ਹੇਠਾਂ ਵੱਲੋਂ ਨੂੰ ਨਿਕਾਸ ਕਰਦੀ ਹੋਈ ਅਥਾਹ ਬਲ ਪੈਦਾ ਕਰਦੀ ਹੈ। ਇਸ ਬਲ ਦੀ ਉਲਟ ਦਿਸ਼ਾ ਵਿੱਚ ਲੱਗਿਆ ਇਤਨਾ ਹੀ ਬਲ ਰਾਕਟ ਨੂੰ ਤੇਜ਼ੀ ਨਾਲ ਪੁਲਾੜ ਵਿੱਚ ਪਹੁੰਚਾ ਦਿੰਦਾ ਹੈ।

ਜੇ ਤੁਸੀਂ ਕਿਸੇ ਫੌਜੀ ਜਵਾਨ ਨਾਲ ਗੱਲ ਕਰਕੇ ਪੁੱਛੋ ਕਿ ਜਦੋਂ ਬੰਦੂਕ ਵਿੱਚੋਂ ਗੋਲੀ ਚਲਦੀ ਹੈ ਤਾਂ ਕੀ ਵਾਪਰਦਾ ਹੈ? ਉਹ ਤੁਹਾਨੂੰ ਦੱਸੇਗਾ ਕਿ ਜਿਉਂ ਹੀ ਫਾਇਰ ਕੀਤਾ ਜਾਂਦਾ ਹੈ ਤਾਂ ਬੰਦੂਕ ਉਸ ਦੇ ਮੋਢੇ ਨੂੰ ਪਿੱਛੇ ਵੱਲ ਧੱਕਾ ਮਾਰਦੀ ਹੈ। ਪਰ ਕਿਉਂ? ਅਸਲ ਵਿੱਚ ਇੱਥੇ ਵੀ ਨਿਊਟਨ ਦੇ ਉੱਪਰ ਜ਼ਿਕਰ ਕੀਤੇ ਨਿਯਮ ਨੇ ਹੀ ਕ੍ਰਿਸ਼ਮਾ ਦਿਖਾਇਆ ਹੈ। ਗੋਲੀ ਜਿੰਨੀ ਤਾਕਤ ਨਾਲ ਅੱਗੇ ਵੱਲ ਗਈ, ਬੰਦੂਕ ਪਿੱਛੇ ਵੱਲ ਧੱਕੀ ਗਈ, ਜਿਸ ਨਾਲ ਬੰਦੂਕ ਚਲਾਉਣ ਵਾਲੇ ਦੇ ਮੋਢੇ ਨੂੰ ਧੱਕਾ ਲੱਗਾ ਪਰੰਤੂ ਜਿੰਨੀ ਦੂਰ ਗੋਲੀ ਅੱਗੇ ਵੱਲ ਗਈ ਬੰਦੂਕ ਉਨੀ ਦੂਰ ਪਿੱਛੇ ਵੱਲ ਨਹੀਂ ਗਈ ਕਿਉਂਕਿ ਗੋਲੀ ਦੇ ਮੁਕਾਬਲੇ ਬੰਦੂਕ ਦਾ ਅਕਾਰ ਤੇ ਵਜ਼ਨ ਬਹੁਤ ਹੀ ਜ਼ਿਆਦਾ ਹੈ। ਇਸ ਦੇ ਨਾਲ ਹੀ ਬੰਦੂਕ ਚਾਲਕ ਦੇ ਮੋਢੇ ਨਾਲ ਚੰਗੀ ਤਰ੍ਹਾਂ ਚਿਪਕਾਈ ਗਈ ਹੁੰਦੀ ਹੈ ਤਾਂ ਕਿ ਧੱਕੇ ਨੂੰ ਹੋਰ ਘੱਟ ਕੀਤਾ ਜਾ ਸਕੇ। ਬੰਦੂਕ ਦੇ ਮੁਕਾਬਲੇ ਤੋਪ ਬਹੁਤ ਵੱਡਾ ਹਥਿਆਰ ਹੈ। ਇਸ ਦੇ ਗੋਲੇ ਨੂੰ 25 ਜਾਂ 30 ਕਿਲੋਮੀਟਰ ਦੀ ਦੂਰੀ ਤੋਂ ਸੁੱਟਣ ਲਈ ਬਹੁਤ ਜ਼ਿਆਦਾ ਬਲ ਦੀ ਲੋੜ ਹੈ। ਸਪੱਸ਼ਟ ਹੈ ਕਿ ਇੰਨੇ ਬਲ ਨਾਲ ਦਾਗਿਆ ਗੋਲਾ ਤੋਪ ਨੂੰ ਰੜੇ ਮੈਦਾਨ ਵਿੱਚ ਰੱਖ ਕੇ ਚਲਾਇਆ ਜਾਵੇ ਤਾਂ ਵਿਰੋਧੀ ਬਲ ਨਾਲ ਪਿੱਛੇ ਵੱਲ ਭੱਜਦੀ ਤੋਪ ਆਪਣੇ ਤੋਪਚੀ ਨੂੰ ਕੁਚਲ ਸਕਦੀ ਹੈ। ਇਸ ਲਈ ਅਜਿਹੀਆਂ ਤੋਪਾਂ ਸਥਿਰ ਮਜ਼ਬੂਤ ਫਾਊਂਡੇਸ਼ਨਾਂ ਉੱਪਰ ਜਾਂ ਫਿਰ ਬਹੁਤ ਭਾਰੀ ਵਾਹਨਾਂ ਉੱਪਰ ਮਜ਼ਬੂਤੀ ਨਾਲ ਫਿੱਟ ਕੀਤੀਆਂ ਜਾਂਦੀਆਂ ਹਨ।

ਨਿਊਟਨ ਦੇ ਜ਼ਿਕਰ ਅਧੀਨ ਨਿਯਮ ਅਨੁਸਾਰ ਲਾਏ ਗਏ ਬਲ ਦੀ ਪ੍ਰਤੀਕਿਰਿਆ ਵਜੋਂ ਵਿਰੋਧੀ ਦਿਸ਼ਾ ਵੱਲ ਲੱਗਦੇ ਬਲ ਦੇ ਅਸਰ ਨੂੰ ਘੱਟ ਕਰਨ ਲਈ ਮਨੁੱਖ ਨੇ ਪ੍ਰਬੰਧ ਕੀਤੇ ਹੋਏ ਹਨ। ਵੱਖ-ਵੱਖ ਵਹੀਕਲਾਂ ਤੇ ਮਸ਼ੀਨਾਂ ਆਦਿ ਵਿੱਚ ਲੱਗੇ ਹੋਏ ਸ਼ੌਕਰ, ਪ੍ਰਤੀਕਿਰਿਆ ਵਜੋਂ ਲੱਗਦੇ ਬਲ ਜਾਂ ਧੱਕੇ ਨੂੰ ਘੱਟ ਕਰਨ ਦੀ ਲੋੜ ਦੀ ਹੀ ਕਾਢ ਹਨ। ਵੱਡੀਆਂ ਤੋਪਾਂ ਵਿੱਚ ਇਸ ਧੱਕੇ ਨੂੰ ਘੱਟ ਕਰਨ ਲਈ ਬਹੁਤ ਮਜ਼ਬੂਤ ਸ਼ੌਕਰ ਲੱਗੇ ਹੁੰਦੇ ਹਨ,

ਜਿੰਨ੍ਹਾਂ ਵਿੱਚ ਲੱਗੇ ਬਲ ਨੂੰ ਇੱਕ ਹੱਦ ਤੱਕ ਖਾਰਜ ਕਰਨ ਦਾ ਕੰਮ ਕਰਦੇ ਹਨ। ਰੇਲ ਗੱਡੀ ਦੀਆਂ ਬੋਗੀਆਂ ਦੇ ਅੱਗੇ ਤੇ ਪਿੱਛੇ ਬਹੁਤ ਮਜ਼ਬੂਤ ਸਪਰਿੰਗਾਂ ਵਾਲੇ ਸ਼ੌਕਰ ਬਣਾਏ ਹੁੰਦੇ ਹਨ ਤਾਂ ਜੋ ਡੱਬੇ ਸ਼ੰਟ ਕਰਨ ਸਮੇਂ ਜਾਂ ਚਲਦੀ ਗੱਡੀ ਦੇ ਸਟੇਸ਼ਨ ਵਗੈਰਾ ਤੇ ਰੁਕਣ ਸਮੇਂ ਡੱਬਿਆਂ ਦੇ ਆਪਸੀ ਲੱਗਣ ਵਾਲੇ ਧੱਕੇ ਨੂੰ ਘੱਟ ਕੀਤਾ ਜਾ ਸਕੇ। ਇਹ ਸ਼ੌਕਰਾਂ ਵਾਲਾ ਸਾਧਨ ਸਕੂਟਰਾਂ, ਮੋਟਰਸਾਈਕਲਾਂ, ਕਾਰਾਂ-ਜੀਪਾਂ ਆਦਿ ਵਿੱਚ ਆਮ ਵਰਤਿਆ ਜਾਂਦਾ ਹੈ ਜਦ ਕਿ ਭਾਰੀ ਗੱਡੀਆਂ ਵਿੱਚ ਇਹ ਕੰਮ ਕਮਾਨੀਆਂ ਕਰਦੀਆਂ ਹਨ। ਇਸ ਯੰਤਰ ਦੀ ਉਪਯੋਗਤਾ ਦਾ ਅਹਿਸਾਸ ਪਿੰਡਾਂ ਦੇ ਕਿਸਾਨਾਂ ਵੱਲੋਂ ਵਰਤੀ ਜਾਣ ਵਾਲੀ ਟਰੈਕਟਰ-ਟਰਾਲੀ ਵਿੱਚ ਸਫ਼ਰ ਕਰਕੇ ਸਹਿਜੇ ਹੀ ਹੋ ਜਾਂਦਾ ਹੈ। ਅਜਿਹੀ ਟਰਾਲੀ ਵਿੱਚ ਸਫ਼ਰ ਕਰਨਾ ਹੋਰ ਵਾਹਨਾਂ ਦੇ ਮੁਕਾਬਲੇ ਇਸ ਲਈ ਵਧੇਰੇ ਕਸ਼ਟਦਾਇਕ ਹੁੰਦਾ ਹੈ ਕਿਉਂਕਿ ਟਰਾਲੀ ਵਿੱਚ ਆਮ ਤੌਰ 'ਤੇ ਸ਼ੌਕਰ ਜਾਂ ਕਮਾਨੀ ਨਹੀਂ ਲੱਗੇ ਹੁੰਦੇ ਜਿਸ ਨਾਲ ਸੜਕ ਤੋਂ ਉੱਪਰ ਵੱਲ ਪੈਣ ਵਾਲੀ ਉਛਾਲ ਨੂੰ ਘੱਟ ਕਰਨ ਦਾ ਕੋਈ ਪ੍ਰਬੰਧ ਨਹੀਂ ਹੁੰਦਾ। ❑❑

(ਅੰਕ: ਨਵੰਬਰ-ਦਸੰਬਰ 1993)

---

...ਸਫ਼ਾ 35 ਦੀ ਬਾਕੀ

ਗੱਲ ਉਹਨਾਂ ਧਰਮਾਂ ਦੇ ਪੈਰੋਕਾਰਾਂ ਵਿੱਚ ਟਕਰਾ ਦਾ ਕਾਰਨ ਬਣਦੀ ਹੈ ਕਿਉਂਕਿ ਧਾਰਮਿਕ ਸੋਚ ਕੇਵਲ ਵਿਸ਼ਵਾਸ 'ਤੇ ਅਧਾਰਿਤ ਹੋਣ ਕਾਰਨ ਵੱਖ-ਵੱਖ ਰਾਂਵਾਂ ਨੂੰ ਤਰਕ ਦੇ ਅਧਾਰ 'ਤੇ ਹੱਲ ਕਰਨ ਤੋਂ ਨਾਕਾਮ ਹੁੰਦੀ ਹੈ। ਧਾਰਮਿਕ ਸੋਚ ਕਿਸੇ ਵੀ ਗੱਲ ਬਾਰੇ ਠੀਕ ਹਾਲਤ ਦਾ ਫੈਸਲਾ ਤੱਥਾਂ ਦੇ ਆਧਾਰ 'ਤੇ ਕਰਨ ਦੀ ਬਜਾਏ ਵਿਸ਼ਵਾਸਾਂ ਨੂੰ ਮਾਨਤਾ ਦਿੰਦੀ ਹੈ। ਇਹ ਤਰਕਸ਼ੀਲਤਾ ਹੀ ਹੈ ਜੋ ਹਰ ਵਿਚਾਰ ਨੂੰ ਤਰਕ ਅਤੇ ਤਜ਼ਰਬੇ ਦੇ ਆਧਾਰ ਉੱਤੇ ਪਰਖਣ ਦਾ ਹੌਂਸਲਾ ਕਰਦੀ ਚਾਹੇ ਉਸ ਵਿਚਾਰ ਨੂੰ ਧਾਰਮਿਕ ਲੋਕਾਂ ਵੱਲੋਂ ਕਿੰਨਾ ਵੀ ਪਵਿੱਤਰ ਕਿਉਂ ਨਾ ਕਰਾਰ ਦਿੱਤਾ ਹੋਵੇ, ਧਰਮਾਂ ਦੇ ਪ੍ਰਭਾਵੀ ਹੈ ਅਤੇ ਧਾਰਮਿਕ ਕੱਟੜਤਾ ਸਦਕਾ ਸਾਡੇ ਦੇਸ਼ ਨੂੰ ਵੱਡੇ-ਵੱਡੇ ਦੁਖਾਂਤ ਦੇਖਣੇ ਪਏ ਹਨ ਅਤੇ ਪੈ ਰਹੇ ਹਨ। ਇਸ ਦੇ ਮੁਕਾਬਲੇ ਤਰਕਸ਼ੀਲਤਾ ਵਿਗਿਆਨ ਸੋਚ-ਵਿਚਾਰ ਨੂੰ ਪ੍ਰੇਰਦੀ ਹੋਈ ਧਾਰਮਿਕ ਕੱਟੜਤਾ ਅਤੇ ਸੰਕੀਰਣ ਸੋਚ ਤੋਂ ਮੁਕਤ ਕਰਦੀ ਹੈ।

**5) ਵਿਚਾਰਧਾਰਕ ਕੱਟੜਤਾ:-**

ਦੇਖਿਆ ਜਾਂਦਾ ਹੈ ਕਿ ਬਹੁਤ ਸਾਰੇ ਲੋਕ ਜਿੱਥੇ ਧਾਰਮਿਕ ਕੱਟੜਤਾ ਦਾ ਵਿਰੋਧ ਕਰਦੇ ਹਨ, ਉੱਥੇ ਇੱਕ ਜਾਂ ਦੂਜੀ ਵਿਚਾਰਧਾਰਾ ਵਿੱਚ ਉਸੇ ਪ੍ਰਕਾਰ ਦਾ ਵਿਸ਼ਵਾਸ ਜਤਾਉਂਦੇ ਹਨ ਜਿਸ ਤਰ੍ਹਾਂ ਧਾਰਮਿਕ ਲੋਕ ਆਪਣੇ ਧਰਮ ਵਿੱਚ। ਉਹ ਵਿਚਾਰਧਾਰਾਵਾਂ ਨੂੰ ਤਰਕਮਈ ਢੰਗ ਨਾਲ ਨਹੀਂ ਜਾਣਦੇ ਸਮਝਦੇ ਸਗੋਂ ਦੂਸਰੀਆਂ ਵਿਚਾਰਧਾਰਾਵਾਂ ਦਾ ਉਸੇ ਤਰ੍ਹਾਂ ਹੀ ਅੰਨ੍ਹਾ ਵਿਰੋਧ ਕਰਦੇ ਹਨ ਜਿਵੇਂ ਕਿ ਇੱਕ ਧਰਮ ਦੇ ਲੋਕ ਦੂਸਰੇ ਦਾ। ਇੱਥੇ ਹੀ ਤਰਕਸ਼ੀਲ ਦ੍ਰਿਸ਼ਟੀਕੋਣ ਬਹੁਤ ਲਾਈਲੱਗਪੁਣੇ ਤੋਂ ਮੁਕਤ ਹੋ ਕੇ ਤਰਕ ਦੇ ਅਧਾਰ 'ਤੇ ਪਰਖਣ ਅਤੇ ਅਪਨਾਉਣ ਦਾ ਰਾਹ ਦੱਸਦਾ ਹੈ। ਕੇਵਲ ਮਤਭੇਦਾਂ ਵਿੱਚੋਂ ਸਹੀ ਹਾਲਤ ਦਾ ਠੀਕ ਨਿਬੜੇ ਹੋ ਸਕਦਾ ਹੈ ਅਤੇ ਸਹੀ ਸਿਧਾਂਤ ਵਿਕਸਤ ਹੋ ਸਕਦੇ ਹਨ।

ਇਸ ਲਈ ਬਿਨਾਂ ਸ਼ੱਕ ਤਰਕਸ਼ੀਲਤਾ ਸਾਡੇ ਵਿਚਾਰਾਂ ਦੇ ਵਿਕਾਸ ਵਿੱਚ, ਠੀਕ ਹਾਲਤ ਦੀ ਪਛਾਣ ਕਰਨ ਵਿੱਚ, ਸਮਾਜ ਵਿੱਚ ਆਈ ਖੜੋਤ ਨੂੰ ਤੋੜਨ ਅਤੇ ਚੰਗੇਰੀਆਂ ਕਦਰਾਂ-ਕੀਮਤਾਂ ਸਥਾਪਿਤ ਕਰਨ ਵਿੱਚ ਬਹੁਤ ਮਹੱਤਵਪੂਰਣ ਰੋਲ ਨਿਭਾ ਸਕਦੀ ਹੈ। ❑❑ ਜਨਵਰੀ-ਫ਼ਰਵਰੀ, 1993

ਸੰਪਾਦਕ: ਬਲਵਿੰਦਰ ਬਰਨਾਲਾ
ਸੰਪਾਦਕੀ ਬੋਰਡ: ਰਾਜਪਾਲ ਸਿੰਘ, ਅਵਤਾਰ ਗੋਂਦਾਰਾ, ਰਣਧੀਰ ਗਿੱਲਪੱਤੀ ਤੇ ਰਾਮ ਸਵਰਨ ਲੱਖੇਵਾਲੀ

**ਮਿਨੀ ਕਹਾਣੀ**

## ਦਸਵੰਧ

ਡਰਾਇੰਗ ਰੂਮ 'ਚੋਂ ਮਹਿਮਾਨਾਂ ਦੇ ਬਾਹਰ ਜਾਂਦਿਆਂ ਹੀ ਇੰਜੀਨੀਅਰ ਦਿਆਲ ਸਿੰਘ ਨੇ ਆਪਣੀ ਪਤਨੀ ਨੂੰ ਆਖਿਆ, 'ਆਹ ਲੈ, ਸਰਦਾਰਨੀ, ਪੂਰਾ ਲੱਖ ਰੁਪਇਆ, ਸੰਭਾਲ ਲੈ।'

'ਏਨੇ ਰੁਪਏ ਕਿੱਥੋਂ ਆਏ ਨੇ ਸਰਦਾਰ ਜੀ?' ਪਤਨੀ ਨੇ ਹੈਰਾਨੀ ਨਾਲ ਪੁੱਛਿਆ।

'ਇਹ ਤਾਂ ਆਪਣੀ ਦੇਖ ਰੇਖ 'ਚ ਰਿਹਾਇਸ਼ੀ ਫਲੈਟ ਕੰਪਲੀਟ ਹੋਏ ਨੇ। ਇਹ ਰੁਪਏ ਠੇਕੇਦਾਰ ਸਾਅਬ ਆਪਣੇ ਮਾਣ-ਤਾਣ ਵਜੋਂ ਦੇ ਗਏ ਨੇ।' ਦਿਆਲ ਸਿੰਘ ਨੇ ਆਖਿਆ।

'ਤੁਸੀਂ ਦੁਨੀਆਂ ਤੇ ਰੱਬ ਕੋਲੋਂ ਡਰਿਆ ਕਰੋ ਜੀ। ਕਹਿੰਦੇ ਨੇ ਮਾੜੇ ਕੰਮਾਂ ਦਾ ਨਤੀਜਾ ਔਲਾਦ ਨੂੰ ਵੀ ਭੁਗਤਣਾ ਪੈਂਦਾ ਹੈ' ਸਰਦਾਰਨੀ ਨੇ ਫਿਕਰਮੰਦੀ ਜ਼ਾਹਿਰ ਕੀਤੀ।

'ਤੂੰ ਡਰ ਨਾ ਭੋਲੀਏ, ਸਾਡੇ ਮਹਿਕਮੇ ਦਾ ਵਜ਼ੀਰ ਵੀ ਆਪਣੇ ਆਲੇ ਸੰਤਾਂ ਦਾ ਚੇਲਾ ਹੈ। ਇਸ ਲਈ ਮੈਂ ਦੁਨੀਆਂ ਤੋਂ ਨਹੀਂ ਡਰਦਾ। ਰਹੀ ਗੱਲ ਰੱਬ ਦੀ, ਉਸ ਦਾ ਹੱਲ ਵੀ ਹੈ ਮੇਰੇ ਕੋਲ। ਆਪਾਂ 20 ਹਜ਼ਾਰ ਰੁਪਇਆ ਲਾ ਕੇ ਧਾਰਮਿਕ ਸਮਾਗਮ ਰਚਾ ਦਿਆਂਗੇ। ਰਸ ਭਿੰਨਾ ਕੀਰਤਨ ਤੇ ਸੰਗਤਾਂ ਲਈ ਚੋਟੀ ਦੇ ਲੰਗਰ ਪਾਣੀ ਦਾ ਪ੍ਰਬੰਧ। ਇਸ ਨਾਲ ਨਾਲੇ 'ਦਸਵੰਧ' ਨਿਕਲ ਜਾਊ ਤੇ ਨਾਲੇ ਲੋਕਾਂ 'ਚ ਬੱਲੇ-ਬੱਲੇ।' ਇਹ ਆਖ ਕੇ ਇੰਜੀਨੀਅਰ ਦਿਆਲ ਸਿੰਘ ਨੇ ਆਪਣੇ ਆਪ ਨੂੰ ਸੁਰਖ਼ਰੂ ਕਰ ਲਿਆ ਤੇ ਸਰਦਾਰਨੀ ਵੀ 'ਵਾਖਰੂ-ਵਾਖਰੂ' ਕਰਦੀ ਸੰਤੁਸ਼ਟੀ 'ਚ ਰੁਪਏ ਸੰਭਾਲਣ ਲਈ ਅੰਦਰ ਚਲੀ ਗਈ।

❑❑ ਬਲਜਿੰਦਰ ਜੌੜਕੀਆਂ।
94639-99069



# ਵਿਗਿਆਨ ਤੇ ਮਨੁੱਖ

ਡਾ. ਡੀ.ਪੀ. ਸਿੰਘ

ਸਵੇਰੇ ਨੀਂਦ ਤੋਂ ਉਠਦਿਆਂ, ਮੂੰਹ ਹੱਥ ਧੋਣ ਪਿੱਛੋਂ ਸਾਡਾ ਵਾਹ ਪੈਂਦਾ ਹੈ, ਟੁੱਥ-ਬਰਸ਼ ਨਾਲ। ਕੀ ਭਲਾ ਕਦੇ ਤੁਸੀ ਸੋਚਿਆ ਹੈ ਕਿ ਟੁੱਥ-ਬਰੱਸ਼ ਕਿਸ ਪਦਾਰਥ ਦਾ ਬਣਿਆ ਹੈ? ਹੋਰ ਤਾਂ ਹੋਰ ਮੂੰਹ ਹੱਥ ਧੋਣ ਲਈ ਵਰਤਿਆ ਜਾਂਦਾ ਸਾਬਣ, ਕੱਪੜੇ ਧੋਣ ਵਾਲਾ ਡਿਟਰਜੈਂਟ ਅਤੇ ਨਹਾਉਣ ਲਈ ਵਰਤੀ ਜਾਂਦੀ ਪਲਾਸਟਿਕ ਦੀ ਬਾਲਟੀ ਤੇ ਮੱਘ ਅੱਜ ਸਾਡੇ ਜੀਵਨ ਦਾ ਅਨਿੱਖੜਵਾਂ ਅੰਗ ਬਣ ਚੁੱਕੇ ਹਨ। ਟੁੱਥ-ਬਰੱਸ਼ ਹੋਵੇ ਜਾਂ ਟੁੱਥ-ਪੇਸਟ, ਫਰਿੱਜ ਹੋਵੇ ਜਾਂ ਕੂਲਰ, ਰੇਡੀਓ ਹੋਵੇ ਜਾਂ ਟੈਲੀਵਿਜ਼ਨ, ਬੱਸ ਹੋਵੇ ਜਾਂ ਕਾਰ ਅਤੇ ਹੋਰ ਵੀ ਬਹੁਤ ਕੁਝ, ਅੱਜ ਇੰਨੇ ਆਮ ਹੋ ਚੁੱਕੇ ਹਨ ਤੇ ਸਾਡੇ ਜੀਵਨ ਵਿੱਚ ਐਨਾ ਰਲਗੱਡ ਹੋ ਗਏ ਹਨ ਕਿ ਇਹਨਾਂ ਨਿਆਮਤਾਂ ਤੋਂ ਬਿਨਾਂ ਜ਼ਿੰਦਗੀ ਜਿਉਣਾ ਸੰਭਵ ਹੀ ਨਹੀਂ ਲੱਗਦਾ।

ਇਹਨਾਂ ਸਾਰੀਆਂ ਸੁੱਖ-ਸੁਵਿਧਾਵਾਂ ਪਿੱਛੇ ਇੱਕੋ ਹੀ ਸ਼ਕਤੀ ਕੰਮ ਕਰਦੀ ਹੈ ਤੇ ਇਹ ਸ਼ਕਤੀ ਹੈ, ਵਿਗਿਆਨ ਦੀ। ਵਿਗਿਆਨ, ਕੁਦਰਤ ਦੇ ਕੁੱਲ ਵਰਤਾਰਿਆਂ ਦਾ ਅਧਿਐਨ ਕਰਦਾ ਹੈ ਅਤੇ ਕੁਦਰਤ ਵਿੱਚ ਮਨੁੱਖ ਵੀ ਸ਼ਾਮਿਲ ਹੈ। ਤੁਸੀਂ ਸੂਰਜ, ਤਾਰੇ, ਪੌਦੇ ਤੇ ਪਸ਼ੂ ਆਦਿ ਦੇਖਦੇ ਹੋ ਤੇ ਤੁਹਾਡੇ ਮਨ ਅੰਦਰ ਅਚੰਭਾ ਪੈਦਾ ਹੁੰਦਾ ਹੈ। ਇਹਨਾਂ ਬਾਰੇ ਜਾਨਣ ਦੀ ਰੁਚੀ ਜਨਮ ਲੈ ਲੈਂਦੀ ਹੈ। ਤੁਸੀਂ ਜਾਨਣਾ ਚਾਹੁੰਦੇ ਹੋ ਕਿ ਸੰਸਾਰ ਦੀ ਹੋਂਦ ਕਿਉਂ ਬਣੀ ਤੇ ਕਿਵੇਂ ਬਣੀ? ਇਸ ਤਰ੍ਹਾਂ ਤੁਸੀਂ ਵਿਗਿਆਨੀ ਬਣੇ ਬਿਨਾਂ ਨਹੀਂ ਰਹਿ ਸਕਦੇ।

ਟੀ.ਐੱਚ ਹਕਸਲੇ ਦਾ ਕਥਨ ਹੈ,'ਵਿਗਿਆਨ ਇੱਕ ਸਿੱਖਿਅਤ ਤੇ ਨੇਮਬੱਧ ਗਿਆਨ ਹੈ।' ਤੁਸੀਂ ਕੁਦਰਤੀ ਵਰਤਾਰਿਆਂ ਖਾਸ ਕਰ ਸੂਰਜ ਉੱਗਣ ਦਾ ਮਨਮੋਹਕ ਦ੍ਰਿਸ਼ ਜਾਂ ਇਸ ਦੇ ਛਿਪਣ ਦਾ ਮਨ-ਲੁਭਾਵਣਾ ਦ੍ਰਿਸ਼ ਤਾਂ ਦੇਖਿਆ ਹੀ ਹੋਵੇਗਾ। ਅੰਬਰ ਦੀ ਸਤਰੰਗੀ ਪੀਂਘ ਕਿਸ ਦਾ ਮਨ ਨਹੀਂ ਲੁਭਾਉਂਦੀ? ਬਸੰਤ ਰੁੱਤ ਦੌਰਾਨ ਸਾਡੇ ਘਰ ਦੇ ਵਿਹੜੇ ਵਿੱਚ ਖਿੜੇ ਰੰਗ-ਬਿਰੰਗੇ ਫੁੱਲ ਸਾਡੀ ਰੂਹ ਨੂੰ ਨਸ਼ਿਆ ਜਾਂਦੇ ਹਨ। ਅੰਬਰ ਵਿੱਚ ਉੱਡ ਰਹੀਆਂ ਕੂੰਜਾਂ ਦਾ ਦ੍ਰਿਸ਼, ਜੰਗਲ ਵਿੱਚ ਕੂਕਦੀ ਕੋਇਲ ਅਤੇ ਸ਼ਾਮ ਢਲੇ ਘਰ ਪਰਤਦੇ ਪੰਛੀਆਂ ਦਾ ਸ਼ੋਰ-ਗੁਲ਼ ਸਾਡੀ ਜ਼ਿੰਦਗੀ ਨੂੰ ਭਰਪੂਰ ਬਣਾਉਂਦੇ ਹਨ। ਇਹਨਾਂ ਸਾਰੇ ਵਰਤਾਰਿਆਂ ਦੇ ਕਾਰਨਾਂ ਤੇ ਵਾਪਰਨ ਢੰਗਾਂ ਦੀ ਖੋਜ ਦਾ ਨਾਮ ਹੀ ਵਿਗਿਆਨ ਹੈ। ਰਾਤ ਦੇ ਅੰਬਰ ਵਿੱਚ ਦੁਧੀਆ ਰਾਹ ਜਾਂ ਆਕਾਸ਼ ਗੰਗਾ ਤਾਂ ਤੁਸੀਂ ਦੇਖੀ ਹੀ ਹੋਵੇਗੀ। ਇਸ ਅਕਾਸ਼ ਗੰਗਾ ਵਿੱਚ ਸਾਡਾ ਸੂਰਜ ਮੰਡਲ ਇੱਕ ਕਿਣਕੇ ਤੋਂ ਵੱਧ ਨਹੀਂ ਹੈ ਅਤੇ ਇੱਥੇ ਇਹ ਵੀ ਸੱਚ ਹੈ ਕਿ ਸਾਡੀ ਅਕਾਸ਼ ਗੰਗਾ, ਪੁਲਾੜ ਵਿੱਚ ਮੌਜੂਦ ਆਕਾਸ਼ ਗੰਗਾਵਾਂ ਵਿੱਚੋਂ ਇੱਕ ਹੀ ਹੈ ਤੇ ਇਹ ਸਾਰੀਆਂ ਅਕਾਸ਼ ਗੰਗਾਵਾਂ ਇੱਕ ਦੂਸਰੇ ਤੋਂ ਦੂਰ, ਲਗਭਗ ਰੌਸ਼ਨੀ ਦੀ ਰਫ਼ਤਾਰ ਨਾਲ ਦੌੜ ਰਹੀਆਂ ਹਨ।

ਸੂਰਜ ਮੰਡਲ ਵਿੱਚ ਮੌਜੂਦ 9 ਗ੍ਰਹਿਆਂ ਵਿੱਚੋਂ ਸਾਡੀ ਧਰਤੀ ਇੱਕ ਦਰਮਿਆਨੇ ਦਰਜੇ ਦਾ ਗ੍ਰਹਿ ਹੀ ਹੈ। ਰੇਡੀਓ-ਆਈਸੋਟੋਪਾਂ ਦੀ ਮੱਦਦ ਨਾਲ ਇਸ ਦੀ ਉਮਰ ਦੇ ਲੱਗਭਗ 6 ਅਰਬ ਸਾਲ ਹੋਣ ਦਾ ਪਤਾ ਲੱਗਾ ਹੈ। ਉਤਪਤੀ ਦੇ ਸਿਧਾਂਤ ਅਨੁਸਾਰ ਮਨੁੱਖ ਵਿਕਸਿਤ ਜੀਵਾਂ ਦੀ ਐਨਥਰੋਪੋਆਇਡ ਵੰਨਗੀ ਨਾਲ ਸੰਬੰਧ ਰੱਖਦਾ ਹੈ। 'ਹੋਮੋਸੇਪੀਅਨ' ਵਰਗ ਦੇ ਮੈਂਬਰ ਵਜੋਂ ਮਨੁੱਖ ਇਸ ਧਰਤੀ ਉੱਤੇ 25 ਲੱਖ ਵਰ੍ਹੇ ਪਹਿਲਾਂ ਪੈਦਾ ਹੋਇਆ ਅਤੇ ਸਾਡੀ ਸਭਿਅਤਾ ਤਾਂ ਸਿਰਫ਼ 6 ਹਜ਼ਾਰ ਸਾਲ ਪੁਰਾਣੀ ਹੀ ਹੈ ਅਤੇ ਇਸ ਸਾਰੇ ਇਤਿਹਾਸ ਕਾਲ ਵਿੱਚ ਆਧੁਨਿਕ ਵਿਗਿਆਨ ਦੀ ਕਹਾਣੀ 300 ਸਾਲਾਂ ਤੋਂ ਕੁਝ ਕੁ ਵਧੇਰੇ ਕਾਲ ਵਾਲੀ ਹੀ ਹੈ। ਵਿਗਿਆਨੀ ਸ਼ਬਦ ਤਾਂ ਸੰਨ 1840 ਵਿੱਚ ਹੀ ਘੜਿਆ ਗਿਆ। ਬ੍ਰਹਿਮੰਡ ਦੇ ਕੈਨਵਸ ਉੱਤੇ

ਮਨੁੱਖੀ ਕਹਾਣੀ ਦੀ ਤੁਲਨਾ ਵਿੱਚ ਵਿਗਿਆਨ ਦੀ ਕਹਾਣੀ ਤਾਂ ਕਾਫ਼ੀ ਛੋਟੀ ਜਿਹੀ ਹੀ ਹੈ।

**ਵਿਗਿਆਨ ਦਾ ਵਿਕਾਸ:-** ਵਿਵਹਾਰਿਕ ਵਿਗਿਆਨ ਤਾਂ ਕਾਫ਼ੀ ਪ੍ਰਾਚੀਨ ਹੈ। ਪੁਰਾਤਨ ਸਮੇਂ ਵਿੱਚ ਮਿਸਰ ਵਾਸੀਆਂ ਨੇ ਤਾਂ ਅਜਿਹੇ ਪਿਰਾਮਿਡ ਦਾ ਨਿਰਮਾਣ ਕੀਤਾ ਜਿਸ ਵਿੱਚ ਰੋਸ਼ਨਦਾਨ ਇੱਕ ਖਾਸ ਢੰਗ ਅਨੁਸਾਰ ਲਗਾਇਆ ਗਿਆ ਤਾਂ ਜੋ 'ਡੌਗ ਸਟਾਰ-ਸਿਰੀਅਸ' ਤਾਰੇ ਤੋਂ ਆ ਰਹੀਆਂ ਰੌਸ਼ਨੀ ਦੀਆਂ ਕਿਰਨਾਂ ਇਸ ਰੋਸ਼ਨਦਾਨ ਰਾਹੀਂ ਲੰਘ ਕੇ ਸਿੱਧੀਆਂ 'ਮੱਮੀ' ਬਣਾਏ ਗਏ 'ਫੈਰੋਹ' ਦੇ ਮੂੰਹ ਉੱਤੇ ਪੈ ਕੇ ਉਸ ਨੂੰ ਚਮਕ ਦਮਕ ਬਖਸ਼ਦੀਆਂ ਸਨ।

ਸੰਨ 1054 ਵਿੱਚ ਚੀਨੀ ਲੋਕਾਂ ਨੇ ਤਾਂ ਇੱਕ 'ਸੁਪਰਨੋਵਾ' ਦੇ ਵਿਸਫੋਟ ਨੂੰ ਵੀ ਰਿਕਾਰਡ ਕੀਤਾ ਸੀ ਤੇ ਅੱਜ ਦੇ ਤਾਰਾ ਵਿਗਿਆਨ ਨੇ ਇਸ ਸੁਪਰਨੋਵਾ ਦੀ 'ਕਰੇਬ ਨੇਬੁਲਾ' ਦੇ ਰੂਪ ਵਿੱਚ ਪੁਸ਼ਟੀ ਵੀ ਕਰ ਲਈ ਹੈ। ਮਾਇਆਨ ਸਭਿਅਤਾ ਦੇ ਵਾਸੀਆਂ ਨੇ ਤਾਂ ਗ੍ਰਹਿਣਾਂ ਦੇ ਵਾਪਰਨ ਦਾ ਹਿਸਾਬ ਕਿਤਾਬ ਵੀ ਸ਼ੁੱਧ ਰੂਪ ਵਿੱਚ ਲਗਾ ਲਿਆ ਸੀ। ਪੰਜਵੀਂ ਸਦੀ ਦੌਰਾਨ ਭਾਰਤ ਵਿੱਚ ਚਿਕਿਤਸਕ, ਮੋਤੀਆ ਤੇ ਹਰਨੀਆਂ ਦੇ ਆਪਰੇਸ਼ਨ ਕਰਨ ਦੀ ਯੋਗਤਾ ਪਾ ਚੁੱਕੇ ਸਨ।

ਬੇਸ਼ੱਕ ਵਿਗਿਆਨ ਦਾ ਗਿਆਨ ਪ੍ਰਾਚੀਨ ਸਮੇਂ ਵਿੱਚ ਮੌਜੂਦ ਸੀ, ਪਰੰਤੂ ਵਿਗਿਆਨ ਦਾ ਅਜੋਕ ਰੂਪ 17ਵੀਂ ਸਦੀ ਵਿੱਚ ਹੀ ਸਾਹਮਣੇ ਆਉਣਾ ਸ਼ੁਰੂ ਹੋਇਆ। ਪ੍ਰਾਚੀਨ ਕਾਲ ਵਿੱਚ ਲੋਕਾਂ ਵਿੱਚ ਵਿਗਿਆਨਕ ਵਿਧੀ ਦੇ ਗਿਆਨ ਦੀ ਵੱਡੀ ਘਾਟ ਰਹੀ ਹੈ।

**ਵਿਗਿਆਨ ਦੀ ਅਜੋਕੀ ਪ੍ਰੀਭਾਸ਼ਾ:-**

ਵਿਗਿਆਨ ਗਿਆਨ ਦੀ ਉਹ ਸ਼ਾਖਾ ਹੈ ਜੋ ਆਪਣੀਆਂ ਵਿਸ਼ੇਸ਼ ਵਿਧੀਆਂ ਦਾ ਮਾਲਿਕ ਹੈ। ਵਿਗਿਆਨਕ ਗਿਆਨ ਤੱਥਾਂ ਅਤੇ ਤਰਕ ਉੱਤੇ ਅਧਾਰਿਤ ਹੁੰਦਾ ਹੈ। ਕੁਦਰਤੀ ਘਟਨਾਵਾਂ ਕਿਵੇਂ ਵਾਪਰਦੀਆਂ ਹਨ? ਵਿਗਿਆਨ ਉਹਨਾਂ ਦੀ ਵਿਆਖਿਆ ਕਰਦਾ ਹੈ। ਇਹ ਵਿਆਖਿਆਵਾਂ ਕੋਈ 'ਰੱਬੀ ਹੁਕਮ' ਨਹੀਂ ਹੁੰਦੀਆਂ ਸਗੋਂ ਵਿਗਿਆਨ ਦੀ ਉੱਨਤੀ ਨਾਲ ਇਹ ਬਦਲਦੀਆਂ ਰਹਿੰਦੀਆਂ ਹਨ।

ਵਿਗਿਆਨ ਦਾ ਗਿਆਨ ਅੰਤਰ-ਰਾਸ਼ਟਰੀ ਸੁਭਾਅ ਵਾਲਾ ਹੁੰਦਾ ਹੈ। ਰਾਸ਼ਟਰੀ ਮਾਣ, ਜਾਤਪਾਤ, ਫਿਰਕਾਪ੍ਰਸਤੀ ਆਦਿ ਧਾਰਨਾਵਾਂ ਦੀ ਇਸ ਵਿੱਚ ਕੋਈ ਥਾਂ ਨਹੀਂ ਹੁੰਦੀ। ਵਿਗਿਆਨ, ਵਾਸਤਵਿਕਤਾ ਜਾਂ ਸੱਚ ਨੂੰ ਜਾਨਣ ਅਤੇ ਸਮਝਣ ਦਾ ਢੰਗ ਹੈ। ਵਿਗਿਆਨਕ ਗਿਆਨ ਦੀ ਦੁਰਵਰਤੋਂ ਲਈ ਵਿਗਿਆਨ ਜਿੰਮੇਵਾਰ ਨਹੀਂ ਹੈ। ਸਗੋਂ ਇਸ ਦਾ ਭਾਰ, ਇਸ ਦੀ ਦੁਰਵਰਤੋਂ ਕਰਨ ਵਾਲੇ ਦੇ ਸਿਰ ਹੁੰਦਾ ਹੈ। ਵਿਗਿਆਨ ਤੋਂ ਲਾਭ ਅਤੇ ਹਾਨੀਆਂ ਦੀ ਪ੍ਰਾਪਤੀ ਲਈ ਮਨੁੱਖ ਜਿੰਮੇਵਾਰ ਹੈ।

**ਲਾਭ:-** ਵਿਗਿਆਨ ਤੇ ਤਕਨਾਲੋਜੀ ਦਾ ਗਿਆਨ ਕੁਦਰਤ ਬਾਰੇ ਵਧੇਰੇ ਚੰਗੀ ਸੋਝੀ ਪ੍ਰਦਾਨ ਕਰਦਾ ਹੈ ਅਤੇ ਮਨੁੱਖ ਇਸ ਦੀ ਵਰਤੋਂ ਨਾਲ ਕੁਦਰਤ ਨੂੰ ਸਮਾਜ ਦੇ ਫਾਇਦੇ ਲਈ ਵਰਤਣ ਦੀ ਯੋਗਤਾ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਵਿਗਿਆਨ ਅਧਾਰਿਤ ਵਿੱਦਿਆ ਮਨੁੱਖ ਨੂੰ ਪਦਾਰਥਕ ਭਲਾਈ ਜਿਵੇਂ ਕਿ ਨਵੀਆਂ ਨਿਯਮਾਂ ਦੇ ਕੱਪੜੇ, ਨਵੀਂ ਕਿਸਮ ਦੇ ਇਲਾਜ ਤੇ ਦਵਾਈਆਂ, ਨਵੇਂ ਮਨ-ਪ੍ਰਚਾਵੇ ਦੇ ਸਾਧਨ, ਨਵੇਂ ਆਵਾਜਾਈ ਅਤੇ ਸੰਚਾਰ ਦੇ ਸਾਧਨ ਆਦਿ ਪ੍ਰਾਪਤ ਕਰਨ ਵਿੱਚ ਮੱਦਦ ਕਰਦੀ ਹੈ।

ਵਿਗਿਆਨ ਅਧਾਰਿਤ ਵਿੱਦਿਆ ਦਾ ਦੂਸਰਾ ਮਹੱਤਵਪੂਰਣ ਲਾਭ ਹੈ- ਵਾਸਤਵਿਕਤਾ ਜਾਂ ਯਥਾਰਥਿਕਤਾ ਦੀ ਸੂਝ। ਇਹ ਗੁਣ ਵਿਗਿਆਨਕ ਸੋਚ ਦਾ ਇੱਕ ਅਹਿਮ ਅੰਗ ਹੈ। ਵਿਗਿਆਨਕ ਸੂਝ-ਬੂਝ ਵਿਦਿਆਰਥੀਆਂ ਅਤੇ ਜਨ-ਸਾਧਾਰਨ ਦੇ ਦਿਮਾਗੀ ਵਿਵਹਾਰ ਵਿੱਚ ਸੁਚੱਜੀ ਤਬਦੀਲੀ ਪੈਦਾ ਕਰਨ ਦਾ ਕਾਰਨ ਬਣਦੀ ਹੈ।

ਵਿਗਿਆਨ ਸੱਚ ਜਾਂ ਗਿਆਨ ਦੀ ਭਾਲ ਦੀ ਪ੍ਰਬਲਤਾ ਨੂੰ ਤੀਬਰ ਕਰਦਾ ਹੈ। ਵਿਗਿਆਨਕ ਸੂਝ-ਬੂਝ ਲੋਕਾਂ ਵਿੱਚ ਕੁਦਰਤ ਦੇ ਭੇਦਾਂ ਨੂੰ ਜਾਨਣ ਦੀ ਵੱਡੀ ਖਾਹਿਸ਼ ਪੈਦਾ ਕਰਦੀ ਹੈ।

*ਵਿਗਿਆਨ ਦਾ ਗਿਆਨ ਸਾਨੂੰ ਅੰਧ ਵਿਸ਼ਵਾਸ਼ ਤੋਂ ਮੁਕਤ ਕਰਦਾ ਹੈ। ਅੰਧ ਵਿਸ਼ਵਾਸ਼ ਇੱਕ ਘਾਤਕ ਝੂਠ ਹੈ। ਵਿਗਿਆਨ, 'ਰੱਬ' ਦੀ ਹੋਂਦ ਨੂੰ ਨਹੀਂ ਮੰਨਦਾ। ਉਹ ਦੇਵੀ, ਦੇਵਤਿਆਂ, ਦੈਂਤਾਂ, ਪਰੀਆਂ, ਚੁੜੇਲਾਂ ਤੇ ਜਿੰਨਾਂ ਆਦਿ ਦੀ ਹੋਂਦ ਵਿੱਚ ਵਿਸ਼ਵਾਸ ਨਹੀਂ ਕਰਦਾ।*



ਡਾ. ਡੀ. ਪੀ. ਸਿੰਘ

ਵਿਗਿਆਨਕ ਸੁਭਾਅ ਦਾ ਤੀਸਰਾ ਅੰਸ਼ ਹੈ- ਖੁੱਲ੍ਹ ਦਿਲੀ। ਵਿਗਿਆਨ ਦੇ ਖੇਤਰ ਵਿੱਚ ਇਹ ਮੰਨਿਆ ਜਾਂਦਾ ਹੈ ਕਿ ਕੋਈ ਵੀ ਬਿਆਨ ਸੱਚ ਨਹੀਂ ਹੁੰਦਾ ਸਗੋਂ ਇਹ ਸਿਰਫ਼ ਸੱਚ ਦਾ ਅਨੁਮਾਨ ਹੁੰਦਾ ਹੈ। ਇਸੇ ਕਾਰਨ ਵਿਗਿਆਨ ਦੇ ਨਿਯਮ ਵਿਕਸਿਤ ਹੁੰਦੇ ਰਹਿੰਦੇ ਹਨ। ਉਦਾਹਰਣ ਵਜੋਂ ਰੌਸ਼ਨੀ ਦਾ ਸੁਭਾਅ। ਪਹਿਲੇ ਰੌਸ਼ਨੀ ਨੂੰ ਕਣ ਰੂਪ ਸਮਝਿਆ ਜਾਂਦਾ ਸੀ, ਬਾਅਦ ਵਿੱਚ ਇਸ ਦੇ ਤਰੰਗ ਸੁਭਾਅ ਦਾ ਚਰਚਾ ਵੱਧ ਗਿਆ। ਅੱਜ ਰੌਸ਼ਨੀ ਨੂੰ ਕਣ ਤੇ ਤਰੰਗ ਦੇ ਸੁਮੇਲ ਵਜੋਂ ਜਾਣਿਆ ਜਾਂਦਾ ਹੈ। ਵਿਗਿਆਨ ਅਧਾਰਿਤ ਗਿਆਨ ਕਿਸਮਤਵਾਦ ਦਾ ਵਿਰੋਧ ਕਰਦਾ ਹੈ।

**ਵਿਗਿਆਨ ਅਤੇ ਮਨੁੱਖੀ ਸਮਾਜ:** ਵਿਗਿਆਨ ਦਾ ਗਿਆਨ ਸਾਨੂੰ ਅੰਧ ਵਿਸ਼ਵਾਸ਼ ਤੋਂ ਮੁਕਤ ਕਰਦਾ ਹੈ। ਅੰਧ ਵਿਸ਼ਵਾਸ਼ ਇੱਕ ਘਾਤਕ ਝੂਠ ਹੈ। ਵਿਗਿਆਨ, 'ਰੱਬ' ਦੀ ਹੋਂਦ ਨੂੰ ਨਹੀਂ ਮੰਨਦਾ। ਉਹ ਦੇਵੀ, ਦੇਵਤਿਆਂ, ਦੈਂਤਾਂ, ਪਰੀਆਂ, ਚੁੜੇਲਾਂ ਤੇ ਜਿੰਨਾਂ ਆਦਿ ਦੀ ਹੋਂਦ ਵਿੱਚ ਵਿਸ਼ਵਾਸ ਨਹੀਂ ਕਰਦਾ।



ਵਿਗਿਆਨ ਅਨੁਸਾਰ ਧਰਤੀ 'ਤੇ ਸਵਰਗ ਵਿੱਚ ਕੋਈ ਅੰਤਰ ਨਹੀਂ ਹੈ। ਉਸ ਅਨੁਸਾਰ ਅਲੌਕਿਕ ਤੇ ਲੌਕਿਕ ਵਰਤਾਰੇ ਭਿੰਨ ਨਹੀਂ ਹੁੰਦੇ। ਚਮਤਕਾਰ ਵਾਪਰ ਨਹੀਂ ਸਕਦੇ। ਜਿਵੇਂ ਕਿ ਕੋਈ ਵੀ ਜੋਗੀ ਜਾਂ ਸਿੱਧ ਪੁਰਸ਼, ਕਿੰਨੀ ਵੀ ਸਿੱਧੀ ਪ੍ਰਾਪਤ ਕਿਉਂ ਨਾ ਕਰ ਲਵੇ, ਉਹ ਪਾਣੀ ਉੱਤੇ ਨਹੀਂ ਤੁਰ ਸਕਦਾ। ਲਾਸ਼ ਨੂੰ ਮਿੱਠੇ ਕੜਾਹ ਵਿੱਚ ਨਹੀਂ ਬਦਲ ਸਕਦਾ। ਖਲਾਅ ਵਿੱਚੋਂ ਮੱਛੀਆਂ ਨਹੀਂ ਫੜ ਸਕਦਾ ਤੇ ਨਾ ਹੀ ਖਲਾਅ ਵਿੱਚੋਂ ਰੋਟੀ ਹੀ ਪੈਦਾ ਕਰ ਸਕਦਾ ਹੈ। ਉਹ ਕੰਧ ਦੇ ਆਰ-ਪਾਰ ਨਹੀਂ ਲੰਘ ਸਕਦਾ ਤੇ ਨਾ ਹੀ ਮੁਰਦੇ ਨੂੰ ਜਿਉਂਦਾ ਹੀ ਕਰ ਸਕਦਾ ਹੈ।

ਵਿਗਿਆਨ ਅਨੁਸਾਰ ਰਾਹੂ-ਕੇਤੂ ਹੋਂਦ ਹੀ ਨਹੀਂ ਰੱਖਦੇ। ਬੇਸ਼ੱਕ ਹਿੰਦੂ ਮਿੱਥ ਅਨੁਸਾਰ ਇਹ ਦੋ ਗ੍ਰਹਿ ਹਨ ਜੋ ਮਨੁੱਖ ਜੀਵਨ ਉੱਤੇ ਗੰਭੀਰ ਪ੍ਰਭਾਵਾਂ ਦਾ ਕਾਰਨ ਬਣਦੇ ਹਨ। ਦਰਅਸਲ ਇਹ ਕਲਪਿਤ ਪੁਲਾੜੀ ਪਿੰਡ ਹਨ। ਜੋਤਿਸ਼ ਵਿੱਦਿਆ ਜੋ 9 ਨਛੱਤਰਾਂ ਉੱਤੇ ਨਿਰਭਰ ਹੈ, ਵਿਗਿਆਨ ਹੀ ਨਹੀਂ ਹੈ ਤੇ ਨਾ ਹੀ ਭਰੋਸੇਯੋਗ। ਹੱਥ ਰੇਖਾ ਵਿਗਿਆਨ, ਚਮੜੀ ਚਿੰਨ੍ਹ ਵਿਗਿਆਨ, ਚਾਹ-ਪੱਤੀਆਂ, ਬਲੌਰੀ ਗੇਂਦਾਂ ਅਤੇ ਤਾਸ਼ ਦੇ ਪੱਤਿਆਂ ਰਾਹੀਂ ਭਵਿੱਖਬਾਣੀ ਕਰਨ ਵਾਲੀਆਂ ਤਾਂਤਰਿਕ ਕਲਾਵਾਂ ਵਿਗਿਆਨ ਦੱਸਦਾ ਹੈ ਕਿ ਰੱਬ ਦਾ ਸੰਕਲਪ ਮਨੁੱਖ ਦੀ ਰਚਨਾ ਹੈ ਨਾ ਕਿ ਮਨੁੱਖ ਰੱਬ ਦੀ ਰਚਨਾ ਹੈ। ਵਿਗਿਆਨ ਅਨੁਸਾਰ ਦੇਵਤਿਆਂ ਦੀਆਂ ਮੂਰਤੀਆਂ ਦੁੱਧ/ਲੱਸੀ ਜਾਂ ਪਾਣੀ ਨਹੀਂ ਪੀ ਸਕਦੀਆਂ ਤੇ ਨਾ ਹੀ ਕੋਈ ਰਿਸ਼ੀ, ਜੋਗੀ, ਸੰਤ, ਮਹਾਤਮਾ ਜਾਂ ਧਾਰਮਿਕ ਪੁਰਸ਼ ਮੀਂਹ ਹੀ ਪੁਆ ਸਕਦਾ ਹੈ।

ਵਿਗਿਆਨ ਦੱਸਦਾ ਹੈ ਕਿ ਕੁਦਰਤ ਦੇ ਨਿਯਮ ਸਰਵ ਵਿਆਪੀ ਅਤੇ ਉੱਚਤਮ ਹਨ। ਕੋਈ ਵੀ ਆਦਮੀ ਇਹਨਾਂ ਨਿਯਮਾਂ ਵਿੱਚ ਅਦਲਾ-ਬਦਲੀ ਨਹੀਂ ਕਰ ਸਕਦਾ। ਵਿਗਿਆਨ ਅਨੁਸਾਰ 'ਰੱਬ', ਇੱਕ ਵਿਚਾਰ, ਇੱਕ ਕਲਪਨਾ ਇੱਕ ਅੰਦਾਜ਼ਾ ਹੀ ਹੈ। ਬਿਜਲੀ ਲਿਸ਼ਕਣਾ ਅਤੇ ਬੱਦਲ ਗਰਜਣਾ ਕੋਈ ਰੱਬੀ (ਜਾਂ ਅਲੌਕਿਕ) ਵਰਤਾਰਾ ਨਹੀਂ ਹੈ ਤੇ ਨਾ ਹੀ ਸੂਰਜ ਗ੍ਰਹਿਣ, ਰਾਹੂ-ਕੇਤੂ ਦੈਂਤਾਂ ਦੁਆਰਾ ਸੂਰਜ ਨੂੰ ਨਿਗਲਣਾ ਹੈ। ਵਿਗਿਆਨ ਨੇ ਇਹਨਾਂ ਕੁਦਰਤੀ ਵਰਤਾਰਿਆਂ ਦਾ ਪੁਸ਼ਟੀਯੋਗ ਭੇਦ ਲੱਭ ਲਿਆ ਹੈ।

ਕੁਦਰਤ ਨਿਰੰਤਰ ਪ੍ਰਵਾਹ ਵਿੱਚ ਹੈ। ਸਮੁੱਚਾ ਬ੍ਰਹਿਮੰਡ ਹਰ ਪਲ ਬਦਲਦਾ ਹੈ। ਅੱਖ ਦੇ ਝਪਕਣ ਜਿੰਨੀ ਦੇਰ ਵੀ ਇਹ ਇੱਕੋ ਜਿਹਾ ਨਹੀਂ ਰਹਿੰਦਾ। ਕੁਦਰਤ ਦੇ ਸਾਰੇ ਵਰਤਾਰੇ ਕਾਰਜ-ਕਾਰਨ ਸਿਧਾਂਤ ਦੇ ਨਿਯਮ ਹੇਠ ਵਾਪਰਦੇ ਹਨ ਤੇ ਇਹ ਸਾਰੇ ਵਰਤਾਰੇ ਪੁਲਾੜ ਅਤੇ ਸਮੇਂ ਵਿੱਚ ਵਾਪਰਦੇ ਹਨ। ਵਿਗਿਆਨ ਕੁਦਰਤ ਦੇ ਭੇਦਾਂ ਨੂੰ ਜਾਨਣ ਤੇ ਸਮਝਣ ਦੀ ਵਿਧੀਵਤ ਮਨੁੱਖੀ ਜਗਿਆਸਾ ਦਾ ਨਾਮ ਹੀ ਹੈ। ■ ਮਈ-ਜੂਨ, 1996

## ਭਗਤ ਸਿੰਘ



ਜਸਵੰਤ ਜ਼ਫ਼ਰ

ਮੇਰੇ ਦਾਦੇ ਦੇ ਜਨਮ ਵੇਲੇ
ਤੂੰ ਬਾਰ੍ਹਾਂ ਵਰ੍ਹਿਆਂ ਦਾ ਸੀ
ਸ਼ਹੀਦੀ ਖ਼ੂਨ ਨਾਲ ਭਿੱਜੀ
ਜਲ੍ਹਿਆਂ ਵਾਲੇ ਬਾਗ ਦੀ
ਮਿੱਟੀ ਨੂੰ ਨਮਸਕਾਰਦਾ

ਦਾਦਾ ਬਾਰ੍ਹਾਂ ਵਰ੍ਹਿਆਂ ਦਾ ਹੋਇਆ
ਤੂੰ 24 ਸਾਲਾ ਭਰ ਜਵਾਨ ਗੱਭਰੂ ਸੀ
ਤੇਰਾ ਸ਼ਹੀਦੀ ਵੇਲਾ ਸੀ
ਦਾਦਾ ਗੱਭਰੂ ਹੋਇਆ ਤਾਂ ਵੀ ਤੂੰ
24 ਸਾਲਾ ਭਰ ਜਵਾਨ ਗੱਭਰੂ ਸੀ
ਮੇਰੇ ਪਿਤਾ ਦੇ ਗੱਭਰੂ ਹੋਣ ਵੇਲੇ ਵੀ
ਤੂੰ 24 ਸਾਲਾ ਭਰ ਜਵਾਨ ਗੱਭਰੂ ਸੀ

ਮੈਂ 24 ਸਾਲ ਦਾ ਹੋਇਆ
ਤਾਂ ਵੀ ਤੂੰ 24 ਸਾਲਾ ਭਰ ਜਵਾਨ ਗੱਭਰੂ ਸੀ

ਮੈਂ 25, 26, 27.......37 ਸਾਲ ਦਾ ਹੋਇਆ
ਤੂੰ 24 ਸਾਲਾ ਭਰ ਜਵਾਨ ਗੱਭਰੂ ਹੀ ਰਿਹਾ
ਮੈਂ ਹਰ ਜਨਮ ਦਿਨ ਤੇ
ਬੁਢਾਪੇ ਵੱਲ ਇੱਕ ਸਾਲ ਵਧਦਾ ਹਾਂ
ਤੂੰ ਹਰ ਸ਼ਹੀਦੀ ਦਿਨ ਤੇ
24 ਸਾਲਾ ਭਰ ਜਵਾਨ ਗੱਭਰੂ ਹੁੰਦਾ ਹੈਂ

ਉਂਜ ਅਸੀਸ ਤਾਂ ਸਾਰੀਆਂ ਮਾਵਾਂ ਦਿੰਦੀਆਂ ਨੇ
ਜਿਉਂਦਾ ਰਹੇਂ, ਸਦਾ ਜਵਾਨੀਆਂ ਮਾਣੇਂ
ਪਰ ਤੂੰ ਸੱਚ ਮੁੱਚ ਜਿਉਂਦਾ ਹੈਂ
ਭਰ ਜਵਾਨ ਗੱਭਰੂ
ਸਦਾ ਜਵਾਨੀਆਂ ਮਾਣਦਾ ਹੈਂ
ਜਿਨ੍ਹਾਂ ਅਜੇ ਪੈਦਾ ਹੋਣਾ ਹੈ
ਉਨ੍ਹਾਂ ਗੱਭਰੂਆਂ ਦੇ ਵੀ ਹਾਣ ਦਾ ਹੈਂ

# ਔਰਤਾਂ ਦੇ ਮਾਨਸਿਕ ਰੋਗ




ਇਹ ਵਿਗਿਆਨਕ ਸੱਚਾਈ ਹੈ ਕਿ ਔਰਤਾਂ ਵਿਚ ਮਰਦਾਂ ਦੇ ਮੁਕਾਬਲੇ ਮਾਨਸਿਕ ਰੋਗ ਵੱਧ ਹੁੰਦੇ ਹਨ। ਮਾਨਸਿਕ ਰੋਗ ਔਰਤਾਂ ਵਿਚ ਵੱਧ ਕਿਉਂ ਹੁੰਦੇ ਹਨ? ਆਮ ਤੌਰ ਤੇ ਕਿਹਾ ਜਾਂਦਾ ਹੈ ਕਿ ਔਰਤਾਂ ਜਜ਼ਬਾਤੀ ਹੁੰਦੀਆਂ ਹਨ, ਛੇਤੀ ਰੋਣ ਲੱਗ ਪੈਂਦੀਆਂ ਹਨ ਅਤੇ ਰੋ ਕੇ ਮਨ ਹਲਕਾ ਕਰ ਲੈਂਦੀਆਂ ਹਨ। ਆਦਮੀ ਗੱਲ ਨੂੰ ਮਨ ਵਿਚ ਰੱਖ ਲੈਂਦੇ ਹਨ ਅਤੇ ਜ਼ਿਆਦਾ ਤਣਾਓ ਵਿਚ ਤੇ ਪ੍ਰੇਸ਼ਾਨੀ ਵਿਚ ਰਹਿੰਦੇ ਹਨ ਜਦੋਂ ਕਿ ਰੋਣਾ ਕੋਈ ਹੰਝੂਆਂ ਰਾਹੀਂ ਮਾਨਸਿਕ ਬਿਮਾਰੀ ਨੂੰ ਬਾਹਰ ਕੱਢਣ ਦਾ ਰਾਹ ਨਹੀਂ ਹੈ। ਰੋਣਾ ਤਾਂ ਆਪਣੇ ਆਪ ਵਿਚ ਇਕ ਲੱਛਣ ਹੈ ਕਿ ਔਰਤ ਕਿੰਨੀ ਉਦਾਸ, ਨਿਰਾਸ਼ ਤੇ ਪ੍ਰੇਸ਼ਾਨ ਹੈ।

ਕੋਈ ਵੀ ਮਾਨਸਿਕ ਰੋਗ ਇਕੋ ਦਿਨ ਵਿਚ ਸਾਹਮਣੇ ਨਹੀਂ ਆਉਂਦਾ। ਮਨੁੱਖ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਹਾਦਸਿਆਂ ਨਾਲ ਦੋ ਚਾਰ ਹੁੰਦਾ ਹੈ ਤੇ ਇਕ ਦਿਨ ਟੁੱਟ ਜਾਂਦਾ ਹੈ। ਜਦੋਂ ਵੀ ਕੋਈ ਘਟਨਾ ਵਾਪਰਦੀ ਹੈ, ਮਨੁੱਖ ਤਣਾਓ ਵਿਚ ਆਉਂਦਾ ਹੈ , ਜੋ ਕਿ ਕਿਸੇ ਵੀ ਮਾਨਸਿਕ ਰੋਗ ਦੀ ਮੁਢਲੀ ਹਾਲਤ ਹੁੰਦੀ ਹੈ। ਤਣਾਓ ਜ਼ਿੰਦਗੀ ਨੂੰ ਗਤੀਸ਼ੀਲ ਰੱਖਣ ਲਈ ਵੀ ਜਰੂਰੀ ਹੈ ਪਰ ਤਣਾਓ ਦਾ ਨਾਂਹ-ਪੱਖੀ ਪਹਿਲੂ ਨੁਕਸਾਨ ਵੀ ਕਰਦਾ ਹੈ ਜਾਂ ਕਹੀਏ ਕਿ ਤਣਾਓ ਦੀ ਡੂੰਘਾਈ ਅਤੇ ਲਗਾਤਾਰਤਾ ਦੀ ਸਥਿਤੀ ਕਿਹੋ ਜਿਹੀ ਹੈ। ਇਸ ਦੇ ਨਾਲ ਹੀ ਇਕ ਹੋਰ ਜ਼ਰੂਰੀ ਪਹਿਲੂ ਹੈ ਕਿ ਕਿਸੇ ਵਿਅਕਤੀ ਕੋਲ ਤਣਾਓ ਤੋਂ ਨਜਿੱਠਣ ਦਾ ਢੰਗ-ਤਰੀਕਾ ਕੀ ਹੈ ਜਾਂ ਇਸ ਦਿਸ਼ਾ ਵਿਚ ਉਸ ਦੀ ਸਿਖਲਾਈ ਕਿਸ ਤਰ੍ਹਾਂ ਦੀ ਹੈ। ਔਰਤਾਂ ਵਿਚ ਮਾਨਸਿਕ ਰੋਗਾਂ ਦੀ ਸਥਿਤੀ ਨੂੰ ਸਮਝਣ ਲਈ ਇਹ ਦੋਵੇਂ ਪਹਿਲੂ ਅਹਿਮ ਹਨ। ਆਮ ਤੌਰ ਤੇ ਇਹ ਪ੍ਰਚਾਰਿਆ ਜਾਂਦਾ ਹੈ ਕਿ ਔਰਤਾਂ ਨੂੰ ਆਦਮੀ ਦੇ ਮੁਕਾਬਲੇ ਘੱਟ ਤਣਾਓ ਵਿਚੋਂ ਲੰਘਣਾ ਪੈਂਦਾ ਹੈ। ਉਸ ਨੇ ਸਿਰਫ ਘਰ ਹੀ ਰਹਿਣਾ ਹੁੰਦਾ, ਉਸ ਦਾ ਬਾਹਰੀ ਜ਼ਿੰਦਗੀ ਨਾਲ ਕੋਈ ਵਾਸਤਾ ਨਹੀਂ ਹੁੰਦਾ। ਆਦਮੀ ਨੇ ਨੌਕਰੀ ਕਰਨੀ, ਰੋਜ਼ੀ ਰੋਟੀ ਕਮਾਉ ਣੀ, ਕਈ ਤਰ੍ਹਾਂ ਦੇ ਲੜਾਈ ਝਗੜੇ, ਅਦਾਲਤਾਂ ਅਤੇ ਹੋਰ ਹਾਦਸਿਆਂ ਵਿਚੋਂ ਲੰਘਣਾ ਹੁੰਦਾ ਹੈ। ਦੂਸਰੇ ਪਾਸੇ ਜੇ ਦੇਖੀਏ ਤਾਂ ਆਦਮੀ ਘੁੰਮਣ ਫਿਰਨ ਕਰਕੇ, ਲੋਕਾਂ ਵਿਚ ਮੇਲ-ਮਿਲਾਪ ਕਰਕੇ, ਬੋਲ-ਚਾਲ ਕਰਕੇ, ਸਿਗਰੇਟ-ਸ਼ਰਾਬ ਦਾ ਸੇਵਨ ਕਰਕੇ ਵੀ ਤਣਾਓ ਨੂੰ ਘੱਟ ਕਰ ਲੈਂਦਾ ਹੈ ਜਦੋਂ ਕਿ ਔਰਤ ਘਰ ਦੀ ਚਾਰਦਿਵਾਰੀ ਵਿਚ ਘੁੱਟ ਕੇ ਰਹਿ ਜਾਂਦੀ ਹੈ। ਤਣਾਓ ਨਾਲ ਨਜਿੱਠਣ ਦੀ ਔਰਤਾਂ ਵਿਚ ਸਿਖਲਾਈ ਬਹੁਤ ਘੱਟ ਹੁੰਦੀ ਹੈ ਅਤੇ ਮੌਕੇ ਵੀ ਘੱਟ ਮਿਲਦੇ ਹਨ।

ਮਾਨਸਿਕ ਰੋਗਾਂ ਦੀ ਸੂਚੀ ਵਿਚੋਂ, ਉਦਾਸੀ ਰੋਗ ਔਰਤਾਂ ਵਿਚ ਮਰਦਾਂ ਦੇ ਮੁਕਾਬਲੇ ਦੁੱਗਣਾ ਹੁੰਦਾ ਹੈ। ਉਦਾਸੀ ਰੋਗ ਜਿਸ ਤਰ੍ਹਾਂ ਕਿ ਨਾਂ ਤੋਂ ਹੀ ਜਾਹਿਰ ਹੈ ਇਹ ਮਨ ਦੀ ਉਦਾਸੀ ਅਵਸਥਾ ਦਾ ਰੋਗ ਹੈ। ਦਰਅਸਲ ਇਹ ਇਕ ਲੱਛਣ ਹੈ ਜੋ ਅਨੇਕ ਕਾਰਨਾਂ ਦੇ ਜੋੜ ਦਾ ਨਤੀਜਾ ਹੁੰਦਾ ਹੈ। ਸਮਾਜਿਕ ਹਾਦਸਿਆਂ ਕਾਰਨ ਬੇਚੈਨੀ, ਔਖਵੀ ਦੀ ਸਥਿਤੀ ਪ੍ਰੇਸ਼ਾਨ ਕਰਦੀ ਹੈ। ਪ੍ਰੇਸ਼ਾਨੀ ਵਿਅਕਤੀ ਨੂੰ ਨਿਰਾਸ਼ਤਾ ਵੱਲ ਲਿਆਉਂਦੀ ਹੈ ਅਤੇ ਨਿਰਾਸ਼ ਵਿਅਕਤੀ ਚੁੱਪ-ਚਾਪ ਅਤੇ ਉਦਾਸ ਰਹਿਣ ਲੱਗ ਜਾਂਦਾ ਹੈ। ਸਮਾਜ ਵਿਚ ਵਿਚਰਦਿਆਂ ਹਰ ਇਕ ਵਿਅਕਤੀ ਨੂੰ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਵਿਆਹ ਤੋਂ ਪਹਿਲਾਂ ਅਤੇ ਬਾਅਦ ਔਰਤਾਂ ਦੋ ਵੱਖ-ਵੱਖ ਵਾਤਾਵਰਣਾਂ ਵਿਚ ਵਿਚਰਦੀ ਹੈ। ਹਰ ਥਾਂ ਉਸ ਨੂੰ ਮੁਸ਼ਕਿਲਾਂ ਭਰਿਆ ਮਾਹੌਲ ਮਿਲਦਾ ਹੈ। ਸਮੱਸਿਆਵਾਂ ਦਾ ਸਾਹਮਣਾ ਕਰਨਾ ਤੇ ਉਨ੍ਹਾਂ ਨਾਲ ਦੋ-ਚਾਰ ਹੋਇਆ ਜਾਵੇ। ਦੂਸਰੇ ਪਾਸੇ ਸਾਡਾ ਸਮਾਜਿਕ ਢਾਂਚਾ ਅਜਿਹਾ ਹੈ ਕਿ ਲੜਕੀ ਨੂੰ ਘਰੋਂ ਬਾਹਰ ਨਹੀਂ ਨਿਕਲਣ ਦੇਣਾ। ਇਕੱਲੇ ਜਾਣਾ ਤਾਂ ਬਹੁਤ ਵੱਡੀ ਗੱਲ ਹੈ। ਇਹੀ ਕਾਰਨ ਹੈ ਕਿ ਲਾਇਕ ਅਤੇ ਮਿਹਨਤੀ ਹੋਣ ਦੇ ਬਾਵਜੂਦ ਵੀ ਬਹੁਤੀਆਂ ਲੜਕੀਆਂ ਉਚੇਰੀ ਸਿੱਖਿਆ ਤੋਂ ਵਾਂਝੀਆਂ ਰਹਿ ਜਾਂਦੀਆਂ ਹਨ। ਇਸ ਤਰ੍ਹਾਂ ਦੇ ਅਚੇਤ ਫੈਸਲਿਆਂ ਕਾਰਨ ਹੀ ਲੜਕੀ ਅੰਦਰੋ-ਅੰਦਰੀ ਇਸ ਗੱਲ ਤੇ ਰੰਜਿਸ਼ ਕਰਦੀ ਹੈ ਕਿ ਉਸ ਦਾ ਲੜਕੀ ਹੋਣਾ ਉਸਨੂੰ ਕਿੰਨਾ ਨੁਕਸਾਨ ਪਹੁੰਚਾ ਰਿਹਾ ਹੈ। 'ਘਰ ਦੀ ਚਾਰਦਿਵਾਰੀ' ਅੰਦਰ ਕਿੰਨੀਆਂ ਕੁ ਸਮੱਸਿਆਵਾਂ ਹੱਲ ਹੋ ਸਕਦੀਆਂ ਹਨ? ਵਿਆਹ ਮਗਰੋਂ ਸਥਿਤੀ ਇਕ ਦਮ ਇੰਨੀ ਬਦਲ ਜਾਂਦੀ ਹੈ ਕਿ ਲੜਕੀ ਨੇ ਉਸ ਦੇ ਬਾਰੇ ਕਦੇ ਸੋਚਿਆ ਹੀ ਨਹੀਂ ਹੁੰਦਾ। ਇਕੋ ਦਮ ਨਵਾਂ ਮਾਹੌਲ, ਨਵੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਸ ਨੂੰ ਸਮਝ ਹੀ ਨਹੀਂ ਆਉਂਦੀ ਕਿ ਉਹ ਕੀ ਕਰੇ? ਤੇ ਇਹ ਤਣਾਓ ਵਾਲੀ ਸਥਿਤੀ ਹੌਲੀ ਹੌਲੀ ਰਿਝਦੀ ਰਹਿੰਦੀ ਹੈ। ਸਹੁਰੇ ਘਰ ਜਾਣ ਦੀ ਤਿਆਰੀ ਅਤੇ ਸਹੁਰੇ ਘਰ ਦਾ ਮਾਹੌਲ ਬਹੁਤੇ ਵਾਰ ਵੱਖਰੇ ਹੁੰਦੇ ਹਨ। ਲੜਕੀ ਇਸ ਤਣਾਓ ਨਾਲ ਪਰੰਪਰਾ ਮੁਤਾਬਕ ਨਜਿੱਠਦੀ ਹੈ ਜਾਂ ਕਹਿ ਲਈਏ ਕਿ ਸਮਝੌਤਾ ਕਰਦੀ ਹੈ ਜਾਂ ਕਹੀਏ ਕਿ ਸਾਡੀ ਪਰੰਪਰਾ ਵਿਚ ਇਸ ਬਿਨ੍ਹਾਂ ਕੋਈ ਚਾਰਾ ਹੀ ਨਹੀਂ ਹੁੰਦਾ। ਇਸ ਸਭ ਕਾਸੇ ਦੇ ਨਤੀਜੇ ਵਜੋਂ ਉਸ ਨੂੰ ਉਦਾਸੀ ਰੋਗ ਹਾਸਿਲ ਹੁੰਦਾ ਹੈ।

ਇਸ ਤੋਂ ਅੱਗੇ ਔਰਤਾਂ ਨਾਲ ਇਕ ਵੱਖਰੀ ਸਥਿਤੀ ਹੈ। ਉਸਦੀ ਪਛਾਣ ਦਾ ਸੰਕਟ। ਹੋਸ਼ ਸੰਭਾਲਣ ਤੋਂ ਲੈ ਕੇ ਮਰਨ ਤੱਕ ਉਸ ਨੂੰ ਪਤਾ ਹੀ ਨਹੀਂ ਚਲਦਾ ਕਿ ਉਸਦੀ ਪਛਾਣ ਕੀ ਹੈ? ਉਹ ਹੈ ਕੀ? ਸਮਾਜ ਵਿਚ ਉਸਦਾ ਆਪਣਾ ਨਿਵੇਕਲਾ ਥਾਂ ਕਿੱਥੇ ਹੈ?

ਘਰ ਵਿਚ ਹਮੇਸ਼ਾਂ ਇਹੀ ਕਿਹਾ ਜਾਂਦਾ ਹੈ ਕਿ ਤੂੰ ਪਰਾਇਆ ਧਨ ਹੈਂ, ਤੂੰ ਆਪਣੇ ਘਰ ਚਲੇ ਜਾਣਾ ਹੈ, ਤੇਰਾ ਉਹੀ ਘਰ ਹੈ...ਆਦਿ। ਉਸ ਦੀ ਟ੍ਰੇਨਿੰਗ ਇਸੇ ਤਰ੍ਹਾਂ ਹੈ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਤੂੰ ਇਹ ਆਪਣੇ ਘਰ ਜਾ ਕੇ ਕਰੀਂ। ਸਹੁਰੇ ਘਰ ਜਾ ਕੇ ਜਦੋਂ ਉਹ ਆਪਣੀ ਇੱਛਾ ਜਾਹਿਰ ਕਰਦੀ ਹੈ ਤਾਂ ਜਵਾਬ ਮਿਲਦਾ ਹੈ ਕਿ ਤੂੰ ਇਹ ਚੱਜ ਉੱਥੇ ਕਰਨੇ ਸੀ, ਇਥੇ ਨਹੀਂ ਚੱਲਣੇ ਇਹ ਸਭ। ਉਸ ਨੂੰ ਸਮਝ ਨਹੀਂ ਆਉਂਦੀ ਕਿ ਕਿਹੜਾ ਹੈ ਉਸਦਾ ਘਰ।

ਇਸ ਤਰ੍ਹਾਂ ਬਚਪਨ ਵਿਚ ਲੜਕੀ ਮਾਂ-ਪਿਓ ਦੇ ਸਹਾਰੇ, ਛੋਟੇ ਭਰਾ ਤੋਂ ਵੀ ਦਬਕੇ ਸਹਿਣੇ ਤੇ ਡਰ ਕੇ ਰਹਿਣਾ, ਵਿਆਹ ਮਗਰੋਂ ਪਤੀ ਦੇ ਇਸ਼ਾਰੇ ਤੇ ਚਲਣਾ ਤੇ ਬੁਢਾਪੇ ਵਿਚ ਪੁੱਤਰਾਂ ਦੇ ਰਹਿਮੋ ਕਰਮ ਤੇ ਸਮਾਂ ਲੰਘਾਉਣਾ ਹੀ ਔਰਤ ਦੀ ਜ਼ਿੰਦਗੀ ਦਾ ਹਿੱਸਾ ਹੈ। ਅਸੀਂ ਸਮਾਜ ਵਿਚ ਅਨੇਕਾਂ ਹੀ ਅਜਿਹੇ ਰਿਵਾਜਾਂ ਦੀ ਨਿਸ਼ਾਨਦੇਹੀ ਕਰ ਸਕਦੇ ਹਾਂ ਜਿੱਥੇ ਇਹ ਸਪਸ਼ਟ ਸਮਝ ਹੁੰਦੀ ਹੈ ਕਿ ਔਰਤ ਦਾ ਆਪਣਾ ਕੋਈ ਵੱਖਰਾ ਵਜੂਦ, ਵੱਖਰੀ ਪਛਾਣ ਨਹੀਂ। ਮਾਪਿਆਂ ਦੇ ਘਰ ਔਰਤ ਦੇ ਪ੍ਰਤੀ ਹਰ ਪੁਰਸ਼ ਨੂੰ ਇਹ ਫਿਕਰ ਹੁੰਦਾ ਹੈ ਕਿ ਅਸੀਂ ਇਸ ਨੂੰ 'ਸਹੀ ਸਲਾਮਤ' ਆਪਣੇ ਘਰ ਤੋਰਨਾ ਹੈ। ਹੁਣ 'ਸਹੀ ਸਲਾਮਤ' ਦੇ ਅਰਥ ਕੋਈ ਕੀ ਲੈਂਦਾ ਹੈ, ਇਹ ਸਮਾਜ ਨਿਰਧਾਰਤ ਕਰਦਾ ਹੈ ਤੇ ਉਹ ਵੀ ਸਿਰਫ ਔਰਤ ਦੀ ਸਹੀ ਸਲਾਮਤੀ ਕੀ ਖਲਾਅ ਵਿਚ ਹੁੰਦੀ ਹੈ? ਉਸ ਨੂੰ ਛੇੜਣ ਵਾਲਾ ਮਰਦ, ਉਸ ਨਾਲ ਬਦਕਾਰੀ ਕਰਨ ਵਾਲਾ ਮਰਦ ਤੇ ਪਲੀਤ ਹੁੰਦੀ ਹੈ ਔਰਤ, ਨਾ ਕਿ ਮਰਦ। ਸਗੋਂ ਮਰਦ ਦੀ ਜ਼ਿੰਦਗੀ ਵਿਚ ਇਕ ਸਟਾਰ ਲਗਦਾ ਹੈ।

ਮਾਨਸਿਕ ਵਿਕਾਸ ਦਾ ਇਕ ਹੋਰ ਅਹਿਮ ਪਹਿਲੂ ਹੈ-ਜੁੜਨਾ। ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਆਪਣੇ ਆਲੇ-ਦੁਆਲੇ ਦੀਆਂ ਵਸਤੂਆਂ ਜੋ ਵੀ ਉਸ ਦੇ ਸੰਪਰਕ ਵਿਚ ਆਉਂਦੀਆਂ ਹਨ, ਉਹ ਉਨ੍ਹਾਂ ਨੂੰ ਆਪਣੇ ਨਾਲ ਜੋੜਦਾ ਤੁਰਿਆ ਜਾਂਦਾ ਹੈ, ਚਾਹੇ ਉਹ ਨਿਰਜੀਵ ਹੋਣ ਜਾਂ ਫਿਰ ਸੰਜੀਵ। ਬਚਪਨ ਵਿਚ ਖਿਡੌਣਿਆਂ ਨਾਲ ਮੋਹ ਆਉਂਦਾ ਹੈ-ਮੇਰਾ ਖਿਡੌਣਾ, ਮੇਰਾ ਪੈੱਨ, ਮੇਰੀ...ਆਦਿ।

*ਮਾਨਸਿਕ ਵਿਕਾਸ ਦਾ ਇਕ ਹੋਰ ਅਹਿਮ ਪਹਿਲੂ ਹੈ-ਜੁੜਨਾ। ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਆਪਣੇ ਆਲੇ-ਦੁਆਲੇ ਦੀਆਂ ਵਸਤੂਆਂ ਜੋ ਵੀ ਉਸ ਦੇ ਸੰਪਰਕ ਵਿਚ ਆਉਂਦੀਆਂ ਹਨ, ਉਹ ਉਨ੍ਹਾਂ ਨੂੰ ਆਪਣੇ ਨਾਲ ਜੋੜਦਾ ਤੁਰਿਆ ਜਾਂਦਾ ਹੈ।*



ਡਾ. ਸ਼ਿਆਮ ਸੁੰਦਰ ਦੀਪਤੀ

ਕਿਸੇ ਵੀ ਚੀਜ਼ ਨਾਲ ਜੁੜਣਾ ਜਾਂ ਕਿਸੇ ਦਾ ਹੋਣਾ ਹੀ ਮਨੁੱਖ ਦੀ ਹੋਂਦ ਦੀ ਨਿਸ਼ਾਨੀ ਹੈ। ਕਿਸੇ ਨਾਲ ਜੁੜਿਆ ਹੀ ਮਨੁੱਖ ਗਤੀਸ਼ੀਲ ਹੁੰਦਾ ਹੈ। ਕਿਸੇ ਕੰਮ ਨਾਲ ਜਾਂ ਗਤੀਸ਼ੀਲਤਾ ਨਾਲ ਹੀ ਮਨੁੱਖ ਆਪਣੇ ਆਲੇ-ਦੁਆਲੇ ਵਿਚ ਪਛਾਣਿਆ ਜਾਂਦਾ ਹੈ।

ਜੁੜਣ ਦੀ ਸਥਿਤੀ ਵੀ ਔਰਤਾਂ ਦੀ ਵੱਖਰੀ ਹੈ। ਅਸਲ ਵਿਚ ਤਾਂ ਔਰਤਾਂ ਨੂੰ ਸਮਾਜ ਵਿਚ ਕਿਸੇ ਨਾਲ 'ਜੁੜਣ' ਹੀ ਨਹੀਂ ਦਿੱਤਾ ਜਾਂਦਾ। ਮਾਂ-ਪਿਓ ਕੋਲ ਰਹਿੰਦੇ ਵੀ ਦੋਸਤੀ ਦਾ ਅਧਿਕਾਰ ਉਨ੍ਹਾਂ ਦੇ ਕੋਲ ਨਹੀਂ ਹੁੰਦਾ। ਜੇ ਕੋਈ ਇਕ ਦੋ ਸਹੇਲੀਆਂ ਵੀ ਬਣਦੀਆਂ ਹਨ ਤਾਂ ਉਹ ਵਿਆਹ ਤੋਂ ਬਾਅਦ ਜ਼ਿੰਦਗੀ ਭਰ ਲਈ ਵਿਛੜ ਜਾਂਦੀਆਂ ਹਨ। ਵਿਆਹ ਤੋਂ ਬਾਅਦ ਤਾਂ ਉਸ ਨੂੰ ਵੱਖਰਾ ਘੇਰਾ ਬਣਾਉਣ ਦਾ ਬਿਲਕੁਲ ਅਧਿਕਾਰ ਹੀ ਨਹੀਂ । ਭਾਵੇਂ ਔਰਤ ਨੌਕਰੀ ਵੀ ਕਰਦੀ ਹੋਵੇ ਉੱਥੇ ਵੀ ਮਰਦ ਵਾਂਗ ਵੱਖਰੇ ਦੋਸਤ, ਪਰਿਵਾਰਕ ਸਾਝਾਂ ਤੱਕ ਨਿਭਣ ਵਾਲੇ ਰਿਸ਼ਤਿਆਂ ਬਾਰੇ ਸੋਚ ਵੀ ਨਹੀਂ ਸਕਦੀ। ਉਹ ਇਸ ਘੇਰੇ ਲਈ ਪਤੀ ਤੇ ਵੀ ਨਿਰਭਰ ਰਹਿੰਦੀ ਹੈ।

ਪਤੀ ਨਾਲ ਵੀ ਉਹ ਸਹੀ ਮਾਅਨੇ ਵਿਚ ਨਹੀਂ ਜੁੜ ਪਾਉਂਦੀ। ਉਹ ਆਪਣੀ ਸੋਚ ਦਾ ਪ੍ਰਗਟਾਵਾ ਕਰਨ ਲਈ ਪਹਿਲ ਕਰਨ ਤੋਂ ਡਰਦੀ ਹੈ। ਉਸ ਦੀ ਟ੍ਰੇਨਿੰਗ ਹੀ ਪਤੀ ਨੂੰ

'ਪ੍ਰਮੇਸ਼ਵਰ' ਸਮਝਣ ਦੀ ਹੈ। ਪਤੀ ਲਈ ਪਤਨੀ ਦੀਆਂ ਕਿਸੇ ਵੱਖਰੀਆਂ ਭਾਵਨਾਵਾਂ ਨੂੰ ਸਮਝਣ ਦੀ ਨਾ ਟ੍ਰੇਨਿੰਗ ਹੈ, ਨਾ ਵਿਹਲ ਤੇ ਨਾ ਹੀ ਉਹ ਇਸ ਨੂੰ ਤਰਜੀਹ ਦਿੰਦਾ ਹੈ। ਔਰਤ ਭਾਵ ਪਤਨੀ ਉਸ ਲਈ ਪਰਿਵਾਰ ਸਾਂਭਣ ਅਤੇ ਪਰਿਵਾਰ ਅੱਗੇ ਤੋਰਨ ਦਾ ਜ਼ਰੀਆ ਹੈ-ਬੱਸ। ਉਹ ਚਾਹੁੰਦਾ ਹੈ ਕਿ ਔਰਤ ਉਸ ਨੂੰ ਘਰ ਆਇਆਂ ਗਰਮ ਰੋਟੀ ਅਤੇ ਗਰਮ ਬਿਸਤਰਾ ਦੇਵੇ। ਇਸ ਤੋਂ ਵੱਧ ਜੇ ਹੈ ਤਾਂ ਉਹ ਬੱਚੇ ਪੈਦਾ ਕਰੇ, ਉਨ੍ਹਾਂ ਨੂੰ ਦੁੱਧ ਪਿਲਾਵੇ ਤੇ ਸਾਂਭੇ।

ਦਰਅਸਲ ਸਮਾਜਿਕ ਪ੍ਰਕਿਰਿਆ ਵਜੋਂ ਲੋਕਾਂ ਨਾਲ ਜੁੜਨ ਮਗਰੋਂ ਮਨੁੱਖ ਦੀ ਸੰਤੁਸ਼ਟੀ ਆਪਣੇ ਆਲੇ-ਦੁਆਲੇ ਵਿਚੋਂ ਹੁੰਦੀ ਹੈ। ਇਸ ਮੇਲ-ਮਿਲਾਪ ਰਾਹੀਂ ਹੀ ਉਹ ਆਪਣਾ-ਆਪ, ਆਪਣੀ ਹੋਂਦ ਤਿਆਰ ਕਰਦੀ ਤੇ ਬਣਾਉਂਦੀ ਹੈ। ਦੂਸਰਿਆਂ ਦੇ ਵਤੀਰੇ ਨੂੰ ਮੁੱਖ ਰੱਖ ਕੇ ਜਦੋਂ ਕੋਈ ਆਦਮੀ ਆਪਣੇ-ਆਪ ਬਾਰੇ ਸੋਚਦਾ ਹੈ ਤਾਂ ਸਵੈ-ਚੇਤੰਨ ਹੁੰਦਾ ਹੈ ਤੇ ਇਕ ਸਮਾਜਿਕ ਪ੍ਰਾਣੀ ਬਣਦਾ ਹੈ।

ਇਸ ਤਰ੍ਹਾਂ ਆਪਾਂ ਦੇਖਦੇ ਹਾਂ ਕਿ ਔਰਤਾ ਦੇ ਮਾਨਸਿਕ ਵਿਕਾਸ ਵਿਚ ਹੀ ਇਕ ਘਾਟ ਹੁੰਦੀ ਹੈ। ਮਨੁੱਖ ਜਦੋਂ ਵੀ ਦੂਸਰਿਆਂ ਨਾਲ ਜੁੜਦਾ ਹੈ ਤਾਂ ਉਨ੍ਹਾਂ ਦੀਆਂ ਪ੍ਰਤੀਕਿਰਿਆਵਾਂ ਨੂੰ ਆਪਣੀ ਸ਼ਕਤੀ ਵਜੋਂ ਪ੍ਰਯੋਗ ਕਰਦਾ ਹੈ। ਲੋਕਾਂ ਵੱਲੋਂ ਮਿਲੀ ਹੱਲਾ-ਸ਼ੇਰੀ ਜਾਂ ਸਾਬਾਸ਼ੀ ਉਸ ਲਈ ਇਕ ਖਜਾਨਾ ਹੁੰਦੀ ਹੈ। ਜਦੋਂ ਔਰਤ ਨੇ ਕਿਸੇ ਨਾਲ ਜੁੜਨਾ ਹੀ ਨਹੀਂ ਜਾਂ ਉਸ ਨੂੰ ਕਿਸੇ ਨਾਲ ਜੁੜਨ ਹੀ ਨਹੀਂ ਦੇਣਾ ਤਾਂ ਉਸ ਕੋਲ ਇਹ ਤਜਰਬਿਆਂ ਦਾ ਖ਼ਜ਼ਾਨਾ ਬਣੇਗਾ ਕਿੱਥੋਂ। ਫਿਰ ਕਿਸੇ ਸੰਕਟ ਜਾਂ ਸਮੱਸਿਆ ਦੇ ਹੱਲ ਵੇਲੇ ਉਹ ਉਦਾਸ, ਨਿਰਾਸ਼ ਤੇ ਪ੍ਰੇਸ਼ਾਨ ਹੋਵੇਗੀ।

ਨਾਲ ਹੀ ਇਹ ਗੱਲ ਵੀ ਹੈ ਕਿ ਕਿਸੇ ਸਮੱਸਿਆ ਦਾ ਜੇਕਰ ਹੱਲ ਨਹੀਂ ਨਿਕਲਦਾ ਤਾਂ ਉਸ ਸਮੇਂ ਮਾਨਸਿਕ ਸੰਤੁਲਨ ਕਾਇਮ ਰੱਖਣ ਲਈ ਕੋਈ ਨਾ ਕੋਈ ਜਵਾਬ ਤਾਂ ਲੱਭਣਾ ਹੁੰਦਾ ਹੈ। ਫਿਰ ਵਿਅਕਤੀ ਆਪਣੀ ਅਸਫ਼ਲਤਾ ਨੂੰ ਰੱਬ ਤੇ ਸੁੱਟ ਦਿੰਦਾ ਹੈ ਅਤੇ ਭਾਣਾ ਮੰਨਣ ਦੀ ਗੱਲ ਕਰਦਾ ਹੈ ਜਾਂ ਆਪਣੇ ਆਪ ਤੇ ਪਾ ਕੇ ਮਾੜੀ ਤਕਦੀਰ ਦੀ ਗੱਲ ਕਰਦਾ ਹੈ। ਉਹ ਅੰਤਰ-ਮੁਖੀ ਹੋ ਜਾਂਦਾ ਹੈ, ਚੁੱਪ-ਚਾਪ ਰਹਿਣ ਲੱਗ ਜਾਂਦਾ ਹੈ ਜਾਂ ਤਕਦੀਰ ਸੰਵਾਰਨ ਲਈ ਮੰਨਤਾਂ ਮੰਗਦਾ ਹੈ, ਡੇਰਿਆਂ ਤੇ ਜਾਂਦਾ ਹੈ ਤੇ ਬਾਬਿਆਂ, ਫਕੀਰਾਂ ਨੂੰ ਖੁਸ਼ ਕਰਦਾ ਹੈ। ਅਸੀਂ ਇਸ ਨੂੰ ਭਲੀ-ਭਾਂਤ ਆਪਣੇ ਸਮਾਜ ਵਿਚ ਵਾਪਰਦਾ ਦੇਖ ਸਕਦੇ ਹਾਂ। ਇਥੇ ਅਸੀਂ ਇਹ ਵੀ ਦੇਖ ਸਕਦੇ ਹਾਂ ਕਿ ਇਸਦਾ ਸ਼ਿਕਾਰ ਵੀ ਔਰਤਾਂ ਹੀ ਵੱਧ ਹੁੰਦੀਆਂ ਹਨ ਕਿਉਂਕਿ ਉਨ੍ਹਾਂ ਕੋਲ ਕੋਈ ਹੱਲ ਨਹੀਂ ਹੁੰਦਾ ਤੇ ਜੇ ਥੋੜਾ ਬਹੁਤ ਉਨ੍ਹਾਂ ਦੀ ਪਹੁੰਚ ਵਿਚ ਹੁੰਦਾ ਹੈ, ਉਹੀ ਕਰਕੇ ਸੰਤੁਸ਼ਟ ਹੋਣਾ ਚਾਹੁੰਦੀਆਂ ਹਨ। ਇਹ ਸਭ ਇਸ ਲਈ ਹੈ ਕਿ ਔਕੜ ਦੀ ਘੜੀ ਵੇਲੇ ਕਿਸੇ ਸਮੱਸਿਆ ਨੂੰ ਨਜਿੱਠਣ ਲਈ ਉਨ੍ਹਾਂ ਕੋਲ ਹੱਲਾ-ਸ਼ੇਰੀ ਵਾਲਾ, ਸ਼ਾਬਾਸ਼ੀ ਵਾਲਾ ਖ਼ਜ਼ਾਨਾ ਨਹੀਂ ਹੁੰਦਾ(ਦੋਸਤਾਂ, ਮਿੱਤਰਾਂ ਦਾ ਸਮਾਜਿਕ ਸਹਿਯੋਗ ਆਦਿ)। ਸਗੋਂ ਇਸ ਦੇ ਉਲਟ ਹੋਰ ਅਨੇਕਾਂ ਨਾਂਹ-ਪੱਖੀ ਵਿਸ਼ੇਸ਼ਣ ਹੁੰਦੇ ਹਨ ਜਿਵੇਂ ਮੰਦ-ਬੁੱਧੀ, ਕਲਮੂੰਹੀ, ਫਰੇਬੀ, ਖੇਖਣ-ਹੱਥੀ, ਚਲਿੱਤਰੀ, ਗੁੱਤ ਪਿੱਛੇ ਮੱਤ, ਜੁੱਤੀ ਦੀ ਯਾਰ...ਆਦਿ।

ਸਾਨੂੰ ਇਕ ਗੱਲ ਸਪਸ਼ਟ ਰੂਪ ਵਿਚ ਸਮਝਣੀ ਚਾਹੀਦੀ ਹੈ ਕਿ ਸਾਡਾ ਸਮਾਜ ਵੰਡੀਆਂ ਵਾਲਾ ਸਮਾਜ ਹੈ। ਇੱਥੇ ਰੰਗ-ਭੇਦ, ਜਾਤ-ਪਾਤ ਅਤੇ ਆਰਥਿਕਤਾ ਦੇ ਪਹਿਲੂ ਤੋਂ ਵਖਰੇਵੇਂ ਹਨ। ਇੱਥੇ ਹਰ ਵਰਗ ਵਿਚ ਅੱਗੇ ਔਰਤ-ਮਰਦ ਵਿਚ ਵਖਰੇਵਾਂ ਕੀਤਾ ਗਿਆ। ਸਰੀਰਕ ਵਖਰੇਵਾਂ ਕੁਦਰਤੀ ਹੈ ਤੇ ਇਸ ਦੀ ਆਪਣੀ ਅਹਿਮੀਅਤ ਹੈ ਪਰ ਵਖਰੇਵਾਂ ਜਦੋਂ ਵਿਤਕਰੇ ਨਾਲ ਜੁੜਦਾ ਹੈ ਤੇ ਪੁਰਸ਼ ਬਿਨਾਂ ਕਿਸੇ ਵਿਗਿਆਨਕ ਆਧਾਰ ਦੇ ਔਰਤ ਨੂੰ ਨੀਵਾਂ ਸਮਝਦਾ ਹੈ ਜਾਂ ਨੀਵਾਂ ਵਿਖਾਉਂਦਾ ਹੈ ਤਾਂ ਇਹ ਮਾਨਸਿਕ ਰੋਗ ਦਾ ਕਾਰਨ ਬਣਦਾ ਹੈ।

ਇਕ ਹੋਰ ਮਾਨਸਿਕ ਰੋਗ 'ਹਿਸਟੀਰੀਆ' ਜਿਸ ਨੂੰ ਔਰਤਾਂ ਦਾ ਹੀ ਮਾਨਸਿਕ ਰੋਗ ਸਮਝਿਆ ਜਾਂਦਾ ਹੈ। ਭਾਵੇਂ ਇਹ ਪੂਰੀ ਤਰ੍ਹਾਂ ਸੱਚ ਨਹੀਂ ਹੈ ਪਰ ਇਹ ਗੱਲ ਸਹੀ ਹੈ ਕਿ ਇਹ ਔਰਤਾਂ ਵਿਚ ਮਰਦਾਂ ਨਾਲੋਂ ਵੱਧ ਦੇਖਣ ਨੂੰ ਮਿਲਦਾ ਹੈ। ਹਿਸਟੀਰੀਆ ਸ਼ਬਦ ਯੂਨਾਨੀ ਭਾਸ਼ਾ ਦਾ ਸ਼ਬਦ ਹੈ ਜੋ ਕਿ ਬੱਚੇਦਾਨੀ ਤੋਂ ਭਾਵ ਰੱਖਦਾ ਹੈ ਜਿਸ ਕਾਰਨ ਇਸ ਨੂੰ ਗਰਭ ਨਾਲ ਸਬੰਧਤ ਬਿਮਾਰੀ ਵੀ ਕਿਹਾ ਜਾਂਦਾ ਹੈ। ਆਯੁਰਵੇਦ ਵਿਚ ਇਸ ਦਾ ਜ਼ਿਕਰ ਉਸ ਸਥਿਤੀ ਨਾਲ ਜੋੜ ਕੇ ਹੋਇਆ ਹੈ ਜਿਸ ਵਿਚ ਵਿਅਕਤੀ ਆਪਣੇ ਆਪ ਤੇ ਪੂਰੀ ਤਰ੍ਹਾਂ ਕਾਬੂ ਗਵਾ ਬੈਠਾ ਹੈ ਤੇ ਬੇਕਾਬੂ ਹੋਣ ਦੀ ਹਾਲਤ ਵਿਚ ਅਸੁਭਾਵਿਕ ਹਰਕਤਾਂ ਕਰਨ ਲੱਗਦਾ ਹੈ। ਇਹ ਮਾਨਸਿਕ ਦਿਮਾਗੀ ਪ੍ਰੇਸ਼ਾਨੀਆਂ ਨਾਲ ਹੋਣ ਵਾਲਾ ਰੋਗ ਹੈ।

ਹਿਸਟੀਰੀਆ ਆਮ ਤੌਰ ਤੇ ਦੰਦਲਾਂ ਪੈਣ ਦਾ, ਹੱਥ ਪੈਰ ਆਕੜਣ ਦਾ ਰੋਗ ਹੈ। ਇਹ ਲਗਭਗ ਮਿਰਗੀ ਦਾ ਭੁਲੇਖਾ ਪਾਉਂਦਾ ਹੈ। ਹਿਸਟੀਰੀਆ ਨੂੰ ਵੱਖਰੀ ਤਰ੍ਹਾਂ ਪਛਾਨਣ ਦੇ ਕਈ ਲੱਛਣਾਂ ਵਿਚੋਂ ਕੁਝ ਕੁ ਇਹ ਹਨ:- ਹਿਸਟੀਰੀਆ ਵਿਚ ਮਰੀਜ਼ ਦੇ ਮੂੰਹੋਂ ਝੱਗ ਨਹੀਂ ਆਉਂਦੀ, ਮਰੀਜ਼ ਨੂੰ ਕਦੇ ਸੱਟ ਨਹੀਂ ਲਗਦੀ, ਦੰਦਲ ਜ਼ਰੂਰ ਪੈਂਦੀ ਹੈ ਪਰ ਜੀਭ ਨਹੀਂ ਕੱਟੀ ਜਾਂਦੀ, ਬੇਹੋਸ਼ੀ ਦੌਰਾਨ ਕਦੇ ਵੀ ਕੱਪੜਿਆਂ ਵਿਚ ਪਿਸ਼ਾਬ ਨਹੀਂ ਨਿਕਲਦਾ, ਹਿਸਟੀਰੀਆ ਦਾ ਦੌਰਾ ਕਦੇ ਰਾਤੀਂ ਸੁੱਤੇ ਹੋਏ ਨਹੀਂ ਪੈਂਦਾ ਅਤੇ ਉਦੋਂ ਵੀ ਨਹੀਂ ਪੈਂਦਾ ਜਦੋਂ ਵਿਅਕਤੀ ਇੱਕਲਾ ਹੋਵੇ।

ਹਿਸਟੀਰੀਆ ਦੀ ਬਿਮਾਰੀ ਮਨ ਦੀ ਅਚੇਤ ਅਵਸਥਾ ਵਿਚੋਂ ਪੈਦਾ ਹੁੰਦੀ ਹੈ। ਦੂਸਰੇ ਪਾਸੇ ਕਈ ਇਹ ਸਮਝਦੇ ਹਨ ਕਿ ਵਿਅਕਤੀ ਜਾਣ-ਬੁੱਝ ਕੇ ਇਹ ਕਰਦਾ ਹੈ-ਔਰਤਾਂ ਚਲਿੱਤਰ



ਕਰਦੀਆਂ ਹਨ। ਹਿਸਟੀਰੀਆ ਦੀ ਬਿਮਾਰੀ ਵਿਖਾਵੇ ਜਾਂ ਬਹਾਨੇ ਤੋਂ ਵੀ ਵੱਖਰੀ ਹੈ। ਹਿਸਟੀਰੀਆ ਵਿਚ ਵਿਅਕਤੀ ਯਕੀਨਨ ਹੀ ਹਮਦਰਦੀ ਹਾਸਲ ਕਰਨਾ ਚਾਹੁੰਦਾ ਹੈ ਪਰ ਉਸ ਨੂੰ ਪਤਾ ਨਹੀਂ ਹੁੰਦਾ ਕਿ ਉਹ ਕੀ ਕਰ ਰਿਹਾ ਹੈ। ਇਸ ਨੂੰ ਆਪਾਂ ਅਚੇਤ ਮਨ ਗਿਣੀ-ਮਿਥੀ ਕਹਾਣੀ ਤਾਂ ਕਹਿ ਸਕਦੇ ਹਾਂ। ਇਹ ਕਿਸੇ ਤਰ੍ਹਾਂ ਵੀ ਸੁਚੇਤ ਰੂਪ ਵਿਚ ਕੀਤਾ, ਸੋਚਿਆ-ਸਮਝਿਆ ਕਾਰਜ ਨਹੀਂ ਹੁੰਦਾ।

ਜਿਸ ਤਰ੍ਹਾਂ ਕਿ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਹਿਸਟੀਰੀਆ ਆਮ ਤੌਰ ਤੇ ਔਰਤਾਂ ਦੀ ਬਿਮਾਰੀ ਕਿਹਾ ਜਾਂਦਾ ਹੈ। ਨਾਲ ਹੀ ਇਹ ਧਾਰਨਾ ਵੀ ਹੈ ਕਿ ਉਹ ਔਰਤਾਂ ਜੋ ਸੈਕਸ ਪ੍ਰਤੀ ਅਸਤੁੰਸਟ ਹੋਣ। ਦਰਅਸਲ ਇਹ ਇਨ੍ਹਾਂ ਸਪਸ਼ਟ ਨਹੀਂ ਹੈ। ਹੁੰਦਾ ਹੈ ਕਿ ਪਤੀ ਘਰ ਤੋਂ ਦੂਰ ਰਹਿੰਦਾ ਹੋਵੇ ਜਾਂ ਉਸ ਦੇ ਕਿਸੇ ਹੋਰ ਵਿਅਕਤੀ ਨਾਲ ਸਬੰਧ ਹੋਣ ਜਾਂ ਹੋਰ ਸਪਸ਼ਟ ਸ਼ਬਦਾਂ ਵਿਚ ਕਹੀਏ ਕਿ ਔਰਤ ਦਾ ਮਰਦ ਵੱਲੋਂ ਅਤੇ ਉਸ ਦੇ ਹੋਰ ਪਰਿਵਾਰਕ ਮੈਂਬਰਾਂ ਵੱਲੋਂ ਅਣਗੌਲਿਆਂ ਕੀਤਾ ਜਾਣਾ ਇਕ ਵੱਡਾ ਕਾਰਨ ਹੈ, ਨਾ ਕਿ ਸਿੱਧੇ ਤੌਰ ਤੇ ਸੈਕਸ ਦੀ ਅਸਤੁੰਸ਼ਟੀ। ਭਾਵੇਂ ਪਤੀ ਵੱਲੋਂ ਅਣਗੌਲੇ ਜਾਣ ਦਾ ਇਹ ਇਕ ਹਿੱਸਾ ਜ਼ਰੂਰ ਹੁੰਦਾ ਹੈ।

ਮਨੋਵਿਗਿਆਨਕ ਖੋਜਾਂ ਨੇ ਹੁਣ ਦਰਸਾਇਆ ਹੈ ਕਿ ਹਿਸਟੀਰੀਆ ਉਸ ਸਥਿਤੀ ਦਾ ਪ੍ਰਗਟਾਵਾ ਹੈ ਜਿਸ ਵਿਚ ਕਿਸੇ ਗੁੰਝਲਦਾਰ ਸਮੱਸਿਆ ਵਿਚ ਉਲਝਿਆ ਮਨ ਜਦੋਂ ਕੋਈ ਹੱਲ ਨਹੀਂ ਲੱਭ ਸਕਦਾ ਤਾਂ ਲਗਾਤਾਰ ਮਾਨਸਿਕ ਸੰਘਰਸ਼ ਚਲਦਾ ਰਹਿੰਦਾ ਹੈ। ਇਸ ਤੋਂ ਅੱਗੇ ਜੇਕਰ ਮਰੀਜ਼ ਨੂੰ ਲਗਦਾ ਹੈ ਕਿ ਉਸ ਨੂੰ ਕਿਸੇ ਦੀ ਹਮਦਰਦੀ ਨਹੀਂ ਮਿਲ ਰਹੀ ਸਗੋਂ ਉਸ ਨੂੰ ਗਲਤ ਸਮਝਿਆ ਜਾ ਰਿਹਾ ਹੈ ਤਾਂ ਉਸ ਦਾ ਘੁਟਿਆ ਹੋਇਆ ਅਚੇਤ ਮਨ ਹਿਸਟੀਰੀਆ ਰਾਹੀਂ ਪ੍ਰਗਟਾਵੇ ਦਾ ਰਾਹ ਲੱਭਦਾ ਹੈ।

ਇਹ ਵੀ ਦੇਖਣ ਵਿਚ ਆਇਆ ਹੈ ਕਿ ਹਿਸਟੀਰੀਆ ਦੀ ਬਿਮਾਰੀ ਪੇਂਡੂ ਖੇਤਰ ਵਿਚ ਅਤੇ ਘੱਟ ਪੜ੍ਹੀਆਂ-ਲਿਖੀਆਂ ਔਰਤਾਂ ਵਿਚ ਵੱਧ ਹੁੰਦੀ ਹੈ। ਸਾਡੇ ਮੁਲਕ ਵਿਚ ਇਹ ਦੋਵੇਂ ਸਥਿਤੀਆਂ ਦੀ ਸਾਰਥਕ ਜ਼ਮੀਨ ਮੌਜੂਦ ਹੈ। ਸਿਰਫ ਇਕ ਤਿਹਾਈ ਔਰਤਾਂ ਹੀ ਸਾਖਰ ਹਨ ਅਤੇ ਸੱਤਰ ਫੀਸਦੀ ਪਿੰਡਾਂ ਵਿਚ ਰਹਿਣ ਵਾਲੀਆਂ ਔਰਤਾਂ ਦੀ ਸਥਿਤੀ ਹੋਰ ਵੀ ਮਾੜੀ ਹੈ। ਔਰਤਾਂ ਦੀ ਸੈਕਸ ਪ੍ਰਕਿਰਿਆ ਨੂੰ ਸੰਜੀਦਗੀ ਨਾਲ ਨਹੀਂ ਲਿਆ ਜਾਂਦਾ, ਖਾਸ ਕਰਕੇ ਪਿੰਡਾਂ ਤੇ ਉਹ ਵੀ ਸੰਯੁਕਤ ਪਰਿਵਾਰਾਂ ਵਾਲੇ ਮਾਹੌਲ ਵਿਚ। ਸੈਕਸ ਪ੍ਰਕਿਰਿਆ ਵਿਚ ਆਦਮੀ ਆਪਣੇ ਆਪ ਨੂੰ ਸਰਗਰਮ ਪਾਤਰ ਸਮਝਦਾ ਹੈ ਤੇ ਬਹੁਤੀ ਵਾਰੀ ਨਸ਼ੇ ਦੀ ਲੋਰ ਵਿਚ ਇਸ ਨੂੰ ਮਸ਼ੀਨੀ ਕਾਰਜ ਵਾਂਗ ਨਿਭਾਉਂਦਾ ਹੈ ਤੇ ਪਾਸੇ ਹਟ ਜਾਂਦਾ ਹੈ ਜਦੋਂ ਕਿ ਸੈਕਸ ਦਾ ਕਾਰਜ ਸਰੀਰਕ ਕਾਰਜ ਦੇ ਨਾਲ ਨਾਲ ਉਨਾਂ ਹੀ ਮਾਨਸਿਕ ਵੀ ਹੈ। ਸੈਕਸ ਦੇ ਕਾਰਜ ਲਈ ਔਰਤ ਦੀ ਪ੍ਰਵਾਨਗੀ ਅਤੇ ਉਸ ਦੀ ਤਿਆਰੀ ਦੀ ਲੋੜ ਹੁੰਦੀ ਹੈ। ਔਰਤਾਂ ਦੇ ਸੈਕਸ ਸੁਭਾਅ ਦੇ ਮੁਤਾਬਕ ਉਹ ਕੁਝ ਦੇਰ ਨਾਲ ਸਰਗਰਮ ਹੁੰਦੀਆਂ ਹਨ। ਉਨ੍ਹਾਂ ਨੂੰ ਇਸ ਕਾਰਜ ਲਈ ਮਰਦ ਦੇ ਮੁਕਾਬਲੇ ਕੁਝ ਜ਼ਿਆਦਾ ਵਕਤ ਚਾਹੀਦਾ ਹੁੰਦਾ ਹੈ ਜਦੋਂ ਕਿ ਆਮ ਤੌਰ ਤੇ ਹੁੰਦਾ ਇਹ ਹੈ ਕਿ ਜਦੋਂ ਔਰਤ ਸੈਕਸ ਕਾਰਜ ਲਈ ਤਿਆਰ ਹੁੰਦੀ ਹੈ, ਉਦੋਂ ਤੱਕ ਮਰਦ ਆਪਣੇ ਕਾਰਜ ਤੋਂ ਫਾਰਗ ਹੋ ਚੁੱਕਾ ਹੁੰਦਾ ਹੈ। ਇਸ ਤਰ੍ਹਾਂ ਲਗਾਤਾਰ ਵਾਪਰਨ ਨਾਲ ਔਰਤ ਵਿਚ ਬੇਚੈਨੀ ਤੇ ਪ੍ਰੇਸ਼ਾਨੀ ਆਉਂਦੀ ਹੀ ਹੈ ਅਤੇ ਜਦੋਂ ਇਸ ਨੂੰ ਪ੍ਰਗਟਾ ਸਕਣ ਦੀ ਸੰਭਾਵਨਾ ਵੀ ਨਾ ਹੋਵੇ ਅਤੇ ਉਸ ਨੂੰ 'ਚੁੱਪਚਾਪ ਧਿਰ' ਵਜੋਂ ਸ਼ਾਮਿਲ ਹੋਣ ਦਾ ਸਬਕ ਸਿਖਾਇਆ ਗਿਆ ਹੋਵੇ ਤਾਂ ਇਹ ਘੁਟਣ ਆਪਣੇ ਪ੍ਰਗਟਾਵੇ ਦਾ ਹੋਰ ਰਾਹ ਲਭਦੀ ਹੈ।

ਮਨੋਵਿਗਿਆਨੀ ਇਸ ਦੀਆਂ ਤਿੰਨ ਕਿਸਮਾਂ ਦਾ ਜ਼ਿਕਰ ਕਰਦੇ ਹਨ। ਇਕ ਤਾਂ ਇਹ ਕਿ ਮਾਨਸਿਕ ਪ੍ਰੇਸ਼ਾਨੀ ਨੂੰ ਆਪਣੀ ਕਿਸੇ ਗਲਤੀ ਨਾਲ ਜੋੜ ਕੇ ਹਰ ਵਕਤ ਤਣਾਓ ਵਿਚ ਰਹਿਣਾ ਜੋ ਕਿ ਸਿਰਦਰਦ, ਥਕਾਵਟ ਅਤੇ ਨੀਂਦ ਨਾ ਆਉਣਾ ਆਦਿ ਦੇ ਰੂਪ ਵਿਚ ਹੁੰਦਾ ਹੈ। ਇਹ ਤਣਾਓ-ਪੂਰਣ ਹਿਸਟੀਰੀਆ ਹੈ। ਦੂਸਰੀ ਕਿਸਮ ਜਦੋਂ ਕਿਸੇ ਤਰ੍ਹਾਂ ਦੇ ਦੌਰੇ ਰਾਹੀਂ ਜਾਂ ਹੋਰ ਬਿਮਾਰੀ ਰਾਹੀਂ ਮਰੀਜ਼ ਉਸ ਵਿਅਕਤੀ, ਜਿਸਨੇ ਉਸ ਨੂੰ ਅਣਗੋਲਿਆਂ ਕੀਤਾ ਹੁੰਦਾ ਹੈ, ਦਾ ਧਿਆਨ ਆਪਣੇ ਵੱਲ ਖਿੱਚਣ ਵਿਚ ਕਾਮਯਾਬ ਹੋ ਜਾਂਦਾ ਹੈ ਭਾਵ ਜੋ ਉਹ ਚਾਹੁੰਦਾ ਹੈ, ਉਹ ਹਾਸਲ ਹੋ ਜਾਂਦਾ ਹੈ।

ਤੀਸਰੀ ਕਿਸਮ ਹੈ ਜਦੋਂ ਮਰੀਜ਼ ਆਪਣੀਆਂ ਦੱਬੀਆਂ ਹੋਈਆਂ ਭਾਵਨਾਵਾਂ ਦੇ ਪ੍ਰਗਟਾਵੇ ਲਈ ਕਿਸੇ ਖਾਸ ਵਿਅਕਤੀ ਨੂੰ ਆਪਣੇ ਆਪ ਤੇ ਹਾਵੀ ਕਰ ਲੈਂਦੇ ਹਨ। ਇਹ ਕੋਈ ਦੇਵੀ, ਕੋਈ ਘਰ ਦਾ ਮਰਿਆ ਬਜ਼ੁਰਗ ਆਦਿ ਹੁੰਦਾ ਹੈ ਜਿਸ ਦੇ ਜ਼ਰੀਏ ਉਹ ਕਿਸੇ ਨੂੰ ਥੱਪੜ ਮਾਰ ਦਿੰਦੇ ਹਨ, ਗਾਲਾਂ ਕੱਢ ਦਿੰਦੇ ਹਨ। ਇਸੇ ਤਰ੍ਹਾਂ ਉਸ ਨੂੰ ਸਤੁੰਸ਼ਟੀ ਮਿਲਦੀ ਹੈ ਕਿ ਜੋ ਕੁਝ ਉਹ ਸਹਿਜ ਅਵਸਥਾ ਵਿਚ ਜਾਂ ਸਮਾਜਿਕ ਬੰਧਨਾਂ ਵਿਚ ਰਹਿਕੇ ਨਹੀਂ ਕਰ ਸਕਦਾ, ਇਸ ਤਰ੍ਹਾਂ ਪੂਰਾ ਕਰ ਲੈਂਦਾ ਹੈ। ਇਸ ਤਰ੍ਹਾਂ ਇਕ 'ਨਕਾਰਾ' ਸਮਝੀ ਜਾਂਦੀ ਅਤੇ ਰੋਜ਼ ਗਾਲਾਂ ਖਾਣ ਤੋਂ ਲੈ ਕੇ ਮਾਰ ਕੁੱਟ ਖਾਂਦੀ ਔਰਤ ਜਦੋਂ ਵਾਲ ਖੋਲ੍ਹ ਕੇ ਚੌਂਕੀ ਭਰਨ ਤੇ ਦੇਵੀ ਬਣਨ ਵੱਲ ਜਾਂਦੀ ਹੈ ਤਾਂ ਉਹ 'ਪੂਜਣਯੋਗ' ਬਣ ਜਾਂਦੀ ਹੈ। ਇਸ ਹਾਲਤ ਵਿਚ ਉਹ ਸੱਸ-ਨਨਾਣ ਨੂੰ ਝਿੜਕਦੀ ਹੈ, ਪਤੀ ਨੂੰ ਵੀ ਤਾੜਦੀ ਹੈ।

...ਬਾਕੀ ਸਫ਼ਾ 53 'ਤੇ

# ਭਾਰਤੀ ਯੂਨੀਵਰਸਿਟੀਆਂ ਵਿਚ ਵੈਦਿਕ ਜੋਤਿਸ਼...?

*ਅਸ਼ੋਕ ਵਰਧਨ (ਆਈ. ਏ. ਐੱਸ.)*

'ਸਿਤਾਰੇ ਦੇਖਣਾ ਅਤੇ ਜੋਤਿਸ਼, ਖੁਸ਼ ਕਿਸਮਤੀ ਅਤੇ ਬਦ ਕਿਸਮਤੀ ਦੀ ਭਵਿੱਖਬਾਣੀ, ਚੰਗੇ ਅਤੇ ਮਾੜੇ ਦਿਨਾਂ ਦੀ ਅਗਾਊਂ ਸੂਚਨਾ, ਇਹ ਸਾਰਾ ਕੁਝ ਵਰਜਿਤ ਹੈ।' ਗੌਤਮ ਬੁੱਧ 'ਤੁਸੀਂ ਦੇਖੋਗੇ ਕਿ ਜੋਤਿਸ਼ ਅਤੇ ਇਹੋ ਜਿਹੀਆਂ ਹੋਰ ਰਹੱਸਮਈ ਗੱਲਾਂ ਆਮ ਤੌਰ ਤੇ ਕਮਜ਼ੋਰ ਮਨ ਦੇ ਚਿੰਨ੍ਹ ਹਨ। ਇਸ ਲਈ ਜਦੋਂ ਵੀ ਇਹ ਸਾਡੇ ਮਨਾਂ 'ਚ ਉਭਰਨ, ਸਾਨੂੰ ਕਿਸੇ ਡਾਕਟਰ ਕੋਲ ਜਾਣਾ ਚਾਹੀਦਾ ਹੈ, ਅੱਛੀ ਖ਼ੁਰਾਕ ਖਾਣੀ ਚਾਹੀਦੀ ਹੈ ਤੇ ਆਰਾਮ ਕਰਨਾ ਚਾਹੀਦਾ ਹੈ।' ਸਵਾਮੀ ਵਿਵੇਕਾਨੰਦ ਮਸ਼ਹੂਰ ਬਰਤਾਨਵੀ ਭੌਤਿਕ ਵਿਗਿਆਨੀ ਸਟੀਫਨ ਹਾਕਿੰਗ ਨੇ ਪਿਛਲੇ ਸਾਲ ਦਿੱਲੀ ਵਿਚ ਅਲਬਰਟ ਆਈਨਸਟਾਈਨ ਯਾਦਗਾਰੀ ਭਾਸ਼ਣ ਦਿੰਦਿਆਂ ਸਭ ਨੂੰ ਹੈਰਾਨ ਕਰ ਦਿੱਤਾ ਜਦੋਂ ਉਸਨੇ 'ਬਲੈਕ ਹੋਲ' ਅਤੇ 'ਸੁਪਰਸਟਰਿੰਗ' ਜਿਹੇ ਵਿਸ਼ਿਆਂ ਤੇ ਬੋਲਣ ਦੇ ਸਮੇਂ 'ਚੋਂ ਸਮਾਂ ਕੱਢ ਕੇ ਜੋਤਿਸ਼ ਦਾ ਪਾਜ ਉਘੇੜਦਿਆਂ ਕਿਹਾ :

"ਸਾਡੇ ਵਿਚੋਂ ਸਾਇੰਸਦਾਨਾਂ ਦੀ ਵੱਡੀ ਗਿਣਤੀ ਦਾ ਜੋਤਿਸ਼ ਵਿਚ ਵਿਸ਼ਵਾਸ ਨਾ ਕਰਨ ਦਾ ਕਾਰਨ ਇਹ ਹੈ ਕਿ ਇਹ ਸਾਡੇ ਉਨ੍ਹਾਂ ਸਿਧਾਂਤਾਂ ਨਾਲ ਮੇਲ ਨਹੀਂ ਖਾਂਦਾ ਜੋ ਤਜਰਬੇ ਰਾਹੀਂ ਪਰਖੇ ਜਾ ਚੁੱਕੇ ਹਨ।"




ਸਾਨੂੰ ਪੱਕਾ ਪਤਾ ਨਹੀਂ ਹੈ ਕਿ ਪ੍ਰੋਫੈਸਰ ਹਾਕਿੰਗ ਨੂੰ ਬੇਚੈਨ ਕਰਨ ਵਾਲੀ ਇਸ ਖ਼ਬਰ ਦੀ ਕੋਈ ਕਨਸੋਅ ਸੀ ਜਾਂ ਨਹੀਂ ਕਿ ਯੂਨੀਵਰਸਿਟੀ ਗਰਾਂਟਸ ਕਮਿਸ਼ਨ (ਯੂ. ਜੀ. ਸੀ.) ਨੇ ਆਉਣ ਵਾਲੇ ਵਿਦਿਅਕ ਸਾਲ ਤੋਂ ਹਿੰਦੁਸਤਾਨੀ ਯੂਨੀਵਰਸਿਟੀਆਂ ਵਿਚ ਵੈਦਿਕ ਜੋਤਿਸ਼ (ਜੋਤਿਸ਼ ਵਿਗਿਆਨ) ਦੇ ਵਿਭਾਗ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ ਪਰ ਫਿਰ ਵੀ ਹਰ ਹੀਲੇ ਉਸ ਦੀਆਂ ਕੋਸ਼ਿਸ਼ਾਂ ਦੀ ਸ਼ਲਾਘਾ ਕਰਨੀ ਬਣਦੀ ਹੈ ਕਿਉਂਕਿ ਉੱਚ ਕੋਟੀ ਦੇ ਸਾਇੰਸਦਾਨਾਂ ਅਤੇ ਬੁੱਧੀਜੀਵੀਆਂ ਦਾ ਜੋਤਿਸ਼ ਪ੍ਰਤੀ ਰਵੱਈਆ ਕੁਝ ਇਉਂ ਹੈ, 'ਚਲੋ ਛੱਡੋ ਪਰ੍ਹੇ, ਐਂਵੇ ਉਕਤਾਊ ਵਿਸ਼ੇ ਬਾਰੇ ਕੀ ਗੱਲ ਕਰਨੀ ਹੈ।' ਉਹ ਗੁਜ਼ਾਰੇ ਸਮਿਆਂ ਦੀਆਂ ਇਨ੍ਹਾਂ ਬੇਥਵੀਆਂ ਧਾਰਨਾਵਾਂ ਖਿਲਾਫ਼ ਲੜਨ ਤੋਂ ਸਾਫ ਨਾਂਹ ਕਰਦੇ ਹਨ। ਇਹ ਇਕ ਗਲਤੀ ਹੈ ਕਿਉਂਕਿ ਆਮ ਸਧਾਰਨ ਲੋਕ ਜਿਹੜੇ ਸਾਰਾ ਦਿਨ ਜੋਤਿਸ਼-ਪੱਖੀ ਪ੍ਰਚਾਰ ਸੁਣਦੇ ਹਨ, ਉਹ ਕਦੇ ਕਦਾਈਂ ਹੀ 'ਇਸਦਾ ਉਲਟ ਪੱਖ ਸੁਣਦੇ' ਹਨ। ਇਸ ਲਈ ਉਨ੍ਹਾਂ ਦੇ ਇਹ ਵਿਸ਼ਵਾਸ ਕਰਨ ਦੀ ਸੰਭਾਵਨਾ ਬਣ ਜਾਂਦੀ ਹੈ ਕਿ ਜੋਤਿਸ਼ ਵੀ ਕੋਈ ਸ਼ੈਅ ਹੈ। ਐਡਮੰਡ ਬਰਕ ਦੇ ਸ਼ਬਦਾਂ ਅਨੁਸਾਰ : 'ਮੂਰਖਾਂ ਦੇ ਸਫ਼ਲ ਹੋਣ ਲਈ ਇਹ ਜ਼ਰੂਰੀ ਹੈ ਕਿ ਗਿਆਨਵਾਨ ਲੋਕ ਕੁਝ ਨਾ ਕਰਨ।'

ਉਸ ਸਮੇਂ ਜਦੋਂ ਹਿੰਦੁਸਤਾਨ ਨੂੰ ਜ਼ੋਰ ਤਾਂ ਵਿਸ਼ੇਸ ਤੌਰ ਤੇ ਸੂਚਨਾ ਤਕਨੀਕ, ਬਾਇਓ ਤਕਨੀਕ ਅਤੇ ਦੂਸਰੇ ਹੋਰ ਮੁੱਢਲੇ ਖੇਤਰਾਂ ਵਿਚ ਅਧਿਐਨ ਅਤੇ ਖ਼ੋਜ ਵੱਲ ਦੇਣਾ ਚਾਹੀਦਾ ਹੈ, ਯੂ. ਜੀ. ਸੀ. ਨੇ ਜੋਤਿਸ਼ ਵਰਗੀ 'ਕਲਪਿਤ ਸਾਇੰਸ' ਦੀ ਵਕਾਲਤ ਕਰਕੇ ਪਿਛਲ-ਖੁਰੀਂ ਇਕ 'ਮਹਾਨ-ਛਾਲ' ਮਾਰੀ ਹੈ। ਇਹ ਸਾਰਾ ਕੁਝ ਉਸ ਦੇਸ਼ ਵਿਚ ਹੈ ਜਿੱਥੇ ਸੰਵਿਧਾਨ ਅਨੁਸਾਰ 'ਵਿਗਿਆਨਕ ਦ੍ਰਿਸ਼ਟੀਕੋਣ, ਮਾਨਵਤਾਵਾਦ ਅਤੇ ਸੁਧਾਰਾਂ ਦੀ ਭਾਵਨਾ ਵਿਕਸਿਤ ਕਰਨਾ' ਨਾਗਰਿਕਾਂ ਦੇ ਮੂਲ ਫਰਜ਼ਾਂ ਵਿੱਚੋਂ ਇਕ ਹੈ। ਸੋ ਇਸ ਤੋਂ ਪਹਿਲਾਂ ਕਿ ਇਸ ਦੇ ਨਾਲ ਲਗਦੇ ਹੋਰ ਦੂਸਰੇ ਅੰਧ-ਵਿਸ਼ਵਾਸ ਜਿਵੇਂ ਕਿ ਹਸਤ ਰੇਖਾ, ਜਾਦੂ-ਟੂਣਾ, ਭੂਤਾਂ-ਪ੍ਰੇਤਾਂ ਦੀ ਛਾਇਆ ਆਦਿ ਵੀ ਸਕੂਲਾਂ-ਕਾਲਜਾਂ ਵਿਚ 'ਸਾਇੰਸ' ਵਜੋਂ ਪੜ੍ਹਾਈਆਂ ਜਾਣੀਆਂ ਲੱਗਣ ਅਤੇ ਖਰੀ ਸਾਇੰਸ ਨੂੰ ਬਾਹਰਲਾ ਦਰਵਾਜ਼ਾ ਦਿਖਾਇਆ ਜਾਵੇ, ਅੱਜ ਸਮੇਂ ਦੀ ਮੰਗ ਹੈ ਕਿ ਇਸ ਦੇ ਖਿਲਾਫ਼ ਮੁਹਿੰਮ ਵਿੱਢੀ ਜਾਣੀ ਚਾਹੀਦੀ ਹੈ। ਇਤਿਹਾਸ ਅਜਿਹੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ ਕਿ ਜਦੋਂ ਧਰਮ-ਨਿਰਪੱਖ ਅਤੇ ਤਰਕਸ਼ੀਲ ਚਿੰਤਨ ਨੇ ਰਹੱਸਮਈ ਤੇ ਬੇਥਵੇ ਵਿਸ਼ਵਾਸਾਂ ਅੱਗੇ ਹਾਰ ਮੰਨ ਕੇ ਗੋਡੇ ਟੇਕ ਦਿੱਤੇ ਸਨ



ਜਿਸ ਨਾਲ ਪ੍ਰਫੁਲਿੱਤ ਹੋ ਰਹੇ ਸਮਾਜ ਪਤਨ ਵੱਲ ਗਏ ਅਤੇ ਨਿਘੱਰ ਗਏ। ਅਸੀਂ ਅਜਿਹਾ ਹੋਰ ਨਿਘਾਰ ਝੱਲ ਨਹੀਂ ਸਕਾਂਗੇ।

**ਜੋਤਿਸ਼ ਖਿਲਾਫ਼ ਦਲੀਲਾਂ:**

ਜੋਤਿਸ਼ ਵਿਚ ਅਸਲ ਨੁਕਸ ਕੀ ਹੈ? ਸਾਇੰਸ ਦੀ ਮੁੱਖ ਧਾਰਾ ਇਸਦਾ ਮਖੌਲ ਕਿਉਂ ਉਡਾਉਂਦੀ ਹੈ? ਇਸ ਸਬੰਧੀ ਮੈਂ ਯੂ. ਜੀ. ਸੀ. ਦੇ ਅਕਲਮੰਦ ਆਦਮੀਆਂ ਦੇ ਭਲੇ ਲਈ ਜੋਤਿਸ਼ ਖਿਲਾਫ਼ ਵਿਗਿਆਨਕ ਦਲੀਲਾਂ ਪੇਸ਼ ਕਰਨੀਆਂ ਚਾਹੁੰਦਾ ਹਾਂ।

**ਸਹਿਮਤੀ ਨਾ ਹੋਣ:** ਦਿਲ-ਖਿੱਚਵੇਂ ਨਿਸ਼ਾਨਾਂ ਵਾਲੇ ਯੰਤਰ, ਰਹੱਸਮਈ ਰੇਖਾ-ਚਿੱਤਰ ਅਤੇ ਗੁੜ੍ਹ ਅੱਟੇ-ਸੱਟੇ ਵਾਲਾ ਇਹ ਜੋਤਿਸ਼ ਇਸ ਅਸੂਲ ਤੇ ਅਧਾਰਿਤ ਹੈ ਕਿ ਵਿਅਕਤੀ ਦਾ ਚਰਿੱਤਰ ਅਤੇ ਹੋਣੀ ਸੂਰਜ, ਚੰਦ ਅਤੇ ਜਨਮ ਸਮੇਂ ਕਿਹੜਾ ਗ੍ਰਹਿ ਕਿਹੜੇ ਸਥਾਨ ਤੇ ਹੈ, ਇਸ ਤੋਂ ਸਮਝਿਆ ਜਾ ਸਕਦਾ ਹੈ। ਇਸ ਨੂੰ ਸਮਝਣ ਲਈ ਇਕ ਰੇਖਾ-ਚਿੱਤਰ ਦੀ ਜ਼ਰੂਰਤ ਪੈਂਦੀ ਹੈ ਜਿਸ ਨੂੰ 'ਜਨਮ-ਕੁੰਡਲੀ' ਕਿਹਾ ਜਾਂਦਾ ਹੈ। ਇਹ ਜਨਮ-ਕੁੰਡਲੀਆਂ ਸਿਰਫ ਕੱਲੇ-ਕਹਿਰੇ ਵਿਅਕਤੀਆਂ ਲਈ ਹੀ ਤਿਆਰ ਨਹੀਂ ਕੀਤੀਆਂ ਜਾਂਦੀਆਂ ਬਲਕਿ ਦੇਸ਼ਾਂ, ਕੰਪਨੀਆਂ, ਸਿਆਸੀ ਪਾਰਟੀਆਂ, ਖਿਡਾਰੀ-ਟੀਮਾਂ ਅਤੇ ਇੱਥੋਂ ਤੱਕ ਕਿ ਘਰੇਲੂ ਪਾਲਤੂ ਜਾਨਵਰਾਂ(ਸਮੇਤ ਕੁੱਤੇ ਬਿੱਲੀਆਂ ਦੇ) ਲਈ ਵੀ ਤਿਆਰ ਕੀਤੀਆਂ ਜਾਂਦੀਆਂ ਹਨ। ਜੋਤਿਸ਼ ਦੇ ਕਿੰਨੇ ਹੀ ਪਥ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਆਪਣੇ ਪੇਸ਼ੇ ਦੇ ਪੱਖ ਵਿਚ ਇਹੋ ਜਿਹੀਆਂ ਕਥਾ-ਕਹਾਣੀਆਂ ਸਬੂਤ ਵਜੋਂ ਭੁਗਤਾਉਂਦੇ ਹਨ ਜਿੰਨਾ ਤੇ ਉੱਕਾ ਹੀ ਭਰੋਸਾ ਨਹੀਂ ਕੀਤਾ ਜਾ ਸਕਦਾ। ਇਥੋ ਤੱਕ ਕਿ ਹਜ਼ਾਰਾਂ ਸਾਲ ਅੰਕੜਾ-ਸਮੱਗਰੀ ਇਕੱਠਾ ਕਰਨ, ਉਸਦਾ ਅਧਿਐਨ ਕਰਨ ਅਤੇ ਫੇਰ ਸੋਧ ਲੈਣ ਤੋਂ ਬਾਅਦ ਵੀ ਜੋਤਿਸ਼ੀ ਕਿਸੇ ਸਹਿਮਤੀ ਦੇ ਨੁਕਤੇ ਦੇ ਨੇੜੇ-ਤੇੜੇ ਵੀ ਨਹੀਂ ਪੁੱਜੇ। ਭਾਵੇਂ ਦਸ ਵੱਖੋ ਵੱਖਰੇ ਅਖ਼ਬਾਰਾਂ ਤੇ ਰਸਾਲਿਆਂ ਦੇ ਜੋਤਿਸ਼ ਵਾਲੇ ਖਾਨੇ ਦੇਖ ਲਵੋ ਜਾਂ ਫਿਰ ਆਪਣੀਆਂ ਜਨਮ-ਕੁੰਡਲੀਆਂ ਦਸ ਵੱਖੋ ਵੱਖਰੇ ਜੋਤਿਸ਼ੀਆਂ ਤੋਂ ਤਿਆਰ ਕਰਵਾ ਲਵੋ, ਤਾਂ ਜ਼ਿਆਦਾ ਸੰਭਵ ਤੌਰ ਤੇ ਤੁਸੀਂ ਦੇਖੋਗੇ ਕਿ ਇਨ੍ਹਾਂ ਦਸਾਂ ਦੀਆਂ ਹੀ ਵੱਖ-ਵੱਖ ਵਿਆਖਿਆਵਾਂ ਹੋਣਗੀਆਂ।

**ਧਰਤੀ ਨੂੰ ਕੇਂਦਰ ਮੰਨਣਾ:** ਅਜੇ ਤਾਂ ਜੋਤਿਸ਼ੀ ਇਸ ਤੱਥ ਨੂੰ ਹੀ ਨਹੀਂ ਮੰਨ ਸਕੇ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ ਹੈ। ਉਹ ਆਪਣਾ ਵਪਾਰ ਕਾਪਰਨਿਕਸ ਤੋਂ ਪਹਿਲਾਂ ਵਾਲੇ ਧਰਤੀ ਨੂੰ ਬ੍ਰਹਿਮੰਡ ਦਾ ਕੇਂਦਰ ਮੰਨਣ ਵਾਲੇ ਸਿਧਾਂਤ ਅਨੁਸਾਰ ਹੀ ਚਲਾਉਂਦੇ ਹਨ (ਕਾਪਰਨਿਕਸ ਨੇ ਸਭ ਤੋਂ ਪਹਿਲਾਂ ਇਹ ਕਿਹਾ ਸੀ ਕਿ ਬ੍ਰਹਿਮੰਡ ਦਾ ਧੁਰਾ ਧਰਤੀ ਨਹੀਂ ਯਾਨੀ ਸੂਰਜ ਧਰਤੀ ਦੁਆਲੇ ਬਲਕਿ ਸਾਡੀ ਧਰਤੀ ਸਮੇਤ ਸਾਰੇ ਗ੍ਰਹਿ ਸੂਰਜ ਦੁਆਲੇ ਘੁੰਮਦੇ ਹਨ...ਅਨੁ)। ਇਸ ਨੂੰ ਸਟੀਫਨ ਹਾਕਿੰਗ ਨੇ ਆਪਣੇ ਭਾਸ਼ਨ ਵਿਚ ਜੋਰ ਦੇ ਕੇ ਇਉਂ ਕਿਹਾ: **'ਜਦੋਂ ਇਹ ਖੋਜ ਲਿਆ ਗਿਆ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ ਹੈ, ਜੋਤਿਸ਼ ਦਾ ਸੱਚ ਹੋਣਾ ਹੀ ਅਸੰਭਵ ਬਣ ਗਿਆ ਹੈ।'**

**ਲੁਪਤ ਗ੍ਰਹਿ:** ਜਦੋਂ ਜੋਤਿਸ਼ ਦੀ ਲੱਭਤ ਲੱਭੀ ਗਈ ਉਦੋਂ ਧਰਤੀ ਤੋਂ ਇਲਾਵਾ ਸਿਰਫ ਪੰਜ ਗ੍ਰਹਿਆਂ ਦੀ ਹੀ ਜਾਣਕਾਰੀ ਸੀ। ਇਹ ਪੰਜ ਗ੍ਰਹਿ ਬੁੱਧ, ਸ਼ੁੱਕਰ, ਮੰਗਲ, ਬ੍ਰਹਿਸਪਤੀ ਅਤੇ ਸ਼ਨੀ ਹਨ।ਇਹ ਸਾਰੇ ਹੀ ਨੰਗੀ ਅੱਖ ਨਾਲ ਦੇਖੇ ਜਾ ਸਕਦੇ ਸਨ। ਬਾਅਦ ਵਿਚ ਅਰੁਨ, ਵਰੁਣ ਤੇ ਕੁਬੇਰ ਦੂਰਬੀਨ ਦੀ ਸਹਾਇਤਾ ਨਾਲ ਕ੍ਰਮਵਾਰ 1781,1846 ਅਤੇ 1930 ਵਿਚ ਖੋਜੇ ਗਏ। ਫਿਰ 1930 ਤੋਂ ਪਹਿਲਾਂ ਦੀਆਂ ਜਨਮ ਕੁੰਡਲੀਆਂ ਤਿਆਰ ਕਰਦੇ ਸਮੇਂ ਜੋਤਿਸ਼ੀ ਆਪਣੀਆਂ ਗਿਣਤੀਆਂ-ਮਿਣਤੀਆਂ ਵਿਚ ਘੱਟੋ-ਘੱਟ ਕਿਸੇ ਇਕ ਗ੍ਰਹਿ ਦੇ ਪੈਣ ਵਾਲੇ ਪ੍ਰਭਾਵ ਨੂੰ ਗਿਣਤੀ ਵਿਚ ਨਹੀਂ ਰੱਖਦੇ ਸਨ। ਉਦੋਂ ਦੀ ਤਾਂ ਗੱਲ ਛੱਡੋ, ਅੱਜ ਵੀ ਸਿਰਫ ਕੁਝ ਜੋਤਿਸ਼ੀ ਹੀ ਇਨ੍ਹਾਂ ਤਿੰਨੇ ਬਾਹਰੀ ਗ੍ਰਹਿਆਂ ਦੇ ਪ੍ਰਭਾਵ ਨੂੰ ਦੇਖਦੇ ਹਨ ਜਦ ਕਿ ਦੂਸਰੇ ਨਹੀਂ। ਭਲਾਂ ਪਹਿਲੀਆਂ ਜਨਮ ਕੁੰਡਲੀਆਂ ਵਿਚ ਰਹੀਆਂ ਅਸ਼ੁੱਧੀਆਂ ਤੋਂ ਜੋਤਿਸ਼ੀ ਅਰੁਣ, ਵਰੁਣ ਤੇ ਕੁਬੇਰ ਗ੍ਰਹਿਆਂ ਦੀ ਹੋਂਦ ਦੇ ਸਿੱਟੇ ਤੇ ਕਿਉਂ ਨਹੀਂ ਅੱਪੜ ਸਕੇ? ਤਾਰਾ ਵਿਗਿਆਨੀਆਂ ਨੇ ਇਹ ਢੇਰ ਸਮਾਂ ਪਹਿਲਾਂ ਖੋਜ ਲਏ ਸਨ। ਇਕ 'ਨਾਮੀ' ਜੋਤਿਸ਼ੀ ਲਿੰਡਾ ਗੁੱਡਮੈਨ ਕਹਿੰਦੈ ਕਿ ਕੋਈ ਗ੍ਰਹਿ ਓਨਾ ਚਿਰ ਤੱਕ ਪ੍ਰਭਾਵ ਨਹੀਂ ਪਾਉਂਦਾ ਜਿਤਨਾ ਚਿਰ ਤੱਕ ਉਸ ਨੂੰ ਖੋਜ ਨਾ ਲਿਆ ਜਾਵੇ (ਇਸ ਦਾ ਮਤਲਬ ਇਹ ਹੋਇਆ ਕਿ ਔਰਤ ਜਦੋਂ ਗਰਭ ਧਾਰਨ ਕਰਦੀ ਹੈ ਤਾਂ ਉਸਦੇ ਸਰੀਰ ਤੇ ਉਨਾਂ ਚਿਰ ਇਸਦਾ ਕੋਈ ਪ੍ਰਭਾਵ ਨਹੀਂ ਪਵੇਗਾ ਜਿੰਨੀ ਦੇਰ ਤੱਕ ਇਸ ਦਾ ਪਤਾ ਨਾ ਲਾ ਲਿਆ ਗਿਆ ਹੋਵੇ।) ਕਿਤਨੀ ਗਲਤ ਦਲੀਲ ਹੈ।

*ਇਤਿਹਾਸ ਅਜਿਹੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ ਕਿ ਜਦੋਂ ਧਰਮ-ਨਿਰਪੱਖ ਅਤੇ ਤਰਕਸ਼ੀਲ ਚਿੰਤਨ ਨੇ ਰਹੱਸਮਈ ਤੇ ਬੇਥਵੇ ਵਿਸ਼ਵਾਸਾਂ ਅੱਗੇ ਹਾਰ ਮੰਨ ਕੇ ਗੋਡੇ ਟੇਕ ਦਿੱਤੇ ਸਨ ਜਿਸ ਨਾਲ ਪ੍ਰਫੁਲਿੱਤ ਹੋ ਰਹੇ ਸਮਾਜ ਪਤਨ ਵੱਲ ਗਏ ਅਤੇ ਨਿਘੱਰ ਗਏ। ਅਸੀਂ ਅਜਿਹਾ ਹੋਰ ਨਿਘਾਰ ਝੱਲ ਨਹੀਂ ਸਕਾਂਗੇ।*


ਸਟੀਫਨ ਹਾਕਿੰਗ

ਪੂਰਵ ਕਥਨਾਂ ਦਾ ਮੂਲ ਲੱਭਣ, ਪਰਖ ਅਤੇ ਪੁਣ-ਛਾਣ ਕਰਨ ਦੀ ਯੋਗਤਾ ਸਾਇੰਸ ਦੀ ਇਕ ਅਤਿ-ਮਹੱਤਵ ਪੂਰਨ ਸਿਫਤ ਹੈ। ਅਰੁਣ ਤੇ ਵਰੁਣ ਦੇ ਗ੍ਰਹਿ-ਪੱਥਾਂ ਦੀਆਂ ਬੇਕਾਇਦਗੀ ਦੀ ਘੋਖ-ਪੜਤਾਲ ਦੇ ਆਧਾਰ ਤੇ ਤਾਰਾ ਵਿਗਿਆਨੀਆਂ ਨੇ ਦਾਅਵਾ ਕੀਤਾ ਸੀ ਕਿ ਇੱਥੇ ਇਕ ਹੋਰ ਨਵਾਂ ਗ੍ਰਹਿ ਵੀ ਹੋ ਸਕਦਾ ਹੈ। ਹਾਲਾਂ ਕਿ ਇਸਦੀ ਸਹੀ ਸ਼ਨਾਖਤ ਲੰਬੀ ਘੋਖ-ਪੜਤਾਲ ਤੋਂ ਮਗਰੋਂ ਹੀ ਹੋ ਸਕੀ ਹੈ। ਇਸ ਤੋਂ ਇਲਾਵਾ ਤਾਰਾ

ਵਿਗਿਆਨੀਆਂ ਨੇ ਇਹ ਤਾਂ ਪਹਿਲਾਂ ਹੀ ਦੱਸ ਦਿੱਤਾ ਸੀ ਕਿ ਇਹ ਅਸਮਾਨ ਵਿਚ ਕਿੱਥੇ ਲੱਭਿਆ ਜਾ ਸਕਦਾ ਹੈ।

**ਹੋਰ ਲੁਪਤ ਪਿੰਡ:** ਅਸੀਂ ਜਾਣਦੇ ਹਾਂ ਕਿ ਸਾਡੇ ਸੂਰਜੀ ਪ੍ਰਬੰਧ ਅੰਦਰ ਹਜ਼ਾਰਾਂ ਹੀ ਨਿੱਕੇ-ਨਿੱਕੇ ਗ੍ਰਹਿ ਪਿੰਡ, ਸੈਂਕੜੇ ਬੋਦੀ ਵਾਲੇ ਤਾਰੇ ਅਤੇ ਦਰਜਨਾਂ ਦੀ ਗਿਣਤੀ ਵਿਚ ਉੱਪ-ਗ੍ਰਹਿ ਮੌਜੂਦ ਹਨ। ਪ੍ਰੰਤੂ ਇਹ 'ਚਿੰਤਨਸ਼ੀਲ ਜੋਤਿਸ਼ੀ' ਇਨ੍ਹਾਂ ਨੂੰ ਆਪਣੀਆਂ ਗਿਣਤੀਆਂ ਮਿਣਤੀਆਂ ਵਿਚ ਹੀ ਨਹੀਂ ਲੈਂਦੇ। ਆਹ, ਹੁਣੇ ਜਿਹੇ ਤਾਰਾ ਵਿਗਿਆਨੀਆਂ ਨੇ 50 ਤੋਂ ਵੱਧ ਹੋਰ ਵਾਧੂ ਸੂਰਜੀ ਗ੍ਰਹਿ ਖੋਜੇ ਹਨ। ਅਸੀਂ ਜਾਣਦੇ ਹਾਂ ਕਿ ਸਾਡੀਆਂ ਆਕਾਸ਼ ਗੰਗਾਵਾਂ ਦੀ ਗਿਣਤੀ ਅਰਬਾਂ ਖਰਬਾਂ ਵਿਚ ਹੈ ਅਤੇ ਅੱਗੇ ਇਨ੍ਹਾਂ ਤੋਂ ਬਿਨਾਂ ਪਲਸਾਰਜ਼ ਅਤੇ ਬਲੈਕ ਹੋਲ ਆਦਿ ਵੀ ਹਨ। ਜੇ ਹੋਰ ਅਰਸ਼ੀ ਪਿੰਡਾਂ ਦੇ ਪ੍ਰਭਾਵ ਨੂੰ ਉਹ ਹਨ ਤਾਂ ਫਿਰ ਜਨਮ ਕੁੰਡਲੀ ਵੇਲੇ ਇਨ੍ਹਾਂ ਸਾਰੇ ਅਰਸ਼ੀ ਪਿੰਡਾਂ ਨੂੰ ਅਣਗੌਲਿਆਂ ਕਰਕੇ ਕਿਵੇਂ ਸਹੀ ਜਨਮ ਕੁੰਡਲੀ ਸਿਰੇ ਚਾੜ ਸਕਦੇ ਹਨ?

ਇਕ ਦਲੀਲ ਇਹ ਵੀ ਹੈ ਕਿ ਇਹ 'ਸਾਰੇ ਪਿੰਡ ਇੰਨੇ ਦੂਰ ਹਨ ਕਿ ਉਨ੍ਹਾਂ ਦਾ ਸਾਡੇ ਤੇ ਪ੍ਰਭਾਵ ਨਹੀਂ ਪੈਂਦਾ' ਪਰ ਇਹ ਦਲੀਲ ਵੀ ਨਹੀਂ ਮੰਨੀ ਜਾ ਸਕਦੀ। ਕਿਉਂ? ਕਿਉਂਕਿ ਜੋਤਿਸ਼ ਅਨੁਸਾਰ ਪ੍ਰਭਾਵ ਦੂਰੀ ਤੇ ਨਿਰਭਰ ਨਹੀਂ ਕਰਦਾ। ਉਦਾਹਰਣ ਦੇ ਤੌਰ ਤੇ ਇਸ ਗੱਲ ਨਾਲ ਕੋਈ ਪ੍ਰਭਾਵ ਨਹੀਂ ਪੈਂਦਾ ਕਿ ਮੰਗਲ ਗ੍ਰਹਿ ਸੂਰਜ ਦੇ ਉਸ ਪਾਸੇ ਵੱਲ ਹੈ ਜਿਸ ਪਾਸੇ ਧਰਤੀ ਜਾਂ ਇਸ ਤੋਂ ਉਲਟ ਪਾਸੇ। ਹਾਲਾਂਕਿ ਜੇਕਰ ਮੰਗਲ ਗ੍ਰਹਿ ਸੂਰਜ ਦੇ ਉਸ ਪਾਸੇ ਦੇ ਉਲਟ ਪਾਸੇ ਹੋਵੇ ਜਿਧਰਲੇ ਪਾਸੇ ਧਰਤੀ ਹੋਵੇ ਤਾਂ ਮੰਗਲ ਅਤੇ ਧਰਤੀ ਵਿਚਕਾਰਲਾ ਫਾਸਲਾ ਸੱਤ ਗੁਣਾ ਵੱਧ ਹੋ ਜਾਂਦਾ ਹੈ। ਗ੍ਰਹਿਆਂ ਅਤੇ ਸਿਤਾਰਿਆਂ ਦੇ ਆਕਾਰ, ਮਾਤਰਾ, ਬਣਤਰ, ਤਾਪਮਾਨ, ਗੇੜ ਜਾਂ ਕਿਸੇ ਵੀ ਹੋਰ ਭੌਤਿਕੀ ਵਿਸ਼ੇਸ਼ਤਾਵਾਂ ਦੇ ਪ੍ਰਭਾਵ ਵੀ ਜੋਤਿਸ਼ ਗਿਆਨ ਅੰਦਰ ਕੋਈ ਮਾਅਨੇ ਨਹੀਂ ਰੱਖਦਾ। ਅਜਿਹੀ ਜਾਅਲੀ ਸਾਇੰਸ ਤੋਂ ਕੋਈ ਕੀ ਭਲੀ ਝਾਕ ਰੱਖ ਸਕਦਾ ਹੈ?

**ਕਲਪਿਤ ਗ੍ਰਹਿ:** ਸਾਡੇ ਸੁਦੇਸ਼ੀ ਵੈਦਿਕ ਜੋਤਿਸ਼ ਦੀ ਇਕ ਵਿਸ਼ੇਸਤਾ ਹੋਰ ਵੀ ਹੈ ਕਿ ਇਸ ਨੇ ਰਾਹੂ ਅਤੇ ਕੇਤੂ ਨਾਮੀ ਦੋ ਕਲਪਿਤ ਗ੍ਰਹਿਆਂ ਨੂੰ ਆਪਣੇ ਜੋਤਿਸ਼ ਗਿਆਨ ਵਾਲੇ ਰੇਖਾ-ਚਿੱਤਰਾਂ ਵਿਚ ਸ਼ਾਮਲ ਕੀਤਾ ਹੈ। ਸ਼ੁਰੂ-ਸ਼ੁਰੂ ਵਿਚ ਇਹ ਸਮਝਿਆ ਜਾਂਦਾ ਰਿਹਾ ਸੀ ਕਿ ਇਹ ਰਾਹੂ ਅਤੇ ਕੇਤੂ ਦੋ ਅਜਿਹੇ ਅਕਾਸ਼ੀ ਨਾਗ ਹਨ ਜਿਹੜੇ ਕੁਝ ਖਾਸ ਤਾਰੀਖਾਂ ਨੂੰ ਸੂਰਜ ਅਤੇ ਚੰਦਰਮਾ ਨੂੰ ਨਿਗਲ ਲੈਣ ਦੀ ਕੋਸ਼ਿਸ਼ ਕਰਦੇ ਹਨ ਜਿਸ ਕਾਰਨ ਗ੍ਰਹਿਣ ਲਗਦੇ ਹਨ। ਮਗਰੋਂ ਜੋਤਿਸ਼ੀਆਂ ਨੇ ਪੈਂਤੜਾ ਬਦਲਿਆ ਤੇ ਆਪਣੀ ਧਾਰਨਾ ਵਿਚ ਸੋਧ ਕਰ ਲਈ। ਇਹ ਸਾਨੂੰ ਦਿਖਾਈ ਤਾਂ ਨਹੀਂ ਦਿੰਦੇ ਪ੍ਰੰਤੂ ਸਾਡੇ ਅਮਲਾਂ ਅਤੇ ਸਾਡੀ ਹੋਣੀ ਤੇ ਅਸਰ ਪਾਉਂਦੇ ਹਨ। ਜਿਹੜੀ ਪੱਧਤੀ ਇਹੋ ਜਿਹੀਆਂ ਗਲਤ ਮਿੱਥਾਂ ਤੇ ਅਧਾਰਤ ਹੋਵੇ ਕੀ ਉਹ ਸੱਚ ਹੋ ਸਕਦੀ ਹੈ? ਪਰ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਅਜੇ ਵੀ ਆਪਣੇ ਸਫਰ, ਸ਼ਾਦੀਆਂ, ਧਾਰਮਿਕ ਕਾਰਜਾਂ ਤੋਂ ਇਲਾਵਾ ਕਿੰਨੇ ਹੀ ਹੋਰ ਕਾਰਜਾਂ ਸਮੇਂ ਇਸ ਗੱਲ ਦਾ ਖਿਆਲ ਰਖਦੇ ਹਨ ਕਿ ਕਿਤੇ ਰਾਹੂ ਕਾਲਾ ਤੇ ਗੁਲੀਕਾ ਕਾਲਾ ਦੀ ਦਸ਼ਾ ਬੁਰੀ ਤਾਂ ਨਹੀਂ ਚੱਲ ਰਹੀ।

**ਪੂਰਵ-ਆਗਮਨ ਦੀ ਲੋੜ:**

ਤਾਰਾ ਵਿਗਿਆਨੀ ਲੰਬੇ ਸਮੇਂ ਤੋਂ ਦਿਨ ਰਾਤ ਬਰਾਬਰ ਹੋਣ ਦਾ ਸਮਾਂ ਬਦਲਣ ਦੇ ਵਰਤਾਰੇ ਬਾਰੇ ਜਾਣਦੇ ਹਨ। ਇਸ ਦੇ ਆਉਣ ਨਾਲ ਧਰਤੀ ਦਾ ਧੁਰਾ ਆਪਣ। ਆਪ ਤੇ ਘੁੰਮਦਾ ਹੈ ਅਤੇ ਇਹ ਇਕ ਗੇੜਾ ਪੂਰਾ ਕਰਨ ਵਿਚ ਲਗਭਗ 25 ਹਜ਼ਾਰ ਸਾਲ ਲੈਂਦਾ ਹੈ। ਰਾਸ਼ੀ ਫਲ ਦੇ ਖਾਸ ਚਿੰਨ੍ਹਾਂ ਨੂੰ ਖਾਸ ਮਿਤੀਆਂ ਨਾਲ ਜੋੜਣਾ(ਜਿਵੇਂ ਮਾਰਚ 21 ਤੋਂ ਅਪ੍ਰੈਲ 19 ਤੱਕ ਬਿਖ਼ਮ ਰਾਸ਼ੀ ਨੂੰ ਸਮਾਂ ਦੇਣਾ) ਲਗਭਗ 2 ਹਜ਼ਾਰ ਸਾਲ ਪਹਿਲਾਂ ਸ਼ੁਰੂ ਹੋਇਆ ਅਤੇ ਉਦੋਂ ਤੋਂ ਲੈ ਕੇ ਹੁਣ ਤੱਕ ਇਸ ਵਿਚ ਕੋਈ ਤਬਦੀਲੀ ਨਹੀਂ ਕੀਤੀ ਗਈ। ਇਨ੍ਹਾਂ 2 ਹਜ਼ਾਰ ਸਾਲਾਂ ਦੌਰਾਨ ਧਰਤੀ ਦਾ ਧੁਰਾ 30 ਡਿਗਰੀ ਦੇ ਲਗਭਗ ਗੇੜ ਖਾ ਗਿਆ ਹੈ। ਇਸ ਦਾ ਮਤਲਬ ਇਹ ਹੋਇਆ ਕਿ ਰਾਸ਼ੀ ਫਲ ਦੇ ਇਨ੍ਹਾਂ 12 ਚਿੰਨ੍ਹਾਂ ਦਰਮਿਆਨ ਆਪਸੀ ਲਗਾਅ ਅਤੇ ਉਨ੍ਹਾਂ ਲਈ ਮਿਥੀਆਂ ਗਈਆਂ ਤਰੀਖਾਂ ਕਦੋਂ ਦੀਆਂ ਸਹੀ ਨਹੀਂ ਰਹੀਆਂ : ਇਸ ਤਰ੍ਹਾਂ ਨਾਲ ਕਰੀਬ ਕਰੀਬ ਰਾਸ਼ੀਫਲ ਦੇ ਇਕ ਮੁੰਕਮਲ ਚਿੰਨ੍ਹ ਦਾ ਫਰਕ ਪੈ ਜਾਂਦਾ ਹੈ। ਇਹੋ ਗੱਲ ਹੈ ਕਿ ਜੇਕਰ ਤੁਸੀਂ 21 ਮਾਰਚ ਅਤੇ 19 ਅਪ੍ਰੈਲ ਦੇ ਦਰਮਿਆਨ ਪੈਦਾ ਹੋਏ ਹੋ ਤਾਂ ਤੁਹਾਡੀ ਰਾਸ਼ੀ ਬਿਰਖ ਨਹੀਂ ਬਲਕਿ ਮੀਨ ਹੈ। ਇੱਥੋ ਤੱਕ ਕਿ ਅੱਜ ਕੱਲ ਵੀ ਸਿਰਫ ਕੁਝ ਜੋਤਿਸ਼ੀ ਹੀ ਗਿਣਤੀ ਗਲਤ ਚਿੰਨ੍ਹਾਂ ਤੇ ਆਧਾਰਤ ਹੀ ਜਨਮ ਕੁੰਡਲੀਆਂ ਤਿਆਰ ਕਰਦੇ ਹਨ ਅਤੇ ਭਵਿੱਖ ਬਾਣੀਆਂ ਕਰਦੇ ਹਨ।

**ਗਰਭ-ਧਾਰਨ ਦਾ ਜਾਂ ਜਨਮ ਸਮਾਂ:** ਸਰੀਰ ਵਿਗਿਆਨ ਸਾਨੂੰ ਸਿਖਾਉਂਦਾ ਹੈ ਕਿ ਵਿਅਕਤੀ ਦੀ ਸਖ਼ਸ਼ੀਅਤ ਦੇ ਗੁਣ ਅਤੇ ਸਰੀਰਕ ਵਿਸ਼ੇਸ਼ਤਾਈਆਂ ਅਨੁਵੰਸ਼ਕ ਸਮਰੱਥਾ ਰਾਹੀਂ ਨਿਰਧਾਰਤ ਹੁੰਦੇ ਹਨ। ਵਿਅਕਤੀ ਇਹ ਅਨੁਵੰਸ਼ਿਕ ਸਮਰੱਥਾ ਉਸਦੇ ਮਾਪਿਆਂ ਤੋਂ ਗਰਭ ਧਾਰਨ ਸਮੇਂ ਹੀ ਹਾਸਲ ਕਰਦਾ ਹੈ ਨਾ ਕਿ ਜਨਮ ਸਮੇਂ। ਹਾਂ, ਜਨਮ ਤੋਂ ਬਾਅਦ ਇਸ ਤੋਂ ਪੈਦਾ ਹੋਣ ਵਾਲੇ ਗੁਣ ਅਤੇ ਸਰੀਰਕ ਵਿਸ਼ੇਸ਼ਤਾਈਆਂ ਵਿਚ ਮਾਹੌਲ ਦੇ ਪ੍ਰਭਾਵ ਰਾਹੀਂ ਸੁਧਾਰ ਕੀਤਾ ਜਾ ਸਕਦਾ ਹੈ। ਇਸ ਗੱਲ ਦਾ ਸਿਧਾਂਤ ਅਤੇ ਅਮਲ ਦੋਵਾਂ ਵਿਚ ਹੀ ਇਕ ਠੋਸ ਆਧਾਰ ਹੈ ਪਰ ਜੇਕਰ ਇਹ ਸਖ਼ਸ਼ੀ ਗੁਣ ਅਤੇ ਸਰੀਰਕ ਵਿਸ਼ੇਸ਼ਤਾਈਆਂ ਉਸ ਵਿਅਕਤੀ ਦੀ ਜਨਮ ਕੁੰਡਲੀ ਨਾਲ ਸਹਿ-ਸਬੰਧਤ ਹੁੰਦੀ ਹੈ।

*ਸਮੇਂ ਦੀ ਸਮੱਸਿਆ:* 'ਜਨਮ ਦੇ ਸਮੇਂ' ਦਾ ਮਸਲਾ ਵੀ ਕਿੰਨੀਆਂ ਉਲਝਣਾਂ ਖੜੀਆਂ ਕਰਦਾ ਹੈ। ਕੀ ਕੋਈ ਵੀ ਜਨਮ ਦਾ ਐਨ ਠੀਕ ਸਮਾਂ ਨਿਰਧਾਰਿਤ ਕਰ ਸਕਦਾ ਹੈ? ਨਹੀਂ, ਕਿਉਂਕਿ ਜਨਮ ਪਲਕ ਝਪਕਦੇ ਤਾਂ ਨਹੀਂ ਹੁੰਦਾ। ਜਦੋਂ ਘੜੀਆਂ-ਘੰਟੇ ਜਾਂ ਹੋਰ ਸਮਾਂ ਮਾਪਣ ਵਾਲੀ ਜੁਗਤ ਈਜ਼ਾਦ ਨਹੀਂ ਹੋਈ ਸੀ, ਉਦੋਂ ਜੋਤਸ਼ੀ ਕੀ ਕਰਦੇ ਸਨ? ਇਸ ਤੋਂ ਬਿਨ੍ਹਾਂ ਇਹ ਗੱਲ ਵੀ ਹੈ ਕਿ ਜੋਤਿਸ਼ੀਆਂ ਮੂਹਰੇ ਇਕ ਸਮੱਸਿਆ ਇਹ ਵੀ ਤਾਂ ਹੈ ਕਿ ਉਨ੍ਹਾਂ ਨੂੰ ਕਿਹੜਾ ਸਮਾਂ ਨੋਟ ਕਰਨਾ ਚਾਹੀਦਾ ਹੈ ਭਾਵ ਸਥਾਨਕ ਸਮਾਂ ਜਾਂ ਸਟੈਂਡਰਡ ਸਮਾਂ। ਕੀ ਜੋਤਿਸ਼ੀਆਂ ਨੂੰ ਗ੍ਰਹਿਆਂ ਦੀ ਸਥਿਤੀ ਵਾਚਦਿਆਂ ਰੌਸ਼ਨੀ ਦੁਆਰਾ ਲਏ ਜਾਂਦੇ ਸਮੇਂ ਨੂੰ ਧਿਆਨ ਵਿਚ ਨਹੀਂ ਰੱਖਣਾ ਚਾਹੀਦਾ ਜਿਵੇਂ ਕਿ ਤਾਰਾ ਵਿਗਿਆਨੀ ਰਖਦੇ ਹਨ? ਆਪਾਂ ਜਾਣਦੇ ਹਾਂ ਕਿ ਰੌਸ਼ਨੀ 3 ਲੱਖ ਕਿਲੋਮੀਟਰ ਪ੍ਰਤੀ ਸੈਕਿੰਡ ਦੀ ਸਮਾਂ-ਬੱਧ ਰਫਤਾਰ ਨਾਲ ਸਫਰ ਤਹਿ ਕਰਦੀ ਹੈ। ਜਿਵੇਂ ਕਿ ਸੂਰਜ ਦੀ ਜੋ ਸਥਿਤੀ ਅਸੀਂ ਦੇਖਦੇ ਹਾਂ ਉਹ ਅਸਲ ਵਿਚ ਇਸ ਤੋਂ 8 ਮਿੰਟ ਪਹਿਲਾਂ ਦੀ ਸਥਿਤੀ ਹੁੰਦੀ ਹੈ ਕਿਉਂਕਿ ਧਰਤੀ ਉੱਪਰ ਪੁੱਜੀ ਰੌਸ਼ਨੀ ਦੀ ਕਿਰਨ ਸੂਰਜ ਤੋਂ 8 ਮਿੰਟ ਪਹਿਲਾਂ ਨਿਕਲ ਚੁੱਕੀ ਹੁੰਦੀ ਹੈ। ਇਸੇ ਤਰ੍ਹਾਂ ਹੀ ਸ਼ੁੱਕਰ ਗ੍ਰਹਿ ਦੀ ਜ਼ਾਹਰਾ ਅਤੇ ਅਸਲੀ ਸਥਿਤੀ ਵਿਚ 6 ਮਿੰਟ ਦ ਫਰਕ ਹੈ।

**ਕਾਰਜ ਵਿਧੀ ਦੀ ਘਾਟ:** ਆਪਣੇ ਪੇਸ਼ੇ ਦੇ ਹੱਕ ਵਿਚ ਜੋਤਿਸ਼ੀਆਂ ਦੀ ਚਹੇਤੀ ਦਲੀਲ ਇਸ ਤਰ੍ਹਾਂ ਹੈ :

'ਮਨੁੱਖੀ ਪ੍ਰਾਣੀ ਔਲ ਦੇ ਸਮੁੰਦਰ ਵਿਚ ਆਪਣਾ ਜੀਵਨ ਸ਼ੁਰੂ ਕਰਦਾ ਹੈ ਅਤੇ ਸਾਡੇ ਸਰੀਰ ਵਿਚ 70% ਪਾਣੀ ਹੈ। ਜੇਕਰ ਸੂਰਜ ਅਤੇ ਚੰਦਰਮਾ ਵਿਚ ਜਵਾਰਭਾਟਾ ਪੈਦਾ ਕਰ ਸਕਦੇ ਹਨ ਤਾਂ ਯਕੀਨੀ ਤੌਰ ਤੇ ਇਸੇ ਤਰ੍ਹਾਂ ਹੀ ਉਹ ਹੀ ਮਨੁੱਖੀ ਪ੍ਰਾਣੀ ਨੂੰ ਪ੍ਰਭਾਵਿਤ ਕਰ ਸਕਦੇ ਹਨ।'

ਇਸ ਦਲੀਲ ਦੀ ਗੁੰਝਲ ਇਹ ਹੈ ਕਿ ਜਵਾਰ-ਭਾਟੇ ਪੈਦਾ ਕਰਨਾ ਅਤੇ ਸਾਡੀ ਸਖ਼ਸ਼ੀਅਤ, ਸਰੀਰਕ ਮੂੰਹ-ਮੁਹਾਂਦਰਾ ਅਤੇ ਹੋਣੀ ਨੂੰ ਪ੍ਰਭਾਵਿਤ ਕਰਨਾ, ਦੋਵੇਂ ਵੱਖੋ-ਵੱਖਰੀਆਂ ਗੱਲਾਂ ਹਨ। ❏❏

---

...ਸਫ਼ਾ 49 ਦੀ ਬਾਕੀ

ਇਹ ਸਾਰੀ ਜਾਣਕਾਰੀ ਤੋਂ ਬਾਅਦ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਹਿਸਟੀਰੀਆ ਦੀ ਕਿਸੇ ਵੀ ਕਿਸਮ ਵਿਚ ਅਸਲ ਕਾਰਨ ਕਿੱਥੇ ਹੈ? ਹਿਸਟੀਰੀਆ ਦੇ ਵੱਖ-ਵੱਖ ਕਿਸਮ ਦੇ ਪ੍ਰਗਟਾਵਿਆਂ ਵਿਚ ਇਹ ਜ਼ਾਹਿਰ ਹੈ ਕਿ ਉਸ ਵੱਲ ਕੋਈ ਧਿਆਨ ਕੇਂਦਰਤ ਕਰੇ। ਹਿਸਟੀਰੀਆ ਦੇ ਮਰੀਜ਼ ਦੇ ਮਨ ਵਿਚ ਕਿੱਥੇ ਨੁਕਸ ਹੈ। ਕਿੱਥੇ ਉਸ ਦੇ ਮਨ ਵਿਚ ਅੰਤਰ-ਵਿਰੋਧ ਹੈ। ਕਿਉਂ ਉਹ ਮਨ ਨੂੰ ਟਿਕਾ ਨਹੀਂ ਪਾ ਰਿਹਾ ਜਾਂ ਸਤੁੰਲਨ ਵਿਚ ਨਹੀਂ ਰੱਖ ਰਿਹਾ। ਪਰਿਵਾਰ ਦੇ ਕਿਸੇ ਮੈਂਬਰ ਕੋਲੋਂ ਉਸ ਨੂੰ ਕਿਸੇ ਵੀ ਤਰ੍ਹਾਂ ਅਣਗੌਲਿਆਂ ਰੱਖਣ ਦੀ ਪ੍ਰਤੀਕਿਰਿਆ ਜਾਰੀ ਹੈ। ਹਿਸਟੀਰੀਆ ਨੂੰ ਜੇਕਰ ਜਾਣ-ਬੁੱਝ ਕੇ ਕੀਤਾ ਕਾਰਜ ਕਹਾਂਗੇ ਜਿਵੇਂ ਕਿ ਬਹੁਤੇ ਨੀਮ-ਹਕੀਮ ਕਹਿ ਦਿੰਦੇ ਹਨ ਜਾਂ ਇਸ ਨੂੰ ਸਿੱਧੇ ਸ਼ਬਦਾਂ ਵਿਚ 'ਸੈਕਸ ਦੀ ਅਸਤੁੰਸ਼ਟੀ' ਕਹਿ ਕੇ ਪ੍ਰਚਾਰਾਂਗੇ ਅਤੇ ਇਲਾਜ ਲਈ 'ਥੱਪੜ ਮਾਰਕੇ' ਦੰਦਲਾਂ ਨੂੰ ਖੋਹਲਣਾਂ ਜਾਂ 'ਓਪਰੀ ਛਾਇਆ' ਮੰਨਦੇ ਹੋਏ ਕੁੱਟਕੇ ਭੂਤ ਕਢੱਣਾ ਵਰਗੇ ਤਰੀਕੇ ਅਪਨਾਵਾਂਗੇ ਤਾਂ ਇਸ ਨਾਲ ਔਰਤ ਦੀ ਸਥਿਤੀ ਵਿਚ ਵਿਗਾੜ ਵਧੇਰੇ ਵਧੇਗਾ। ਨਾਲ ਉਹ ਫਰੇਬੀ ਅਤੇ ਚਲਿੱਤਰੀ ਵੀ ਕਹਾਵੇਗੀ। ਇਸ ਨਾਲ ਤਾਂ ਉਸ ਦੀ ਮਾਨਸਿਕ ਸਥਿਤੀ ਵਿਚ ਵਿਗਾੜ ਵਧਦਾ ਹੈ ਜਿਸ ਕਾਰਨ ਹਿਸਟੀਰੀਆ ਹੁੰਦਾ ਹੈ। ❏❏

## ਨਜ਼ਮ


ਪਾਬਲੋ ਨਰੂਦਾ

ਇਹ ਘੜੀ ਬੜੀ ਔਖੀ ਹੈ
ਮੇਰੀ ਉਡੀਕ ਕਰ
ਇਹਨੂੰ ਜ਼ਿੰਦਾਦਿਲੀ ਨਾਲ ਜੀਆਂਗੇ ਆਪਾਂ
ਆਪਣਾ ਨਿੱਕਾ ਜਿਹਾ ਹੱਥ ਫੜ੍ਹਾ
ਆਪਾਂ ਉੱਠਾਂਗੇ ਤੇ ਔਕੜਾਂ ਦਾ ਸਾਹਮਣਾ ਕਰਾਂਗੇ
ਮਹਿਸੂਸ ਕਰਾਂਗੇ
ਤੇ ਖੁਸ਼ੀ ਦੀ ਲਹਿਰ ਵਿੱਚ
ਉੱਤਰ ਕੇ ਚਲੇ ਜਾਵਾਂਗੇ
ਘੜੀ ਬਹੁਤ ਔਖੀ ਹੈ
ਮੇਰੀ ਉਡੀਕ ਕਰ
ਇਸੇ ਤਰ੍ਹਾਂ ਚੁੰਨੀ ਦੀ ਝੁੰਬ ਮਾਰੀ
ਤੇ ਟੋਕਰੀ ਫੜ੍ਹੀ ਖੜ੍ਹੀ
ਇਸੇ ਤਰ੍ਹਾਂ ਜੁੱਤੀ ਤੇ ਕੱਪੜਿਆਂ 'ਚ
ਸਰਸਰਾਉਂਦੀ ਹੋਈ
ਫੈਲ ਜਾਣ ਦੇ
ਕਿਆਮਤ ਤੱਕ
ਇਸ ਔਖੀ ਘੜੀ ਨੂੰ
ਕਿਆਮਤ ਤੱਕ ਆਪਾਂ
ਚੌਂਹ ਹੱਥਾਂ ਤੇ
ਚੌਂਹ ਅੱਖਾਂ ਨਾਲ
ਇਸ ਦਾ ਸਾਹਮਣਾ ਕਰਾਂਗੇ



*ਬਾਬਾ ਹਵਾਂ 'ਚੋਂ ਚੈਨੀਆਂ ਫੜ੍ਹਦਾ*
*ਚੈਨ ਨਾਲ ਮੌਤ ਨਾ ਮਿਲੀ*
*...ਜਗਸੀਰ ਜੀਦਾ*

# ਕਸਰਾਂ

ਸਮੁੱਚਾ ਭਾਰਤੀ ਸਭਿਆਚਾਰ ਅਜਿਹਾ ਹੈ ਕਿ ਇੱਥੇ ਸਾਧਾਂ-ਸੰਤਾਂ, ਰਿਸ਼ੀਆਂ ਮੁਨੀਆਂ ਨੇ ਜੋ ਵੀ ਕਿਹਾ ਹੈ, ਉਸ ਨੂੰ ਅੰਧਵਿਸ਼ਵਾਸੀ ਲੋਕਾਂ ਨੇ ਪੂਰਨ ਸੱਚਾਈ ਦੇ ਤੌਰ ਤੇ ਸਵੀਕਾਰਿਆ ਜਦੋਂ ਕਿ ਬਹੁਤ ਕੁਝ ਬਾਰੇ ਇਹ 'ਸਿਆਣੇ' ਕੁਝ ਵੀ ਨਹੀਂ ਜਾਣਦੇ ਸਨ।

ਮਨੁੱਖੀ ਦਿਮਾਗ ਦੀਆਂ ਗਤੀਵਿਧੀਆਂ ਜਾਨਣ ਵਾਲੇ ਮਹੱਤਵਪੂਰਨ ਤੱਥ ਤਾਂ ਫਰਾਇਡ ਦੇ ਆਗਮਨ ਤੇ ਹੀ ਸਾਹਮਣੇ ਆਏ। ਮਨੋਵਿਗਿਆਨ ਦੇ ਖੇਤਰ ਵਿੱਚ ਡਾ. ਸਿਗਮੰਡ ਫਰਾਇਡ ਨੇ ਬਹੁਤ ਵੱਡੇ ਮਾਅਰਕੇ ਮਾਰੇ। ਉਸ ਦੇ ਮਨੋਵਿਗਿਆਨ ਦਾ ਆਧਾਰ ਵਿਸ਼ੇਸ਼ ਤੌਰ ਤੇ ਵਿਅਕਤੀਆਂ ਵਿਚਲਾ ਸੈਕਸ ਹੀ ਰਿਹਾ। ਉਸ ਦਾ ਕਥਨ ਸੀ ਕਿ 80 ਫੀਸਦੀ ਤੋਂ ਉੱਪਰ ਮਾਨਸਿਕ ਬਿਮਾਰੀਆਂ ਦਾ ਆਧਾਰ ਕੇਵਲ ਸੈਕਸ ਹੀ ਹੈ। ਸੈਕਸ ਰੁਚੀਆਂ ਮਨੁੱਖ ਕਈ ਢੰਗਾਂ ਨਾਲ ਪ੍ਰਗਟ ਕਰਦਾ ਹੈ ਤੇ ਸੁਚੇਤ ਜਾਂ ਅਚੇਤ ਰੂਪ ਵਿੱਚ ਇਨ੍ਹਾਂ ਦੀ ਪੂਰਤੀ ਕਰਨ ਲਈ ਯਤਨਸ਼ੀਲ ਰਹਿੰਦਾ ਹੈ। ਡਾ. ਫਰਾਇਡ ਅਨੁਸਾਰ ਵਿਰੋਧੀ ਸੈਕਸ ਪ੍ਰਤੀ ਖਿੱਚ ਸੁਤੇਸਿਧ ਹੈ, ਜਿਸ ਨੂੰ ਕਿਸੇ ਵੀ ਤਰ੍ਹਾਂ ਪੂਰਨ ਰੂਪ ਵਿੱਚ ਨਹੀਂ ਦਬਾਇਆ ਜਾ ਸਕਦਾ। ਜਦ ਕਿਸੇ ਵਿਅਕਤੀ ਵੱਲੋਂ ਸਵੈ ਜਾਂ ਬਾਹਰੀ ਸ਼ਕਤੀਆਂ ਦੇ ਦਬਾਅ ਅਧੀਨ ਇਸ ਨੂੰ ਦਬਾਉਣ ਦਾ ਯਤਨ ਕੀਤਾ ਜਾਂਦਾ ਹੈ ਤਾਂ ਮਨੁੱਖੀ ਮਨ ਸਤ ਜਾਂਦਾ ਹੈ। ਕਈ ਉਤਰਾਅ ਚੜ੍ਹਾਅ ਆਉਣ ਉਪਰੰਤ ਕਈ ਵਾਰ ਤਾਂ ਮਨੁੱਖ ਆਪਣਾ ਮਾਨਸਿਕ ਤਵਾਜਨ ਵੀ ਖੋਹ ਬੈਠਦਾ ਹੈ ਤੇ ਮਾਨਸਿਕ ਰੋਗੀ ਬਣ ਜਾਂਦਾ ਹੈ। ਡਾ. ਫਰਾਇਡ ਦਾ ਮੰਨਣਾ ਸੀ ਕਿ ਜੇਕਰ ਮਾਂ ਪੁੱਤਰ ਪ੍ਰਤੀ ਵਿਸ਼ੇਸ਼ ਖਿੱਚ ਰੱਖਦੀ ਹੈ ਤਾਂ ਇਸ ਦਾ ਕਾਰਣ ਪੁੱਤਰ ਦਾ ਵਿਰੋਧੀ ਸੈਕਸ ਹੈ, ਜਿਸ ਨੂੰ ਉਸ ਨੇ ਇਡੀਪਸ ਕੰਪਲੈਕਸ ਦਾ ਨਾਂ ਦਿੱਤਾ। ਪਿਓ ਧੀ ਵਿਚਕਾਰ ਮੋਹ ਦੀ ਜ਼ਿਆਦਾ ਤੰਦ ਦਾ ਕਾਰਨ ਸੈਕਸ ਨੂੰ ਦਸਦਿਆਂ ਫਰਾਇਡ ਇਸ ਨੂੰ ਅਲੈਕਟਰਾ ਕੰਪਲੈਕਸ ਦਾ ਨਾਂ ਦਿੰਦਾ ਹੈ। ਕਸਰਾਂ ਪਿੱਛੇ ਕੋਈ ਕਥਿਤ ਭੂਤ ਪ੍ਰੇਤਾਂ ਦਾ ਰੋਲ ਨਹੀਂ ਹੁੰਦਾ ਸਗੋਂ ਮਨੋਵਿਗਿਆਨਕ ਕਾਰਣ ਹੁੰਦੇ ਹਨ। ਫਰਾਇਡ ਨੇ ਇਸ ਦਾ ਕਾਰਨ ਸੈਕਸ ਦੀ ਅਤ੍ਰਿਪਤੀ ਦੱਸਿਆ ਹੈ, ਜਿਹੜਾ ਬਹੁਤ ਵੱਡੀ ਹੱਦ ਤੱਕ ਪਰਖਿਆ ਵੀ ਜਾ ਚੁੱਕਾ ਹੈ। ਮਨੁੱਖ ਦੇ ਮਾਨਸਿਕ ਰੋਗੀ ਹੋਣ ਪਿੱਛੇ ਹੋਰ ਵੀ ਅਨੇਕਾਂ ਕਾਰਣ ਹਨ, ਜਿਵੇਂ ਸਮਾਜਿਕ, ਆਰਥਿਕ, ਨਸ਼ੇ, ਵਿਛੋੜਾ, ਵਰਤਾਰਿਆਂ ਨੂੰ ਸਮਝਣ ਤੋਂ ਅਸਮਰਥਾ, ਡਰ ਤੇ ਸਾਧ ਸਿਆਣਿਆਂ ਦੁਆਰਾ ਫੈਲਾਏ ਜਾਂਦੇ ਵਹਿਮ ਭਰਮ। ਇਨ੍ਹਾਂ ਕਾਰਨਾਂ ਤੋਂ ਇਲਾਵਾ ਦੋ ਹੋਰ ਕਾਰਨ ਵੀ ਮਾਨਸਿਕ ਰੋਗਾਂ ਨੂੰ ਆਧਾਰ ਮੁਹੱਈਆ ਕਰਦੇ ਹਨ।




**ਵਾਤਾਵਰਣ ਤੇ ਮਨੁੱਖ ਦਾ ਜੀਵਨ ਆਧਾਰ:** ਵਾਤਾਵਰਣ ਤੋਂ ਭਾਵ ਉਹ ਮਾਹੌਲ ਹੈ, ਜਿੱਥੇ ਕਿਸੇ ਵਿਅਕਤੀ ਦਾ ਪਾਲਣ-ਪੋਸ਼ਣ ਹੁੰਦਾ ਹੈ, ਜਾਂ ਜਿਸ ਤਰ੍ਹਾਂ ਦੇ ਮਾਹੌਲ ਵਿੱਚ ਉਹ ਵਿਵਹਾਰ ਸਿੱਖਦਾ ਹੈ। ਦੂਸਰਾ ਕਾਰਣ ਵਿਅਕਤੀ ਦਾ ਵੰਸ਼ ਹੈ, ਇਸ ਤੋਂ ਭਾਵ ਹੈ ਕਿ ਉਹ ਕਿਸ ਕਿਸਮ ਦਾ ਦਿਮਾਗ ਤੇ ਨਾੜੀ ਪ੍ਰਬੰਧ ਲੈ ਕੇ ਜਨਮਿਆ ਹੈ। ਜਿਸ ਵਿਅਕਤੀ ਨੂੰ ਉਸਾਰੂ ਵਾਤਾਵਰਣ ਮਿਲਦਾ ਹੈ ਤਾਂ ਉਹ ਉਸ ਦੀ ਨਰੋਈ ਮਾਨਸਿਕ ਨੂੰ ਵਿਕਸਤ ਕਰਨ ਵਿੱਚ ਸਹਾਈ ਹੁੰਦਾ ਹੈ। ਭਾਵੇਂ ਉਸ ਨੂੰ ਵਿਰਸੇ ਵਿੱਚ ਕਮਜ਼ੋਰ ਦਿਮਾਗੀ ਪ੍ਰਬੰਧ ਹੀ ਕਿਉਂ ਨਾ ਮਿਲਿਆ ਹੋਵੇ। ਉਸ ਨੂੰ ਮਾਨਸਿਕ ਸਮੱਸਿਆਵਾਂ 'ਚ ਵਿਚਰਨ ਦਾ ਢੰਗ ਆ ਜਾਂਦਾ ਹੈ, ਇਸ ਤੋਂ ਉਲਟ ਕਿਸੇ ਵਿਅਕਤੀ ਨੂੰ ਭਾਵੇਂ ਵਿਰਸੇ 'ਚ ਨਰੋਆ ਦਿਮਾਗ ਮਿਲਿਆ ਹੋਵੇ ਪਰ ਜੇਕਰ ਉਸ ਦਾ ਵਾਤਾਵਰਣ ਪਿਛਾਂਹਖਿਚੂ ਹੈ ਤੇ ਭਰਮ ਭੁਲੇਖਿਆਂ ਤੇ ਡਰਾਂ 'ਚ ਉਲਝਿਆ ਹੋਇਆ ਹੈ ਤਾਂ ਅਜਿਹੇ ਵਿਅਕਤੀ ਦੇ ਮਾਨਸਿਕ ਰੋਗੀ ਹੋਣ ਦੀਆਂ ਵਧੇਰੇ ਸੰਭਾਵਨਾਵਾਂ ਹੁੰਦੀਆਂ ਹਨ ਕਿਸੇ ਵਿਅਕਤੀ ਦੀ ਮਾਨਸਿਕਤਾ ਵਿੱਚ ਆਇਆ ਅਸਾਵਾਂਪਣ ਉਸ ਪਿੱਛੇ



ਕੰਮ ਕਰਦੇ ਕਾਰਨਾਂ ਕਰਕੇ ਹੈ। ਜੇਕਰ ਕਾਰਨਾਂ ਦਾ ਹੱਲ ਹੋ ਜਾਵੇ ਜਾਂ ਵਿਅਕਤੀ ਦੀ ਸੋਚ ਨੂੰ ਠੀਕ ਦਿਸ਼ਾ ਮਿਲੇ ਤਾਂ ਮਾਨਸਿਕ ਬਿਮਾਰੀ ਤੇ ਕਾਬੂ ਪਾਇਆ ਜਾ ਸਕਦਾ ਹੈ। ਭਾਰਤੀ ਸਮਾਜ ਦਾ ਦੁਖਾਂਤ ਹੈ ਕਿ ਇਸ ਦਾ ਬਹੁਤ ਵੱਡਾ ਹਿੱਸਾ ਗਰੀਬੀ ਰੇਖਾ ਤੋਂ ਹੇਠਾਂ ਦਿਨ ਕਟੀ ਕਰ ਰਿਹਾ ਹੈ। ਵਸਤੂਆਂ ਦੀਆਂ ਕੀਮਤਾਂ ਅਸਮਾਨੀ ਚੜ੍ਹੀਆਂ ਹਨ ਤੇ ਆਮ ਵਿਅਕਤੀ ਦੀ ਖਰੀਦ ਸ਼ਕਤੀ ਤੋਂ ਬਾਹਰ ਹਨ। ਦਵਾਈਆਂ ਏਨੀਆਂ ਮਹਿੰਗੀਆਂ ਹਨ ਕਿ ਸਧਾਰਣ ਵਿਅਕਤੀ ਖਰਚੇ ਤੋਂ ਬਚਣ ਲਈ ਸੌਖਾ ਢੰਗ ਲਭਦਾ ਹੋਇਆ ਸਾਧ ਸਿਆਣਿਆਂ ਤੇ ਡੇਰਿਆਂ ਦੇ ਰਾਹ ਤੁਰਦਾ ਹੈ। ਅੰਧ ਵਿਸ਼ਵਾਸਾਂ ਦਾ ਵਪਾਰ ਕਰਨ ਵਾਲੇ ਸਾਧ ਸਿਆਣੇ ਲੋਕ ਮਨਾਂ 'ਚ ਡਰ ਪੈਦਾ ਕਰਦੇ ਹਨ। ਇੱਥੇ ਮੈਂ ਕੁਝ ਮਨੋਰੋਗਾਂ ਦੇ ਕੇਸਾਂ ਦਾ ਸੰਖੇਪ ਜ਼ਿਕਰ ਕਰਨਾ ਚਾਹਾਂਗਾ:

ਮੇਰੇ ਪਾਸ ਇੱਕ ਰਾਜਨੀਤਿਕ ਪਾਰਟੀ ਦੇ ਯੂਥ ਵਿੰਗ ਦੇ ਜ਼ਿਲ੍ਹਾ ਆਗੂ ਦਾ ਕੇਸ ਆਇਆ। ਉਸ ਦੇ ਅਚੇਤ ਵਿੱਚ ਕਿਸੇ ਪੀਰ ਦੀ 'ਆਤਮਾ' ਭੂਤ ਦੇ ਰੂਪ ਵਿੱਖ ਦਿਖਾਈ ਦਿੰਦੀ ਸੀ। ਇਸ ਨੌਜਵਾਨ ਦੇ ਬਚਪਨ ਵਿੱਚ ਇੱਕ ਅਜਿਹੀ ਘਟਨਾ ਵਾਪਰੀ ਜਦੋਂ ਉਹ ਉਸ ਦਾ ਵਿਸ਼ਲੇਸ਼ਣ ਕਰਨ ਦੇ ਸਮਰਥ ਨਹੀਂ ਸੀ। ਉਸ ਦਾ ਬਚਪਨ ਨਾਨਕੇ ਘਰ ਗੁਜ਼ਰਿਆ, ਜਿੱਥੇ ਅੰਧਵਿਸ਼ਵਾਸੀ ਮਾਹੌਲ ਸੀ ਤੇ ਘਰ ਵਿੱਚ ਪੀਰਾਂ-ਫਕੀਰਾਂ ਦੀ ਪੂਜਾ ਆਮ ਵਰਤਾਰਾ ਸੀ। ਇੱਕ ਵਾਰ ਉਸ ਦੇ ਮਾਮੇ ਦੇ ਵਿਆਹ 'ਚ ਮਾਮੇ ਅੰਦਰ ਹੀ ਪੀਰ ਦੀ 'ਰੂਹ' ਬੋਲਣ ਲੱਗ ਪਈ। ਉਸ ਦਾ ਕਹਿਣਾ ਸੀ ਕਿ ਮੇਰੀ ਮੰਨਤਾ ਕਿਉਂ ਨਹੀਂ ਕੀਤੀ ਗਈ ਤੇ ਮਜ਼ਾਰ ਤੇ ਦੀਵਾ ਕਿਉਂ ਨਹੀਂ ਜਗਾਇਆ ਗਿਆ। ਪੀਰ ਤੋਂ ਮੁਆਫੀ ਮੰਗਣ ਤੇ ਉਸ ਨੂੰ ਰਿਝਾਉਣ ਨਾਲ ਹੀ ਮਾਮਾ ਠੀਕ ਹੋਇਆ। ਅਸਲ 'ਚ ਉਸ ਦੇ ਮਾਮੇ ਅੰਦਰ ਪੀਰ ਦੀ 'ਆਤਮਾ' ਨਹੀਂ ਬਲਕਿ ਉਸ ਦੇ ਅਚੇਤ 'ਚ ਪਿਆ ਡਰ ਸੀ, ਜਿਹੜਾ ਥੋੜ੍ਹੀ ਬਹੁਤ ਪੂਜਾ ਅਰਚਨਾ ਨਾਲ ਠੀਕ ਹੋ ਗਿਆ। ਅਜਿਹੇ ਮਾਹੌਲ 'ਚ ਪਲਿਆ ਨੌਜਵਾਨ ਜਵਾਨੀ ਵਿੱਚ ਆ ਕੇ ਵੀ ਡਰ ਤੋਂ ਮੁਕਤ ਨਾ ਹੋ ਸਕਿਆ।



ਬਲਵਿੰਦਰ ਬਰਨਾਲਾ

ਮਨੁੱਖੀ ਦਿਮਾਗ ਦੀਆਂ ਗਤੀਵਿਧੀਆਂ ਜਾਨਣ ਵਾਲੇ ਮਹੱਤਵਪੂਰਨ ਤੱਥ ਤਾਂ ਫਰਾਇਡ ਦੇ ਆਗਮਨ ਤੇ ਹੀ ਸਾਹਮਣੇ ਆਏ। ਮਨੋਵਿਗਿਆਨ ਦੇ ਖੇਤਰ ਵਿੱਚ ਡਾ. ਸਿਗਮੰਡ ਫਰਾਇਡ ਨੇ ਬਹੁਤ ਵੱਡੇ ਮਾਅਰਕੇ ਮਾਰੇ। ਉਸ ਦੇ ਮਨੋਵਿਗਿਆਨ ਦਾ ਆਧਾਰ ਵਿਸ਼ੇਸ਼ ਤੌਰ ਤੇ ਵਿਅਕਤੀਆਂ ਵਿਚਲਾ ਸੈਕਸ ਹੀ ਰਿਹਾ।

ਇੱਕ ਹੋਰ ਘਟਨਾ ਦੂਸ਼ਿਤ ਸਮਾਜਿਕ ਮਾਹੌਲ ਦੀ ਹੈ। ਜਦ ਕਿਸ਼ੋਰ ਅਵਸਥਾ ਦੇ ਇੱਕ ਲੜਕੇ ਨੂੰ ਮੇਰੇ ਪਾਸ ਲਿਆਂਦਾ ਗਿਆ। ਜਦ ਉਹ ਸੌਂਦਾ ਸੀ ਤਾਂ ਚੀਕਾਂ ਮਾਰ ਕੇ ਉੱਠ ਖੜ੍ਹਦਾ ਸੀ। ਉਸ ਨੂੰ ਭਗਵੇਂ ਕੱਪੜਿਆਂ ਵਾਲਾ ਇੱਕ ਸਾਧ ਡਰਾਉਂਦਾ ਸੀ, ਜਿਹੜਾ ਆਖਦਾ ਸੀ ਕਿ ਮੈਂ ਤੈਨੂੰ ਪੜ੍ਹਨ ਨਹੀਂ ਦੇਣਾ ਤੇ ਆਪਣੇ ਨਾਲ ਲੈ ਜਾਣਾ ਹੈ। ਲੜਕਾ ਸਹਿਮਿਆ ਹੋਇਆ ਸੀ। ਲੜਕੇ ਦਾ ਪਿਤਾ ਸਰਕਾਰੀ ਅਦਾਰੇ ਵਿੱਚ ਡਰਾਈਵਰ ਸੀ। ਉਸ ਨੇ ਆਪਣੇ ਪੁੱਤਰ ਦੇ ਇਲਾਜ ਲਈ ਸਾਧ ਸਿਆਣਿਆਂ ਕੋਲ ਹਜ਼ਾਰਾਂ ਰੁਪਏ ਫੂਕ ਦਿੱਤੇ ਸਨ। ਬੱਚੇ ਦੇ ਮਨ ਅੰਦਰ ਆਪਣੇ ਘਰ ਭੂਤਾਂ ਪ੍ਰੇਤਾਂ ਦੀ ਮੰਨਤਾ ਕਰਨ ਕਰਕੇ ਅਜੀਬ ਡਰ ਬੈਠ ਗਏ ਸਨ। ਸਾਧਾਂ ਪਾਸ ਜਾਣ ਕਰਕੇ ਉਸ ਨੂੰ ਵੀ ਭਗਵੇਂ ਕੱਪੜਿਆਂ ਵਾਲਾ ਸਾਧ ਹੀ ਡਰਾਉਂਦਾ ਸੀ। ਕਿਸ਼ੋਰ ਉਮਰ ਦੇ ਇਸ ਲੜਕੇ ਦੇ ਮਨ ਅੰਦਰ ਸੰਮੋਹਨ ਰਾਹੀਂ ਡਰ ਦੂਰ ਕਰਨ ਤੇ ਉਹ ਨੌਂ-ਬਰ-ਨੌਂ ਹੋ ਗਿਆ।

ਜਿਹੜੇ ਵੰਸ਼ਾਂ ਅੰਦਰ ਮਾਪੇ ਜਾਂ ਉਨ੍ਹਾਂ ਦੇ ਵਡੇਰੇ ਕਮਜ਼ੋਰ ਸ਼ਖਸ਼ੀਅਤਾਂ ਸਨ, ਉਨ੍ਹਾਂ ਦੇ ਦਿਮਾਗਾਂ ਦੀ ਕਮਜ਼ੋਰ ਬਣਤਰ ਹੋਣ ਕਾਰਣ ਉਨ੍ਹਾਂ ਦੇ ਬੱਚਿਆਂ ਅੰਦਰ ਵਧੇਰੇ ਬਿਮਾਰੀਆਂ ਵੇਖੀਆਂ ਗਈਆਂ। ਇੰਗਲੈਂਡ ਤੋਂ ਤਰਕਸ਼ੀਲ ਸੁਸਾਇਟੀ ਦਾ ਇੱਕ ਸ਼ੁਭ ਚਿੰਤਕ ਮੇਰੇ ਪਾਸ ਆਇਆ। ਉਸ ਦੀ ਪਤਨੀ ਦਾ ਪਰਿਵਾਰ ਅਜਿਹਾ ਸੀ ਕਿ ਉਨ੍ਹਾਂ ਦੇ ਘਰ 'ਚ ਪਿਛਲੇ ਸਮੇਂ ਤੋਂ ਲੈ ਕੇ ਖੁਦਕਸ਼ੀ ਦਾ ਰੁਝਾਨ ਚੱਲਿਆ ਆ ਰਿਹਾ ਸੀ। ਉਹ ਸੱਤ ਭੈਣ ਭਰਾ ਸਨ। ਉਸ ਦੀ ਪਤਨੀ ਦੇ ਬਾਕੀ ਛੇ ਭੈਣ-ਭਰਾ ਸਨ। 42-43 ਸਾਲ ਦੀ ਉਮਰ ਤੱਕ ਹੀ ਖੁਦਕਸ਼ੀ ਕਰ ਗਏ ਸਨ। ਪੜਤਾਲ ਉਪਰੰਤ ਪਤਾ ਲੱਗਾ ਕਿ ਉਹ ਹਰੇਕ ਔਕੜ ਦੇ ਸਮੇਂ ਘਬਰਾ ਜਾਂਦੇ ਸਨ। ਉਨ੍ਹਾਂ ਦੇ ਅੰਦਰ ਸੰਘਰਸ਼ ਦੀ ਜੋਤ ਮੱਠੀ ਪੈ ਚੁੱਕੀ ਸੀ। ਡਾਰਵਿਨ ਦੇ ਸਿਧਾਂਤ ਤੇ ਉਹ ਪੂਰੇ ਉੱਤਰੇ ਕਿ ਉਹੀ ਬਚਦਾ ਹੈ ਜੋ ਆਪਣੇ ਆਪ ਨੂੰ ਪੂਰਨ ਯੋਗ ਬਣਾਉਣ ਦਾ ਯਤਨ ਕਰਦਾ ਹੈ। ਉਹ ਸਭ ਇਸ ਦੂਸ਼ਿਤ ਸਮਾਜਿਕ ਵਾਤਾਵਰਣ 'ਚ ਆਪਣੇ ਆਪ ਨੂੰ ਪੂਰਨ ਯੋਗ ਨਾ ਬਣਾ ਸਕੇ। ਪ੍ਰਸਿੱਧ ਰੂਸੀ ਵਿਗਿਆਨੀ ਤੇ ਪ੍ਰੈਕਟੀਕਲ ਮਨੋਵਿਗਿਆਨ ਦੇ ਮਾਹਿਰ ਪਾਵਤਲੋਵ ਨੇ ਜਾਨਵਰਾਂ ਉੱਪਰ ਕੀਤੇ ਆਪਣੇ ਤਜਰਬਿਆਂ ਰਾਹੀਂ ਸਿੱਧ ਕੀਤਾ ਕਿ ਕਿਸ ਤਰ੍ਹਾਂ ਕੁਝ ਘਟਨਾਵਾਂ ਜਿਨ੍ਹਾਂ ਦਾ ਠੀਕ ਵਿਸ਼ਲੇਸ਼ਣ ਨਾ ਹੋਣ ਤੇ ਅਸੀਮ ਡਰ ਪੈਦਾ ਕਰਦੀਆਂ ਹਨ। ਮਨੋਵਿਗਿਆਨੀਆਂ ਨੇ ਚੂਹਿਆਂ ਉੱਪਰ ਤਜਰਬੇ ਕੀਤੇ। ਇੱਕ ਪਾਸੇ ਚੂਹਿਆਂ ਨੂੰ ਭੁੱਖੇ ਰੱਖਿਆਂ ਜਾਂਦਾ ਸੀ ਤੇ ਦੂਜੇ ਪਾਸੇ ਮੱਕੀ ਦੇ ਦਾਣੇ ਕੁਝ ਇਸ ਤਰ੍ਹਾਂ ਰੱਖੇ ਜਾਂਦੇ ਸਨ, ਜਿਨ੍ਹਾਂ ਰਸਤਿਆਂ ਤੋਂ ਚੂਹਿਆਂ ਨੂੰ ਗੁਜਰਨਾ ਪੈਂਦਾ ਸੀ, ਉੱਥੇ

ਕੁਝ ਹਲਕੇ ਬਿਜਲੀ ਦੇ ਸ਼ਾਟ ਲਾਉਣ ਦਾ ਪ੍ਰਬੰਧ ਹੁੰਦਾ ਸੀ। ਇੱਕ ਪਾਸੇ ਖੁਰਾਕ ਚੂਹਿਆਂ ਦੀ ਮੁਢਲੀ ਲੋੜ ਸੀ ਤੇ ਦੂਸਰੇ ਪਾਸੇ ਮੌਤ ਦਾ ਡਰ। ਅਖੀਰ ਦੇਖਿਆ ਗਿਆ ਕਿ ਚੂਹੇ ਰਸਤੇ ਦੇ ਉਸ ਪੜਾਅ ਤੇ ਆ ਕੇ ਬੈਠ ਜਾਂਦੇ ਜਿੱਥੇ ਮੱਕੀ ਦੇ ਦਾਣੇ ਨੇੜਿਓਂ ਦਿਸਦੇ ਸਨ ਪਰ ਉਹ ਅੱਗੇ ਵਧਣ ਦੀ ਹਿੰਮਤ ਗੁਆ ਚੁੱਕੇ ਸਨ। ਇਨ੍ਹਾਂ ਤਜਰਬਿਆਂ ਰਾਹੀਂ ਮੇਰਾ ਦੱਸਣ ਦਾ ਭਾਵ ਇਹ ਹੈ ਕਿ ਜਦ ਮਾਪੇ ਬੱਚਿਆਂ ਨੂੰ ਔਕੜ ਸਮੇਂ ਜਾਂ ਤਾਂ ਸਹਾਰਾ ਦੇ ਕੇ ਅੱਗੇ ਲਿਜਾਂਦੇ ਹਨ ਤੇ ਜਾਂ ਫਿਰ ਵਾਰ-ਵਾਰ ਡਰਾਉਂਦੇ ਹਨ। ਅਜਿਹੇ ਅਮਲ 'ਚ ਬੱਚਿਆਂ ਅੰਦਰ ਹਰ ਔਕੜ ਸਮੇਂ ਡਰ ਦੀ ਅਸੀਮ ਸ਼ਕਤੀ ਪੈਦਾ ਹੋ ਜਾਂਦੀ ਹੈ, ਜੋ ਉਨ੍ਹਾਂ ਦੇ ਸਰੀਰਕ ਤੇ ਮਾਨਸਿਕ ਵਿਕਾਸ ਵਿਕਾਸ ਦੇ ਰਾਹ 'ਚ ਰੋੜਾ ਬਣਦੀ ਹੈ। ਕਮਜ਼ੋਰ ਜੀਵਕ ਆਧਾਰ ਵਾਲੇ ਬੱਚਿਆਂ ਨੂੰ ਠੀਕ ਸਿਖਲਾਈ ਦੁਆਰਾ ਨਰੋਈਆਂ ਸਖਸ਼ੀਅਤਾਂ 'ਚ ਢਾਲਿਆ ਜਾ ਸਕਦਾ ਹੈ।

**ਮਾਨਸਿਕ ਬਿਮਾਰੀਆਂ ਕੀ ਹਨ?**

ਮਾਨਸਿਕ ਬਿਮਾਰੀਆਂ ਸਰੀਰਕ ਬਿਮਾਰੀਆਂ ਤੋਂ ਵੱਖ ਹੁੰਦੀਆਂ ਹਨ। ਸਰੀਰਕ ਬਿਮਾਰੀਆਂ ਦੇ ਮਾਹਿਰ ਡਾਕਟਰਾਂ ਪਾਸ ਇਨ੍ਹਾਂ ਦਾ ਇਲਾਜ ਨਹੀਂ ਹੁੰਦਾ। ਜਿੱਥੇ ਸਰੀਰਕ ਬਿਮਾਰੀਆਂ ਪਿੱਛੇ ਕਾਰਨਾਂ ਦਾ ਆਧਾਰ ਖ਼ੁਰਾਕੀ ਘਾਟਾਂ ਤੇ ਜਾਂ ਫਿਰ ਬਿਮਾਰੀਆਂ ਦੇ ਕੀਟਾਣੂੰ ਹੁੰਦੇ ਹਨ, ਉੱਥੇ ਮਾਨਸਿਕ ਬਿਮਾਰੀਆਂ ਪਿੱਛੇ ਕਾਰਨ ਮਨੁੱਖੀ ਖਾਹਿਸ਼ਾਂ ਦਾ ਅਧੂਰਾ ਰਹਿਣਾ ਤੇ ਇਸ 'ਚੋਂ ਉਪਜਿਆ ਮਾਨਸਿਕ ਦਬਾਅ ਹੁੰਦਾ ਹੈ। ਮਾਨਸਿਕ ਰੋਗਾਂ ਦਾ ਇਲਾਜ ਮਨੋਵਿਗਿਆਨੀਆਂ ਰਾਹੀਂ ਕੀਤਾ ਜਾਂਦਾ ਹੈ। ਉਹ ਮਰੀਜ਼ਾਂ ਨਾਲ ਲੰਬੇ ਸੰਵਾਦ ਵਿੱਚ ਪੈ ਕੇ ਉਨ੍ਹਾਂ ਦੇ ਸਾਰੇ ਇਤਿਹਾਸ ਨੂੰ ਸਮਝ ਕੇ ਉਸ ਨੂੰ ਇਲਾਜ ਅਧੀਨ ਲਿਆਉਂਦੇ ਹਨ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਵਰਤੀ ਜਾਂਦੀ ਸੰਮੋਹਨ ਵਿਧੀ ਇੱਕ ਸਹਾਇਕ ਵਿਧੀ ਹੈ, ਜੋ ਵਿਅਕਤੀ ਦੇ ਅਚੇਤ ਵਿੱਚ ਪਏ ਡਰ ਨੂੰ ਦੂਰ ਕਰਨ ਲਈ ਸਹਾਈ ਸਿੱਧ ਹੁੰਦੀ ਹੈ। ਜਿਸ ਤਰ੍ਹਾਂ ਸਰੀਰ ਵਿਗਿਆਨੀ ਦਵਾਈਆਂ ਨਾਲ ਬਿਮਾਰੀ ਨੂੰ ਠੀਕ ਕਰਦੇ ਹਨ, ਉਸੇ ਤਰ੍ਹਾਂ ਮਨੋਵਿਗਿਆਨੀ ਰੋਗੀ ਦੀ ਸੋਚ ਬਦਲ ਕੇ ਉਸ ਨੂੰ ਯੋਗ ਜੀਵਨ ਢੰਗ ਸਿਖਾਉਂਦੇ ਹਨ। ਇੱਕ ਮਨੋਚਿਕਿਤਸਕ ਦਾ ਮਨੋਵਿਗਿਆਨੀ ਨਾਲੋਂ ਇਹੋ ਫਰਕ ਹੁੰਦਾ ਹੈ ਕਿ ਜਿੱਥੇ ਉਹ ਮਨੋਰੋਗੀ ਮਰੀਜ਼ ਦਾ ਮਾਨਸਿਕ ਇਲਾਜ ਕਰਦਾ ਹੈ, ਉੱਥੇ ਉਸ ਦੇ ਨਾੜੀ ਸੰਸਥਾਨ ਵਿਚਲੀਆਂ ਕਮਜ਼ੋਰੀਆਂ ਨੂੰ ਸਮਝ ਕੇ ਦਵਾਈਆਂ ਤੇ ਟਾਨਿਕਾਂ ਦੇ ਜ਼ਰੀਏ ਘਾਟਾਂ ਨੂੰ ਪੂਰਦਾ ਹੈ। ਮਾਨਸਿਕ ਬਿਮਾਰੀਆਂ ਮਾਨਸਿਕ ਅਸੰਤੁਲਨ ਹੀ ਹੈ। ਜਿਸ ਪਿੱਛੇ ਕੁਝ ਖਾਹਿਸ਼ਾਂ ਦੀ ਅਪੂਰਤੀ ਦਾ ਦਬਾਅ ਕੰਮ ਕਰਦਾ ਹੈ। ਖਾਹਿਸ਼ਾਂ ਦੀ ਪੂਰਤੀ ਕਰਕੇ ਇਸ ਦਬਾਅ ਨੂੰ ਹਟਾਇਆ ਜਾਂਦਾ ਹੈ ਤੇ ਜਾਂ ਫਿਰ ਮਾਨਸਿਕ ਰੋਗੀ ਦੇ ਸੋਚਣ ਦੀ ਦਿਸ਼ਾ ਬਦਲੀ ਜਾਂਦੀ ਹੈ। ਇਸ ਨਾਲ ਰੋਗੀ ਦਾ ਇਲਾਜ ਸੰਭਵ ਹੋ ਜਾਂਦਾ ਹੈ।

ਮਾਦੇ ਤੋਂ ਬਿਨਾਂ ਕੋਈ ਸੰਸਾਰਕ ਹੋਂਦ ਸੰਭਵ ਨਹੀਂ। ਜੀਵ ਦੇ ਅੰਤ ਹੋਣ ਨਾਲ ਹੀ ਉਸ ਦੀ ਹੋਂਦ ਦੀ ਸਮੁੱਚੀ ਕਹਾਣੀ ਦਾ ਅੰਤ ਹੋ ਜਾਂਦਾ ਹੈ। ਭੂਤ-ਪ੍ਰੇਤਾਂ ਦਾ ਸੰਕਲਪ ਇੱਕ ਤਰਕਹੀਣ ਮਨੁੱਖੀ ਕਲਪਨਾ ਹੈ, ਜਿਸ ਨੂੰ ਪਾਖੰਡੀ ਸਾਧਾਂ ਸੰਤਾਂ ਤੇ ਅਖੌਤੀ ਸਿਆਣਿਆਂ ਨੇ ਆਪਣੇ ਸਵਾਰਥ ਲਈ ਤੂਲ ਦਿੱਤੀ। ਕਸਰਾਂ ਦੇ ਕੇਸ ਕੇਵਲ ਮਾਨਸਿਕ ਬਿਮਾਰੀਆਂ ਦੇ ਕੇਸ ਹਨ, ਜਿਨ੍ਹਾਂ ਦਾ ਸਫਾਈ ਇਲਾਜ ਮਨੋਵਿਗਿਆਨੀ ਜਾਂ ਮਨੋਚਕਿਤਸਕ ਹੀ ਕਰ ਸਕਦਾ ਹੈ। ਮਨੋਵਿਗਿਆਨ ਹੀ ਮਨੁੱਖੀ ਦਿਮਾਗ਼ ਅੰਦਰ ਸੁਚੇਤ ਜਾਂ ਅਚੇਤ ਰੂਪ 'ਚ ਚੱਲਣ ਵਾਲੀਆਂ ਗਤੀਵਿਧੀਆਂ ਨੂੰ ਸਮਝਦਾ ਹੈ ਤੇ ਮਨੁੱਖ ਦੀਆਂ ਮੁਢਲੀਆਂ ਲੋੜਾਂ ਨੂੰ ਵੀ ਜਾਣਦਾ ਹੈ। ਇਸ ਦੇ ਆਧਾਰ ਤੇ ਹੀ ਮਾਨਸਿਕ ਰੋਗੀ ਲਈ ਠੋਸ ਆਧਾਰ ਮੁਹੱਈਆ ਕਰਨ ਦੀ ਸਮਰਥਾ ਰੱਖਦਾ ਹੈ। ਇਹ ਵਿਗਿਆਨ ਆਮ ਸਧਾਰਣ ਆਦਮੀ ਦੀ ਸਮਝ ਤੋਂ ਬਾਹਰ ਹੁੰਦਾ ਹੈ, ਜਿਸ ਕਾਰਣ ਅਜਿਹਾ ਵਿਅਕਤੀ ਸੁਪਨ ਅਵਸਥਾ ਜਾਂ ਅਰਧ ਅਚੇਤ ਅਵਸਥਾ ਸਮੇਂ ਗਿਆਨ ਇੰਦਰੀਆਂ (ਅੱਖ, ਨੱਕ, ਕੰਨ, ਜੀਭ, ਚਮੜੀ) ਰਾਹੀਂ ਪੈਦਾ ਕੀਤੇ ਭੁਲੇਖੇ ਦਾ ਠੀਕ ਤਰ੍ਹਾਂ ਨਾਲ ਮਨੋਵਿਸ਼ਲੇਸ਼ਣ ਨਹੀਂ ਕਰ ਸਕਦਾ। ਉਸ ਨੂੰ ਇਹ ਵਰਤਾਰੇ ਅਲੌਕਿਕ ਲਗਦੇ ਹਨ। ਜਿਹੜੇ ਉਸ ਦੀ ਕਲਪਨਾ ਅਧੀਨ ਕੈਦੀ ਲਗਦੇ ਹਨ ਪਰ ਅਮਲ 'ਚ ਅਜਿਹਾ ਕੁਝ ਵੀ ਨਹੀਂ ਹੁੰਦਾ। ਮਾਨਸਿਕ ਰੋਗੀ ਵਿਅਕਤੀ ਉਸ ਉੱਪਰ ਪੈਂਦੇ ਦਬਾਅ ਦੇ ਸਿਖਰ ਨੂੰ ਪ੍ਰਗਟ ਕਰ ਰਿਹਾ ਹੁੰਦਾ ਹੈ। ਉਸ ਦੇ ਅੰਦਾਜ਼, ਬੋਲਣ ਪ੍ਰਕ੍ਰਿਆ, ਹਰਕਤਾਂ, ਚਿਹਰੇ ਦੇ ਹਾਵ ਭਾਵ, ਸਭ ਉਸ ਉੱਪਰ ਪੈਂਦੇ ਦਬਾਅ ਦੀ ਮੂੰਹ ਬੋਲਦੀ ਤਸਵੀਰ ਪ੍ਰਗਟ ਕਰਦੇ ਹਨ। ਇੱਕ ਮਨੋਵਿਗਿਆਨੀ ਇਨ੍ਹਾਂ ਸਭ ਲੱਛਣਾਂ ਦੇ ਸਮੂਹਾਂ ਨੂੰ ਸਮਝਣ ਦਾ ਯਤਨ ਕਰਦਾ ਹੈ। ਸਖਤ ਪ੍ਰਬੰਧ ਅਤੇ ਸਰੀਰਕ ਸਜ਼ਾ ਬੱਚਿਆਂ ਦੀਆਂ ਖਾਹਿਸ਼ਾਂ ਵਿੱਚ ਰੁਕਾਵਟ ਬਣਦੀ ਹੈ। ਪ੍ਰਸਿੱਧ ਮਾਨਵਵਾਦੀ ਬਾਲ ਮਨੋਵਿਗਿਆਨੀ ਡਾ. ਫਰੋਵੈੱਲ ਨੇ ਜਰਮਨ ਵਿੱਚ ਆਪਣੇ ਕਿੰਡਰ ਗਾਰਟਨ ਸਕੂਲ ਖੋਲ੍ਹੇ ਤੇ ਆਪਣੇ ਤਜਰਬਿਆਂ ਰਾਹੀਂ ਸਿੱਧ ਕੀਤਾ ਕਿ ਬੱਚਿਆਂ ਦੇ ਠੀਕ ਮਾਨਸਿਕ ਵਿਕਾਸ ਲਈ ਉਨ੍ਹਾਂ ਦੇ ਨਜ਼ਰੀਏ ਨੂੰ ਤਰਕਸ਼ੀਲ ਬਣਾਉਣਾ ਜਰੂਰੀ ਹੈ। ਉਪਰੋਕਤ ਚਰਚਾ ਤੋਂ ਸਪੱਸ਼ਟ ਹੈ ਕਿ ਸਾਧ ਸਿਆਣਿਆਂ ਕੋਲ ਕਸਰਾਂ ਦਾ ਹੱਲ ਨਹੀਂ। ਮਾਨਸਿਕ ਬਿਮਾਰੀਆਂ ਨੂੰ ਉਤਪੰਨ ਹੋਣ ਤੋਂ ਰੋਕਣ ਲਈ ਜਰੂਰੀ ਹੈ ਕਿ ਬਚਪਨ ਤੋਂ ਹੀ ਵਿਗਿਆਨ ਸੋਚ ਅਧੀਨ ਸਿਖਲਾਈ ਦਿੱਤੀ ਜਾਵੇ। ❑❑

97800-96400








ਤੀ ਧਰਤੀ ਦੀ ਨਾ ਕਿ ਸੂਰਜ ਦੀ ਜਿਵੇਂ ਕਿ ਅਸੀਂ ਸਾਰੇ ਜਾਣਦੇ ਹਾਂ। ਇਹ ਹੈ ਜੋਤਿਸ਼ ਜਿਹੜਾ ਧਰਤੀ ਨੂੰ 'ਅਚਲਾ' (ਅਚਲ) ਕਹਿੰਦਾ ਹੈ। ਗਤੀ ਉਹੀ ਕਰਦੀ ਹੈ ਨਾ ਕਿ ਸੂਰਜ। ਧਰਤੀ ਅਚਲਾ ਨਾ ਹੋ ਕੇ ਸਹੀ ਤੌਰ ਤੇ 'ਚਲਾ' ਹੈ ਤੇ ਅਚਲ ਜੇ ਕੋਈ ਹੈ ਤਾਂ ਉਹ ਹੈ ਸੂਰਜ।

ਧਰਤੀ ਆਪਣੀ ਧੁਰੀ ਤੇ ਪੱਛਮ ਤੋਂ ਪੂਰਬ ਵੱਲ ਨੂੰ ਸੂਰਜ ਦੇ ਸਾਹਮਣੇ ਘੁੰਮਦੀ ਹੈ। ਉਸ ਦੀ ਧੁਰੀ ਸਾਢੇ 66° ਤਿਰਛੀ ਹੈ। ਇਸ ਲਈ ਧਰਤੀ ਦਾ ਇੱਕ ਭਾਗ (ਉੱਤਰੀ ਅੱਧ ਗੋਲਾ) ਛੇ ਮਹੀਨੇ ਸੂਰਜ ਵੱਲ ਨੂੰ ਝੁਕਿਆ ਰਹਿੰਦਾ ਹੈ ਤੇ ਅਗਲੇ ਛੇ ਮਹੀਨੇ ਦੂਜਾ ਭਾਗ (ਦੱਖਣੀ ਅੱਧ ਗੋਲਾ)। ਜਦੋਂ ਇੱਕ ਭਾਗ ਸੂਰਜ ਵੱਲ ਨੂੰ ਝੁਕਦਾ ਹੈ ਤਾਂ ਦੂਜਾ ਪਰ੍ਹੇ ਹਟ ਜਾਂਦਾ ਹੈ। 21 ਜੂਨ ਨੂੰ ਉੱਤਰੀ ਅੱਧ ਗੋਲਾ ਸੂਰਜ ਵੱਲ ਝੁਕਿਆ ਹੁੰਦਾ ਹੈ ਤੇ ਦੱਖਣੀ ਅੱਧ ਗੋਲਾ ਪਰ੍ਹੇ ਹਟਿਆ ਹੁੰਦਾ ਹੈ ਪਰ ਤਿੰਨ ਮਹੀਨੇ ਬਾਅਦ 23 ਸਤੰਬਰ ਨੂੰ ਦੋਵੇਂ ਧਰੁਵ ਇੱਕ ਬਰਾਬਰ ਸੂਰਜ ਵੱਲ ਝੁਕੇ ਹੁੰਦੇ ਹਨ। ਇਹ ਹਾਲਤ ਆਟਮ ਸੰਪਾਤ (ਐਕਵੀਨੋਕਸ) ਕਹਿਲਾਉਂਦੀ ਹੈ ਕਿਉਂਕਿ ਉਸ ਸਮੇਂ ਸਾਰੇ ਸੰਸਾਰ ਵਿੱਚ ਸੰਪਾਤ ਭਾਵ ਦਿਨ ਰਾਤ ਬਰਾਬਰ ਅਤੇ ਮੌਸਮ ਇੱਕੋ ਜਿਹੇ ਹੁੰਦੇ ਹਨ। ਨਾ ਬਹੁਤੀ ਗਰਮੀਂ ਨਾ ਬਹੁਤੀ ਠੰਡ। 22 ਦਸੰਬਰ ਨੂੰ ਦੱਖਣੀ ਧਰੁਵ ਸੂਰਜ ਵੱਲ ਝੁਕ ਜਾਂਦਾ ਹੈ, ਇਸ ਦੇ ਤਿੰਨ ਮਹੀਨੇ ਮਗਰੋਂ 21 ਮਾਰਚ ਨੂੰ ਫਿਰ ਸੰਪਾਤ ਦੀ ਹਾਲਤ ਹੁੰਦੀ ਹੈ, ਜਿਸ ਨੂੰ ਬਸੰਤ ਸੰਪਾਤ ਆਖਦੇ ਹਨ। ਇਸ ਦੇ ਤਿੰਨ ਮਹੀਨੇ ਬਾਅਦ ਫਿਰ 21 ਜੂਨ ਨੂੰ ਉੱਤਰ ਧਰੁਵ ਸੂਰਜ ਵੱਲ ਝੁਕ ਜਾਂਦਾ ਹੈ। ਇਸ ਤੱਥ ਦੇ ਮੱਦੇ ਨਜ਼ਰ ਜੋਤਿਸ਼ ਦਾ 14 ਜਨਵਰੀ ਨੂੰ ਸੂਰਜ ਦਾ ਉਤਰਾਇਣ ਹੋਣਾ ਦੱਸਣਾ, ਸਰਾਸਰ ਕਪੋਲ ਕਲਪਿਤ ਤੇ ਗੈਰ ਵਿਗਿਆਨਕ ਹੈ ਕਿਉਂਕਿ ਉਸ ਦਿਨ ਨਾ ਕੋਈ ਭੁਗੋਲਿਕ ਵਰਤਾਰਾ ਹੁੰਦਾ ਹੈ ਤੇ ਨਾ ਕੋਈ ਪੁਲਾੜੀ ਵਰਤਾਰਾ।

ਜਦ ਉਸ ਦਿਨ ਕੁਝ ਹੁੰਦਾ ਹੀ ਨਹੀਂ ਤਾਂ ਕੇਹਾ ਉਤਰਾਇਣ ਤੇ ਕੇਹਾ 'ਸ਼ੁਭ ਜਾਂ ਅਸ਼ੁਭ'। ਜੇ ਇਸ ਦਿਨ ਅਸਲ ਵਿੱਚ ਕੋਈ ਭੂਗੋਲਿਕ ਜਾਂ ਪੁਲਾੜੀ ਵਰਤਾਰਾ ਹੁੰਦਾ ਵੀ ਤਾਂ ਵੀ ਨਾ ਉਸ ਨਾਲ ਕੁਝ ਸ਼ੁਭ ਹੋਣਾ ਸੀ ਤੇ ਨਾ ਹੀ ਕੁਝ ਅਸ਼ੁਭ ਕਿਉਂਕਿ ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਗ੍ਰਹਿਆਂ ਦਾ ਗਤੀ ਕਰਨਾ, ਕਿਸੇ ਭੂਗੋਲਿਕ ਜਾਂ ਪੁਲਾੜੀ ਵਰਤਾਰੇ ਦਾ ਹੋਂਦ ਵਿੱਚ ਆਉਣਾ ਆਪਣੇ ਆਪ ਵਿੱਚ ਨਾ ਸ਼ੁਭ ਹੁੰਦਾ ਹੈ ਤੇ ਨਾ ਹੀ ਅਸ਼ੁਭ। ਇਹ ਵਰਤਾਰੇ ਤਾਂ ਉਦੋਂ ਵੀ ਹੋਂਦ ਵਿੱਚ ਆਉਂਦੇ ਸਨ ਜਦੋਂ ਅਰਬਾਂ ਸਾਲਾਂ ਤੀਕ ਧਰਤੀ ਤੇ ਨਾ ਬੰਦਾ ਸੀ ਤੇ ਨਾ ਹੀ ਜੋਤਿਸ਼। ਇਹ ਵਰਤਾਰੇ ਨਿਰਪੱਖ਼ ਉਦਾਸੀਨ ਹੁੰਦੇ ਹਨ ਅਤੇ ਸਾਡੇ ਕਿਸੇ ਵੀ ਪ੍ਰਕਾਰ ਦੇ ਵਿਸ਼ਵਾਸਾਂ/ਅੰਧਵਿਸ਼ਵਾਸਾਂ ਨਾਲ ਇਨ੍ਹਾਂ ਦਾ ਕੋਈ ਸਬੰਧ ਨਹੀਂ ਹੁੰਦਾ।

21 ਜੂਨ, 23 ਸਤੰਬਰ, 22 ਦਸੰਬਰ ਅਤੇ 21 ਮਾਰਚ ਨੂੰ ਭੂਗੋਲਿਕ ਵਰਤਾਰੇ ਹੋਂਦ 'ਚ ਆਉਂਦੇ ਹਨ ਪਰ ਕੋਈ ਇਨ੍ਹਾਂ ਨੂੰ ਨਾ ਸ਼ੁਭ ਮੰਨਦਾ ਹੈ ਤੇ ਨਾ ਅਸ਼ੁਭ। ਜੋਤਿਸ਼ ਦੇ 'ਦਿਵ ਗਿਆਨੀਆਂ' ਨੂੰ ਤਾਂ ਇਨ੍ਹਾਂ ਦਾ ਪਤਾ ਵੀ ਨਹੀਂ ਚਲਦਾ। ਇਸੇ ਕਾਰਣ ਜੋਤਿਸ਼ ਦੇ ਕਿਸੇ ਵੀ ਗ੍ਰੰਥ ਵਿੱਚ ਕਿਸੇ ਵੀ ਰਿਸ਼ੀ ਮੁਨੀ ਨੇ ਇਨ੍ਹਾਂ ਦਾ ਜ਼ਿਕਰ ਨਹੀਂ ਕੀਤਾ। ਸਾਫ਼ ਹੈ ਕਿ ਸੰਕ੍ਰਾਂਤੀ, ਉਤਰਾਇਣ ਆਦਿ ਦੀਆਂ ਗੱਲਾਂ ਨਿਰੀਆਂ ਗੈਰ ਵਿਗਿਆਨਕ, ਨਿਰਾਧਾਰ ਅਤੇ ਕਪੋਲ ਕਲਪਿਤ ਹਨ। ਇਨ੍ਹਾਂ ਨਾਲ ਸੂਰਜ ਦੇ ਗਤੀਸ਼ੀਲ ਅਤੇ ਧਰਤੀ ਦੇ ਅਚਲਾ ਹੋਣ ਦੇ ਅੰਧ ਵਿਸ਼ਵਾਸ ਨੂੰ ਹੀ ਬਲ ਮਿਲਦਾ ਹੈ ਨਾ ਕਿ ਕੋਈ ਵਿਗਿਆਨਕ ਸੋਝੀ ਆਉਂਦੀ ਹੈ।

**ਰਾਸ਼ੀਆਂ: ਗਊ-ਗਧਾ ਇੱਕ ਬਰਾਬਰ:** ਵਰਣਮਾਲਾ ਦੇ ਸਾਰੇ ਅੱਖਰਾਂ ਨੂੰ ਲਗਾਂ ਮਾਤਰਾਵਾਂ ਲਾ ਕੇ ਰਾਸ਼ੀਆਂ ਵਿੱਚ ਵੰਡਿਆ ਗਿਆ ਹੈ ਤੇ ਹਰ ਰਾਸ਼ੀ ਵਿੱਚ 9 ਅੱਖਰ ਆਉਂਦੇ ਹਨ। ਸਾਡੇ ਸਮਾਜ ਵਿੱਚ ਆਮ ਤੌਰ ਤੇ ਬੰਦੇ ਦਾ ਨਾਂ ਜਨਮ ਰਾਸ਼ੀ ਦੇ 9

ਅੱਖਰਾਂ ਵਿੱਚੋਂ ਇੱਕ ਦੇ ਅਨੁਸਾਰ ਰੱਖਿਆ ਜਾਂਦਾ ਹੈ। ਨਾਂ ਦਾ ਪਹਿਲਾ ਅੱਖਰ ਬੰਦੇ ਦੀ ਨਾਮ ਰਾਸ਼ੀ ਜਾਂ ਜਨਮ ਰਾਸ਼ੀ ਹੁੰਦੀ ਹੈ। ਅਖ਼ਬਾਰਾਂ, ਰਸਾਲਿਆਂ ਆਦਿ ਵਿੱਚ ਇਸੇ ਨਾਮ, ਰਾਸ਼ੀ/ਜਨਮ ਰਾਸ਼ੀ ਦੇ ਅਨੁਸਾਰ ਭਵਿੱਖ ਬਾਣੀਆਂ ਕੀਤੀਆਂ ਜਾਂਦੀਆਂ ਹਨ। ਇਹ ਤਰੀਕਾ ਕਿੰਨਾ ਗੈਰ ਵਿਗਿਆਨਕ ਹੈ, ਇਸ ਦਾ ਅਨੁਮਾਨ ਇਸ ਤੱਥ ਤੋਂ ਲਗਾਇਆ ਜਾ ਸਕਦਾ ਹੈ ਕਿ ਇਸ ਦੁਨੀਆਂ ਦੀ 6 ਅਰਬ ਦੀ ਆਬਾਦੀ ਨੂੰ 12 ਹਿੱਸਿਆਂ ਵਿੱਚ ਵੰਡ ਕੇ ਭਵਿੱਖ ਦੱਸਿਆ ਜਾਂਦਾ ਹੈ। ਇੱਕ ਹਿੱਸੇ ਵਿੱਚ ਭਾਵ ਇੱਕ ਰਾਸ਼ੀ 'ਚ 50 ਕਰੋੜ ਲੋਕ ਆਉਂਦੇ ਹਨ। ਇਸ ਤਰ੍ਹਾਂ ਇੱਕ ਰਾਸ਼ੀ ਵਿੱਚ 50 ਕਰੋੜ ਲੋਕਾਂ ਦਾ ਭਵਿੱਖ ਇੱਕ ਹੀ ਬਣ ਜਾਂਦਾ ਹੈ। ਇਸ ਵਿੱਚ ਕੀ ਵਿਗਿਆਨਕ ਤੱਥ ਰਹਿ ਜਾਂਦਾ ਹੈ? ਤੁਲਾ ਰਾਸ਼ੀ ਨੂੰ ਲਓ ਜੋਤਿਸ਼ ਅਨੁਸਾਰ ਰਾ,ਰਿ,ਰੁ,ਰੇ,ਰੋ,ਤਾ,ਤਿ,ਤੂ ਅਤੇ ਤੇ ਅੱਖਰਾਂ ਨਾਲ ਸ਼ੁਰੂ ਹੋਣ ਵਾਲੇ ਨਾਵਾਂ ਵਾਲੇ ਵਿਅਕਤੀ ਇਸ ਰਾਸ਼ੀ ਵਿੱਚ ਆਉਂਦੇ ਹਨ। ਹੁਣ ਇਸ 'ਚੋਂ ਪਹਿਲਾ ਅੱਖਰ ਚੁੱਕੋ: ਰਾ, ਇਸ ਨਾਲ ਰਾਮ ਵੀ ਬਣਦਾ ਹੈ ਤੇ ਰਾਵਣ ਵੀ। ਇੱਕ ਦੀ ਪਤਨੀ ਚੁੱਕੀ ਜਾਂਦੀ ਹੈ ਜਦਕਿ ਦੂਸਰਾ ਉਸ ਨੂੰ ਚੁੱਕ ਕੇ ਲੈ ਜਾਂਦਾ ਹੈ। ਇੱਕ ਦੂਜੇ ਨੂੰ ਮਾਰਦਾ ਹੈ ਤੇ ਦੂਜਾ ਮਰਦਾ ਹੈ। ਇੱਕ ਨੂੰ 'ਭਗਵਾਨ' ਮੰਨਿਆ ਜਾਂਦਾ ਹੈ ਤੇ ਦੂਸਰਾ 'ਨੀਚ ਰਾਖਸ਼' ਪਰ ਜੋਤਿਸ਼ ਮੁਤਾਬਕ ਦੋਹਾਂ ਦੀ ਰਾਸ਼ੀ ਇੱਕੋ ਹੈ। ਜੀਵਨ ਦੀਆਂ ਘਟਨਾਵਾਂ ਇੱਕੋ ਹਨ ਪਰ ਕੀ ਉਹ ਅਮਲੀ ਜੀਵਨ 'ਚ ਇੱਕੋ ਸਨ? ਕੀ ਜੋਤਿਸ਼ ਅਨੁਸਾਰ ਕਿਸੇ ਤਰ੍ਹਾਂ ਵੀ ਇੱਕੋ ਜਿਹੇ ਸਿੱਧ ਹੁੰਦੇ ਹਨ? ਹੁਣ ਮਿਥੁਨ ਰਾਸ਼ੀ ਲਓ: ਉਹ ਸਭ ਮਿਥੁਨ ਰਾਸ਼ੀ ਵਾਲੇ ਹਨ ਜਿਨ੍ਹਾਂ ਦੇ ਨਾਂ ਅੱਗੇ ਕਾ, ਕਿ, ਕੁ,ਘ,ਙ,ਛ,ਕੇ,ਕੋ ਅਤੇ ਹਾ ਆਉਂਦੇ ਹਨ। ਜੋਤਿਸ਼ ਪ੍ਰਦੀਪ ਪੰਨਾ 49 ਵਿੱਚ ਕ ਅਤੇ ਕਾ ਦੋਵੇਂ ਮਿਥੁਨ ਰਾਸ਼ੀ ਵਾਲੇ ਮੰਨੇ ਜਾਂਦੇ ਹਨ ਇਸੇ ਕਰਕੇ ਇਸ ਪੁਸਤਕ ਵਿੱਚ ਕ ਅਤੇ ਕਾ ਵਾਲੇ ਨਾਂ ਕਰਨ, ਕ੍ਰਿਸ਼ਨ ਆਦਿ ਮਿਥੁਨ ਰਾਸ਼ੀ ਵਾਲੇ ਨਾਵਾਂ ਦੀ ਸੂਚੀ ਵਿੱਚ ਲਿਖੇ ਗਏ ਹਨ ਪਰ ਕੰਸ ਦੀ ਵੀ ਤਾਂ ਮਿਥੁਨ ਰਾਸ਼ੀ ਹੀ ਹੈ ਜਿਵੇਂ ਕ੍ਰਿਸ਼ਨ ਦੀ ਮਿਥੁਨ ਰਾਸ਼ੀ ਹੈ। ਕੀ ਦੋਵੇਂ ਇੱਕ ਹਨ? ਦੋਹਾਂ ਦਾ ਜੀਵਨ ਇੱਕੋ ਜਿਹਾ ਹੈ? ਕੀ ਦੋਹਾਂ ਦਾ ਭਵਿੱਖ ਇੱਕੋ ਜਿਹਾ ਸੀ? ਇੱਕ ਮਾਮਾ ਸੀ ਤੇ ਦੂਜਾ ਭਾਣਜਾ, ਇੱਕ ਮਾਰਦਾ ਹੈ ਤੇ ਦੂਜਾ ਮਰਦਾ, ਇੱਕ ਨੂੰ ਭਗਵਾਨ ਮੰਨਿਆ ਜਾਂਦਾ ਹੈ ਤੇ ਦੂਜੇ ਨੂੰ ਦੁਸ਼ਟ। ਇੱਕ ਹੋਰ ਉਦਾਹਰਣ ਵੇਖੋ: ਜਿਨ੍ਹਾਂ ਵਿਅਕਤੀਆਂ ਦੇ ਨਾਂ ਅੱਗੇ ਸੀ,ਸੂ ਤੇ ਸੇ ਆਦਿ ਅੱਖਰ ਲਗਦੇ ਹਨ ਉਨ੍ਹਾਂ ਨੂੰ ਕੁੰਭ ਰਾਸ਼ੀ ਵਾਲੇ ਮੰਨਿਆ ਜਾਂਦਾ ਹੈ। ਜੋਤਿਸ਼ ਪ੍ਰਦੀਪ ਪੰਨਾ (53-54) ਦਾ ਕਹਿਣਾ ਹੈ ਕਿ ਜਿਨ੍ਹਾਂ ਦੇ ਨਾਂ ਅੱਗੇ ਸ਼ੀ, ਸ਼ੂ, ਸ਼ੇ ਆਦਿ ਅੱਖਰ ਲਗਦੇ ਹਨ ਉਹ ਵੀ ਕੁੰਭ ਰਾਸ਼ੀ ਵਾਲੇ ਹੀ ਹੁੰਦੇ ਹਨ। ਹੁਣ ਸੀਤਾ ਵੀ ਕੁੰਭ ਰਾਸ਼ੀ ਵਾਲੀ ਬਣਦੀ ਹੈ ਜਿਸ ਨੂੰ 'ਸੀਤਾ ਮਾਤਾ' ਤੇ ਆਦਰਸ਼ ਭਾਰਤੀ ਨਾਰੀ ਦਾ ਰੂਪ ਮੰਨਿਆ ਜਾਂਦਾ ਹੈ ਤੇ ਸ਼ਰੂਪਨਖ਼ਾ ਦੀ ਵੀ ਕੁੰਭ ਰਾਸ਼ੀ ਹੀ ਬਣਦੀ ਹੈ ਜਿਸ ਨੂੰ ਰਾਖ਼ਸ਼ੀ ਮੰਨਿਆ ਜਾਂਦਾ ਹੈ। ਜਿਸ ਦਾ ਨੱਕ ਅਤੇ ਕੰਨ ਲਛਮਣ ਨੇ ਇਸ ਲਈ ਵੱਢ ਦਿੱਤਾ ਸੀ ਕਿ ਉਹ ਸੀਤਾ ਨੂੰ ਮਾਰਨ ਨੂੰ ਪਈ ਸੀ ਪਰ ਸਾਡੇ ਜੋਤਿਸ਼ ਮੁਤਾਬਕ ਇਹ ਦੋਵੇਂ ਇੱਕੋ ਹਨ। ਕੀ ਕੋਈ ਇਸ ਨੂੰ ਸੱਚ ਮੰਨ ਸਕਦਾ ਹੈ? ਕੀ ਕੋਈ ਸੀਤਾ ਭਗਤ ਸ਼ਰੂਪਨਖ਼ਾ ਨੂੰ ਵੀ ਉਸੇ ਤਰ੍ਹਾਂ ਸਤਿਕਾਰਯੋਗ ਕਹਿੰਦਾ ਤੇ ਮੰਨਦਾ ਹੈ ਜਿਵੇਂ ਉਹ ਸੀਤਾ ਨੂੰ ਕਹਿੰਦਾ ਤੇ ਮੰਨਦਾ ਹੈ?

ਸਾਡੇ ਅਖ਼ੌਤੀ 'ਦਿਵ ਗਿਆਨ' ਜੋਤਿਸ਼ ਅਨੁਸਾਰ ਤਾਂ ਗਊ ਤੇ ਗਧਾ ਵੀ ਬਰਾਬਰ ਹਨ ਕਿਉਂਕਿ ਦੋਹਾਂ ਦੀ ਰਾਸ਼ੀ ਮਕਰ ਇੱਕ ਹੀ ਹੈ ਪਰ ਕੀ ਕੋਈ ਜੋਤਿਸ਼ੀ ਕਿਸੇ ਥਾਂ ਨੂੰ ਪਵਿੱਤਰ ਕਰਨ ਲਈ ਉਸੇ ਤਰ੍ਹਾਂ ਗਧੇ ਦੀ ਲਿੱਦ ਨਾਲ ਚੌਕਾ ਲਾਉਂਦਾ ਹੈ ਜਿਵੇਂ ਗਊ ਦੇ ਗੋਹੇ ਨਾਲ ਲਾਉਂਦੇ ਹਨ? ਕੀ ਕੋਈ ਜੋਤਿਸ਼ੀ ਪੰਚ ਅੰਮ੍ਰਿਤ ਬਣਾਉਣ ਲਈ, ਪੰਜ ਗਵ ਬਣਾਉਣ ਲਈ ਗਊ ਮੂਤਰ ਦੀ ਥਾਂ ਗਧਾ ਮੂਤਰ ਇਸਤੇਮਾਲ ਕਰਦਾ ਹੈ? ਜਿਵੇਂ ਗ੍ਰਹਿਆਂ ਦੇ ਨਾਂ ਤੇ ਕੀਤਾ ਜਾ ਰਿਹਾ ਜੋਤਿਸ਼ ਦਾ ਵਪਾਰ ਨਿਰਾ ਝੂਠ ਦਾ ਵਪਾਰ ਹੈ ਉਸੇ ਤਰ੍ਹਾਂ ਹੀ ਰਾਸ਼ੀਆਂ ਦੇ ਨਾਂ ਤੇ ਕੀਤਾ ਵਪਾਰ ਵੀ ਨਿਰਾ ਝੂਠ ਦਾ ਵਪਾਰ ਹੀ ਹੈ।

**ਵਿਗਿਆਨਕਾਂ ਦਾ ਬਿਆਨ:** 1975 ਵਿੱਚ ਦੁਨੀਆਂ ਦੁਨੀਆਂ ਭਰ ਦੇ 186 ਪ੍ਰਸਿੱਧ ਵਿਗਿਆਨੀਆਂ (ਜਿਨ੍ਹਾਂ ਵਿੱਚ 18 ਨੋਬਲ ਪੁਰਸਕਾਰ ਜੇਤੂ ਵਿਗਿਆਨੀ ਵੀ ਸਨ) ਨੇ ਇੱਕ ਬਿਆਨ ਜਾਰੀ ਕੀਤਾ ਸੀ ਜਿਸ ਵਿੱਚ ਹੋਰਨਾਂ ਗੱਲਾਂ ਤੋਂ ਇਲਾਵਾ ਇਹ ਕਿਹਾ ਗਿਆ ਸੀ: ਇਹ ਮੰਨਣਾ ਗਲਤ ਹੈ ਕਿ ਜਨਮ ਸਮੇਂ ਦੇ ਤਾਰਿਆਂ/ਗ੍ਰਹਿਆਂ ਦੁਆਰਾ ਪਾਇਆ ਜਾਣ ਵਾਲਾ ਕਿਹਾ ਜਾਂਦਾ ਪ੍ਰਭਾਵ ਸਾਡੇ ਭਵਿੱਖ ਨੂੰ ਬਣਾਉਣ ਵਿੱਚ ਕੋਈ ਭੂਮਿਕਾ ਨਿਭਾਉਂਦਾ ਹੈ। ਇਹ ਮੰਨਣਾ ਵੀ ਗਲਤ ਹੈ ਕਿ ਲੱਖਾਂ ਮੀਲ

***ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਹੈ ਕਿ ਜਿਹੜੇ ਬੰਦੇ ਜੋਤਿਸ਼ ਵਿੱਚ ਵਿਸ਼ਵਾਸ ਕਰਦੇ ਹਨ, ਉਨ੍ਹਾਂ ਦੇ ਇਸ ਵਿਸ਼ਵਾਸ ਦਾ ਕੋਈ ਵਿਗਿਆਨਕ ਆਧਾਰ ਜਾਂ ਪ੍ਰਮਾਣ ਨਹੀਂ ਮਿਲਦਾ ਸਗੋਂ ਇਸ ਦੇ ਉਲਟ ਪ੍ਰਮਾਣ ਮਿਲਦੇ ਹਨ ਜੋ ਇਸ ਵਿਸ਼ਵਾਸ ਨੂੰ ਗਲਤ ਤੇ ਨਿਰਾਧਾਰ ਸਿੱਧ ਕਰਦੇ ਹਨ।***



ਸੁਰਿੰਦਰ ਅਜਨਾਤ



ਦੂਰ ਦੇ ਗ੍ਰਹਿਆਂ ਦੀਆਂ ਸਥਿਤੀਆਂ, ਕੁਝ ਵਿਸ਼ੇਸ਼ ਦਿਨਾਂ, ਘੰਟਿਆਂ ਜਾਂ ਹਫ਼ਤਿਆਂ, ਮਹੀਨਿਆਂ ਆਦਿ ਨੂੰ ਕਿਸੇ ਖ਼ਾਸ ਕੰਮ ਕਰਨ ਦੇ ਅਨੁਕੂਲ ਬਣਾਉਂਦੀਆਂ ਹਨ ਜਾਂ ਬੰਦੇ ਦੇ ਜੀਵਨ ਦੀ ਸਫ਼ਲਤਾ/ਅਸਫ਼ਲਤਾ ਆਦਿ ਨੂੰ ਤੈਅ ਕਰਦੀਆਂ ਹਨ। ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਹੈ ਕਿ ਜਿਹੜੇ ਬੰਦੇ ਜੋਤਿਸ਼ ਵਿੱਚ ਵਿਸ਼ਵਾਸ ਕਰਦੇ ਹਨ, ਉਨ੍ਹਾਂ ਦੇ ਇਸ ਵਿਸ਼ਵਾਸ ਦਾ ਕੋਈ ਵਿਗਿਆਨਕ ਆਧਾਰ ਜਾਂ ਪ੍ਰਮਾਣ ਨਹੀਂ ਮਿਲਦਾ ਸਗੋਂ ਇਸ ਦੇ ਉਲਟ ਪ੍ਰਮਾਣ ਮਿਲਦੇ ਹਨ ਜੋ ਇਸ ਵਿਸ਼ਵਾਸ ਨੂੰ ਗਲਤ ਤੇ ਨਿਰਾਧਾਰ ਸਿੱਧ ਕਰਦੇ ਹਨ। (ਦੇਖੋ: Astrology beleave it or not. Page. 110)।

**ਸਵਾਮੀ ਵਿਵੇਕਾਨੰਦ ਨੇ ਕਿਹਾ:** ਵਿਗਿਆਨੀਆਂ ਤੋਂ ਇਲਾਵਾ ਸਵਾਮੀ ਵਿਵੇਕਾਨੰਦ ਜਿਹੇ ਫਿਲਾਸਫਰਾਂ ਅਤੇ ਅਧਿਆਤਮਵਾਦੀਆਂ ਨੇ ਵੀ ਜੋਤਿਸ਼ ਨੂੰ ਰੱਦ ਕੀਤਾ ਹੈ। ਵਿਵੇਕਾਨੰਦ ਦਾ ਕਹਿਣਾ ਹੈ,'ਧਿਆਨ ਰਹੇ: ਜੋਤਿਸ਼ ਅਤੇ ਦੂਸਰੀਆਂ ਗੈਬੀ ਚੀਜਾਂ ਨੂੰ ਮੰਨਣਾ, ਕਮਜ਼ੋਰ ਮਨ ਦੀ ਨਿਸ਼ਾਨੀ ਹੈ। ਇਸ ਲਈ ਜਦੋਂ ਇਸ ਤਰ੍ਹਾਂ ਦੀਆਂ ਚੀਜਾਂ ਮਨ ਤੇ ਹਾਵੀ ਹੋਣ ਲੱਗਣ ਤਾਂ ਸਾਨੂੰ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ ਅਤੇ ਚੰਗੀ ਖ਼ੁਰਾਕ ਖ਼ਾ ਕੇ ਅਰਾਮ ਕਰਨਾ ਚਾਹੀਦਾ ਹੈ।' (ਦੇਖੋ: Astrology beleave it or not. Page. 149)।

**ਕੰਪਿਊਟਰ ਜੋਤਿਸ਼:** ਜਦ ਤੋਂ ਵਿਗਿਆਨ ਦੀ ਕਾਢ ਕੰਪਿਊਟਰ ਨੂੰ ਜੋਤਿਸ਼ ਦੀ ਭੱਠੀ ਵਿੱਚ ਝੋਕਿਆ ਜਾਣਾ ਸ਼ੁਰੂ ਹੋਇਆ ਹੈ, ਉਸ ਸਮੇਂ ਤੋਂ ਇੰਜ ਲਗਦਾ ਹੈ ਜਿਵੇਂ ਜੋਤਿਸ਼ ਨੂੰ ਮੁੜ ਤੋਂ ਆਕਸੀਜ਼ਨ ਮਿਲਣੀ ਸ਼ੁਰੂ ਹੋ ਗਈ ਹੋਵੇ। ਕਿਉਂਕਿ ਆਮ ਵਿਅਕਤੀ ਨੂੰ ਇਹ ਆਖ ਕੇ ਬਹਿਕਾਉਣਾ ਬਹੁਤ ਆਸਾਨ ਹੈ ਕਿ ਕੰਪਿਊਟਰ ਜੋਤਿਸ਼ ਕੋਈ ਆਮ ਚੀਜ਼ ਨਹੀਂ ਹੈ, ਸਗੋਂ ਇਹ ਤਾਂ ਵਿਗਿਆਨਕ ਢੰਗ ਨਾਲ ਹਿਸਾਬ ਕਿਤਾਬ ਲਾ ਕੇ ਭਵਿੱਖ ਦਸਦਾ ਹੈ। ਜਿਸ ਵਿੱਚ ਕਿਸੇ ਤਰ੍ਹਾਂ ਦੀ ਗਲਤੀ ਦੀ ਨਾ ਕੋਈ ਸੰਭਾਵਨਾ ਹੁੰਦੀ ਹੈ ਤੇ ਨਾ ਹੀ ਜੋਤਿਸ਼ੀ ਆਪਣੇ ਵੱਲੋਂ ਕੁਝ ਵਾਧੂ-ਘਾਟੂ ਜੋੜ ਸਕਦਾ ਹੈ, ਇਹ ਤਾਂ ਇਲੈੱਕਟ੍ਰਾਨਿਕਸ ਦੁਆਰਾ ਦੱਸਿਆ ਗਿਆ ਭਵਿੱਖ ਹੈ। ਆਮ ਵਿਅਕਤੀ ਇਸ ਤਰ੍ਹਾਂ ਦੇ ਪ੍ਰਚਾਰ ਦਾ ਸਹਿਜੇ ਹੀ ਸ਼ਿਕਾਰ ਹੋ ਜਾਂਦਾ ਹੈ ਕਿਉਂਕਿ ਉਸ ਦੇ ਕੰਪਿਊਟਰ ਬਾਰੇ ਇਹ ਧਾਰਨਾ ਬਣ ਚੁੱਕੀ ਹੈ ਜਾਂ ਬਣਾ ਦਿੱਤੀ ਗਈ ਹੈ ਕਿ ਇਸ ਤੇ ਸ਼ੱਕ ਕਰਨ ਦੀ ਗੁੰਜਾਇਸ਼ ਬਹੁਤ ਘੱਟ ਹੈ। ਅਸਲ ਵਿੱਚ ਕੰਪਿਊਟਰ ਵਿਗਿਆਨ ਦਾ ਇਸ ਤਰ੍ਹਾਂ ਦਾ ਸਾਧਨ ਹੈ ਜਿਸ ਤਰ੍ਹਾਂ ਵੀਡੀਓ ਕੈਸੇਟ ਚਲਾਉਣ ਲਈ ਵੀ.ਸੀ.ਆਰ. ਹੈ। ਉਸ ਵਿੱਚ ਜਿਸ ਤਰ੍ਹਾਂ ਦੀ ਕੈਸੇਟ ਪਾਈ ਜਾਵੇਗੀ, ਉਹੋ ਕੁਝ ਉਸ ਤੇ ਦਿਖਾਈ ਦੇਵੇਗਾ। ਭਾਵੇਂ ਉਸ ਨੂੰ ਕਿਸੇ ਵੀ ਵੀ.ਸੀ.ਆਰ. ਤੇ ਚਲਾਇਆ ਜਾਵੇ। ਉਸੇ ਤਰ੍ਹਾਂ ਜਿਸ ਤਰ੍ਹਾਂ ਦਾ ਸਾਫ਼ਟਵੇਅਰ ਕੰਪਿਊਟਰ ਵਿੱਚ ਹੋਵੇਗਾ, ਉਹ ਉਸੇ ਤਰ੍ਹਾਂ ਦੇ ਹੀ ਸਿੱਟੇ ਦੇਵੇਗਾ। ਜਿਸ ਕੰਪਿਊਟਰ ਵਿੱਚ ਜੋਤਿਸ਼ ਵਾਲਾ 'ਕੁੰਡਲੀ' ਆਦਿ ਸਾਫ਼ਟਵੇਅਰ ਨਹੀਂ ਹੋਵੇਗਾ, ਉਹ ਭਵਿੱਖ ਨਹੀਂ ਦੱਸੇਗਾ। ਜਿਸ ਵਿੱਚ ਹੋਵੇਗਾ ਉਹ ਕੰਪਿਊਟਰ ਹੀ ਜੋਤਿਸ਼ ਦਾ ਕੰਮ ਕਰੇਗਾ।

ਜੋਤਿਸ਼ ਵਾਲੇ 'ਕੁੰਡਲੀ' ਆਦਿ ਸਾਫਟਵੇਅਰ ਜੋਤਿਸ਼ ਦੇ ਪ੍ਰਾਚੀਨ ਗ੍ਰੰਥਾਂ ਦੇ ਮੁਤਾਬਕ ਹੀ ਤਿਆਰ ਕੀਤੇ ਗਏ ਹਨ, ਜਿਨ੍ਹਾਂ ਵਿੱਚ ਸੂਰਜ ਨੂੰ ਗ੍ਰਹਿ ਮੰਨਿਆ ਗਿਆ ਹੈ ਤੇ ਚੰਨ ਗ੍ਰਹਿ ਕਿਹਾ ਗਿਆ ਹੈ। ਰਾਹੂ ਅਤੇ ਕੇਤੂ ਨੂੰ ਗ੍ਰਹਿ ਦਰਸਾਇਆ ਗਿਆ ਹੈ ਜਦਕਿ ਗ੍ਰਹਿਆਂ ਦੀ ਲਿਸਟ ਵਿੱਚੋਂ ਧਰਤੀ ਗਾਇਬ ਹੈ ਤੇ ਇਸੇ ਤਰ੍ਹਾਂ ਯੂਰੇਨਸ, ਨੈਪਚਿਊਨ ਤੇ ਪਲੂਟੋ ਵੀ ਨਦਾਰਦ ਹਨ। ਕੰਪਿਊਟਰ ਵਿੱਚ ਪਾਇਆ ਜਾਣ ਵਾਲਾ ਕੁੰਡਲੀ ਆਦਿ ਸਾਫ਼ਟਵੇਅਰ ਉਸੇ ਤਰ੍ਹਾਂ ਗੈਰ ਵਿਗਿਆਨਕ, ਗਲਤ ਅਤੇ ਅੰਧਵਿਸ਼ਵਾਸਾਂ ਨਾਲ ਭਰਪੂਰ ਹੈ ਜਿਸ ਤਰ੍ਹਾਂ ਕਿਸੇ ਸੜਕ ਛਾਪ ਜੋਤਿਸ਼ੀ ਦਾ ਕੰਮ ਹੁੰਦਾ ਹੈ। ਉਹ ਵੀ ਇਹ ਮੰਨ ਕੇ ਚਲਦਾ ਹੈ ਕਿ ਵਿਅਕਤੀ ਦੇ ਜਨਮ ਸਮੇਂ ਤੋਂ ਗ੍ਰਹਿਆਂ ਦੀ ਸਥਿਤੀ ਤੇ ਗਤੀ ਉਸ ਦੇ ਜੀਵਨ ਨੂੰ ਪ੍ਰਭਾਵਿਤ ਕਰਦੀ ਹੈ ਤੇ ਉਸ ਦੇ ਭਵਿੱਖ ਨੂੰ ਨਿਰਧਾਰਿਤ ਕਰਦੀ ਹੈ ਜਦਕਿ ਜੋਤਿਸ਼ ਅਨੁਸਾਰ ਗ੍ਰਹਿਆਂ ਦੀ ਗਤੀ ਦੀ ਵਿਆਖਿਆ ਹੀ ਸੰਭਵ ਨਹੀਂ। ਉਹ ਤਾਂ ਧਰਤੀ ਨੂੰ ਹੀ ਗਤੀ ਨਾ ਕਰਨ ਵਾਲਾ ਅਚਲ ਮੰਨਦਾ ਹੈ। ਇਸੇ ਲਈ ਧਰਤੀ ਨੂੰ ਅਚਲਾ ਆਖਦਾ ਹੈ।

ਇਹ ਮੰਨ ਕੇ ਚੱਲਣਾ ਕਿ ਕੰਪਿਊਟਰ ਵਿੱਚੋਂ ਜੋ ਕੁਝ ਵੀ ਨਿਕਲਦਾ ਹੈ, ਉਹ ਜੋ ਦਸਦਾ ਹੈ, ਉਹ ਸਦਾ ਸਹੀ ਹੀ ਹੋਵੇਗਾ ਜਾਂ ਸਦਾ ਸਹੀ ਹੀ ਹੁੰਦਾ ਹੈ, ਇਹ ਇੱਕ ਅੰਧਵਿਸ਼ਵਾਸ ਹੈ। ਸਤਿਅਮ ਕੰਪਿਊਟਰ ਕੰਪਨੀ ਦੀ ਬੈਲੈਂਸ ਸ਼ੀਟ ਕੰਪਿਊਟਰ ਤੇ ਹੀ ਬਣਦੀ ਸੀ ਪਰ ਫਿਰ ਵੀ ਉਸ ਤੇ ਵੀ 7 ਹਜ਼ਾਰ ਕਰੋੜ ਰੁਪਏ ਦਾ ਘੁਟਾਲਾ ਹੋ ਗਿਆ। ਕਿਉਂ? ਕਾਰਣ ਇਹ ਕਿ ਕੰਪਿਊਟਰ ਵਿੱਚ ਜੋ ਕੁਝ ਫੀਡ ਕੀਤਾ ਜਾਵੇਗਾ, ਉਹ ਉਸੇ ਅਨੁਸਾਰ ਹੀ ਸਿੱਟੇ ਕੱਢੇਗਾ। ਸੱਤਿਅਮ ਵਾਲਿਆਂ ਨੇ ਵਧਾ ਚੜ੍ਹਾ ਕੇ ਕੰਪਿਊਟਰ 'ਚ ਫਰਜ਼ੀ ਅੰਕੜੇ ਫੀਡ ਕੀਤੇ। ਜਿੱਥੇ 2112 ਕਰੋੜ ਦੀ ਅਸਲ ਰਕਮ ਭਰਨੀ ਚਾਹੀਦੀ ਸੀ ਉੱਥੇ ਇੱਕੋ ਐਂਟਰੀ ਵਿੱਚ 2700 ਕਰੋੜ ਭਰ ਦਿੱਤਾ ਗਿਆ। ਇਹ ਤਾਂ ਸਿਰਫ਼ ਇੱਕ ਐਂਟਰੀ ਦੀ ਉਦਾਹਰਣ ਹੈ। ਅਜਿਹਾ ਹੋਰ ਬਹੁਤ ਕੁਝ ਭਰਿਆ ਗਿਆ ਹੈ। 10 ਹਜ਼ਾਰ-12 ਹਜ਼ਾਰ ਵਾਧੂ ਕਰਮਚਾਰੀ ਵਿਖਾ ਕੇ ਇਨ੍ਹਾਂ ਦੀ ਤਨਖ਼ਾਹ ਕੱਢਦੇ ਰਹੇ ਪਰ ਕੰਪਿਊਟਰ ਦੇ ਇਨ੍ਹਾਂ ਸਿੱਟਿਆਂ ਦੇ ਬਾਵਜੂਦ ਅਸਲੀਅਤ ਇਹ ਨਹੀਂ ਸੀ। ਨਾ ਹੀ ਵਾਧੂ ਅੰਕੜਿਆਂ ਅਨੁਸਾਰ ਬੈਂਕ ਵਿੱਚ

...ਬਾਕੀ ਸਫ਼ਾ 63 ਤੇ

# ਤਕਨਾਲੋਜੀ ਦੀ ਸਿਆਸਤ

ਇਹ ਤਕਨਾਲੋਜੀ ਦਾ ਯੁਗ ਹੈ। ਮਨੁੱਖ਼ ਦੀ ਤਕਨਾਲੋਜੀ ਉੱਪਰ ਨਿਰਭਰਤਾ ਇਸ ਕਦਰ ਵਧ ਗਈ ਹੈ ਕਿ ਕਿਸੇ ਕੰਮ ਨੂੰ ਮਸ਼ੀਨ ਦੀ ਸਹਾਇਤਾ ਤੋਂ ਬਿਨਾਂ ਸੋਚਿਆ ਵੀ ਨਹੀਂ ਜਾ ਸਕਦਾ। ਆਵਾਜਾਈ, ਖ਼ੇਤੀ, ਸੰਚਾਰ, ਵਪਾਰ, ਇਲਾਜ, ਤਾਲੀਮ, ਪ੍ਰਸ਼ਾਸ਼ਨ, ਰਾਜਨੀਤੀ, ਰਸੋਈ, ਮਨੋਰੰਜਨ, ਸੂਚਨਾ ਆਦਿ ਆਦਿ। ਹਰ ਥਾਂ ਮਸ਼ੀਨ ਦੀ ਪ੍ਰਧਾਨਤਾ ਹੈ। ਜ਼ਿੰਦਗੀ ਦੇ ਅਰਥ ਤਕਨਾਲੋਜੀ ਵਿੱਚੋਂ ਪੈਦਾ ਹੋ ਰਹੇ ਹਨ, ਬਦਲ ਰਹੇ ਹਨ। ਸਮੇਂ, ਸਥਾਨ ਅਤੇ ਸਵੈ ਦਾ ਬੋਧ ਤਕਨਾਲੋਜੀ ਵਿਕਾਸ ਨਾਲ ਲਗਾਤਾਰ ਬਦਲ ਰਿਹਾ ਹੈ। ਤਕਨਾਲੋਜੀ ਦੇ ਬਦਲ ਨੂੰ ਵਿਕਾਸ (Evolution) ਕਿਹਾ ਜਾਂਦਾ ਹੈ ਕਿਉਂਕਿ ਤਕਨਾਲੋਜੀ ਵਿੱਚ ਸਿਫ਼ਤੀ ਤਬਦੀਲੀਆਂ ਵਾਪਰ ਚੁੱਕੀਆਂ ਹਨ। ਮਸ਼ੀਨ ਸੋਚਣ ਦਾ ਕੰਮ ਕਰਨ ਲੱਗ ਪਈ ਹੈ। ਮਸ਼ੀਨ ਨਵੀਆਂ ਮਸ਼ੀਨਾਂ ਪੈਦਾ ਕਰ ਰਹੀ ਹੈ। ਅਜੋਕੇ ਮਨੁੱਖ਼ ਦੀ ਜ਼ਿੰਦਗੀ ਦਾ ਬਹੁਤ ਵੱਡਾ ਹਿਸਾ ਮਸ਼ੀਨ ਨਾਲ ਬੱਝਿਆ ਹੋਇਆ ਹੈ। ਮਸ਼ੀਨ ਨੂੰ ਹੁਕਮ ਦਿੱਤੇ ਜਾਂਦੇ ਹਨ, ਮਸ਼ੀਨ ਤੋਂ ਹੁਕਮ ਲਏ ਜਾਂਦੇ ਹਨ। ਰੋਬੋਟਿਕਸ ਕਾਲੋਨੀ, ਸਪੇਸ ਐਕਸਪਲੋਰੇਸ਼ਨ, ਐੱਲ.ਐੱਚ.ਸੀ. ਐਕਸਪੈਰੀਮੈਂਟ, ਆਰਟੀਫ਼ੀਸ਼ੀਅਰ ਇੰਟੈਲੀਜੈਂਸ ਆਦਿ ਬਹੁਤ ਹੀ ਸਪੈਸ਼ੇਲਾਈਜ਼ਡ ਅਤੇ ਚਕਰਾਉਣ ਵਾਲੀਆਂ ਤਕਨਾਲੋਜੀਕਲ ਬਰਾਂਚਾਂ ਹਨ। ਤਕਨਾਲੋਜੀ ਇੱਕ 'ਜਿੰਨ' ਹੈ ਜਿਹੜਾ ਚਿਰਾਗ ਵਿੱਚੋਂ ਬਾਹਰ ਆ ਗਿਆ ਹੈ ਅਤੇ ਆਪਣੇ 'ਆਕਾ' ਤੋਂ ਲਗਾਤਾਰ ਹੁਕਮ ਮੰਗ ਰਿਹਾ ਹੈ ਅਤੇ ਉਸ ਨੂੰ ਖ਼ਾ ਜਾਣ ਦਾ ਵੀ ਲਗਾਤਾਰ ਡਰਾਵਾ ਦੇ ਰਿਹਾ ਹੈ ਪ੍ਰੰਤੂ ਇੱਥੇ ਇਸ ਲੇਖ਼ ਦਾ ਮਕਸਦ ਤਕਨਾਲੋਜੀ ਦੇ ਪੱਧਰ ਨੂੰ ਬਿਆਨ ਕਰਨਾ ਨਹੀਂ ਹੈ ਬਲਕਿ ਤਕਨਾਲੋਜੀ ਬਨਾਮ ਆਮ ਆਦਮੀ ਦੇ ਮਸਲੇ ਨੂੰ ਸਮਝਣ ਦੀ ਕੋਸ਼ਿਸ਼ ਹੈ।

ਆਮ ਆਦਮੀ ਜਾਂ ਦੁਨੀਆਂ ਦੇ ਬਹੁਤ ਵੱਡੇ ਹਿੱਸੇ ਦੀ ਰੋਜ਼ ਮਰ੍ਹਾ ਦੀ ਜ਼ਿੰਦਗੀ ਉੱਪਰ ਸਪੈਸ਼ੇਲਾਈਜ਼ਡ ਤਕਨਾਲੋਜੀ ਦੇ ਸਿੱਧੇ ਅਸਰ ਨਹੀਂ ਹੁੰਦੇ ਜਾਂ ਇਹ ਅਸਰ ਇੰਨੇ ਜਲਦੀ ਅਤੇ ਫ਼ੈਸਲਾਕੁੰਨ ਵੀ ਨਹੀਂ ਹੁੰਦੇ। ਇਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਵਧ ਰਹੀ ਤਕਨਾਲੋਜੀ ਅਤੇ ਇਸ ਉੱਪਰ ਲਗਾਤਾਰ ਵਧ ਰਹੀ ਨਿਰਭਰਤਾ ਅਤੇ ਤਕਨਾਲੋਜੀਕਲ ਰਿਸਰਚ ਦੀ ਸਿਆਸਤ ਉੱਪਰ ਕਿੰਤੂ ਕਰਨਾ ਚਾਹੀਦਾ ਹੈ ਜਾਂ ਨਹੀਂ। ਜਵਾਬ ਵਿੱਚ ਕਈ ਵਾਰ ਇਹ ਸੁਣਨਾ-ਪੜ੍ਹਨਾ ਮਿਲਦਾ ਹੈ ਕਿ ਤਕਨਾਲੋਜੀ ਏਨੀ ਤੇਜ਼ੀ ਨਾਲ ਬਦਲ ਰਹੀ ਹੈ ਅਤੇ ਜ਼ਿੰਦਗੀ ਨੂੰ ਇਸ ਕਦਰ ਪ੍ਰਭਾਵਿਤ ਕਰ ਰਹੀ ਹੈ ਕਿ ਹਰ ਆਦਮੀ, ਅਦਾਰੇ ਨੇ ਬਹੁਤ




ਛੇਤੀ ਹੀ ਇਸ ਦਾ ਆਦੀ ਹੋ ਜਾਣਾ ਹੁੰਦਾ ਹੈ ਅਤੇ ਨਵੀਂ ਤਕਨਾਲੋਜੀ ਦੀ ਉਡੀਕ ਕਰਨ ਲੱਗ ਜਾਣੀ ਹੁੰਦੀ ਹੈ ਪਰ ਇਹ ਜਵਾਬ ਠੀਕ ਨਹੀਂ ਹੈ ਕਿਉਂਕਿ ਆਦੀ ਹੋਣਾ ਕੋਈ ਹੱਲ ਨਹੀਂ ਹੈ। ਕੀ ਇਹ ਜਰੂਰੀ ਹੈ ਕਿ ਅਸੀਂ ਹਰ ਤਰ੍ਹਾਂ ਦੀ ਤਕਨਾਲੋਜੀ ਮੁਤਾਬਕ ਆਪਣੇ ਆਪ ਨੂੰ ਢਾਲ ਲਈਏ। ਆਦਤ ਨੂੰ ਅਕਲ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ ਬਲਕਿ ਜਰੂਰਤ ਇਸ ਗੱਲ ਦੀ ਹੈ ਕਿ ਅਸੀਂ ਇਸ ਗੱਲ ਨੂੰ ਸਮਝੀਏ ਕਿ ਕਿਵੇਂ ਤਕਨਾਲੋਜੀ ਸਾਡੇ ਸਭਿਆਚਾਰ ਵਿੱਚ ਦਖ਼ਲ ਕਰਦੀ ਹੈ। ਇਸ ਤੇ ਕਿੰਤੂ ਕਰੀਏ, ਇਸ ਦੇ ਸਹੀ ਰੂਪ ਤੋਂ ਵਾਕਫ਼ ਹੋਈਏ।

ਵਧ ਰਹੀ ਤਕਨਾਲੋਜੀ ਨਾਲ ਸਹੂਲਤਾਂ ਅਤੇ ਸਮੱਸਿਆਵਾਂ ਦੋਵੇਂ ਵਧ ਰਹੀਆਂ ਹਨ। ਸਹੂਲਤਾਂ, ਸਮੱਸਿਆਵਾਂ, ਅੱਗੋਂ ਫਿਰ ਜਮਾਤ, ਜਾਤ, ਇਲਾਕਾ, ਲਿੰਗ, ਕਿੱਤਾ, ਉਮਰ ਆਦਿ ਵਖ਼ਰੇਵਿਆਂ ਨੂੰ ਵੱਖ-ਵੱਖ ਢੰਗ ਨਾਲ ਸੰਬੋਧਤ ਹੁੰਦੀਆਂ ਹਨ। ਮਿਸਾਲ ਦੇ ਤੌਰ ਤੇ ਮਸ਼ੀਨ ਦੇ ਆਉਣ ਨਾਲ ਬੇਰੁਜ਼ਗਾਰੀ, ਪ੍ਰਦੂਸ਼ਣ, ਬਿਮਾਰੀ, ਨਾਬਰਾਬਰੀ, ਸਮਾਜਿਕ ਮਾਨਸਿਕ ਤਣਾਓ ਆਦਿ ਵੱਖ-ਵੱਖ ਵਰਗਾਂ ਨੂੰ ਵੱਖ-ਵੱਖ ਤਰ੍ਹਾਂ ਪ੍ਰਭਾਵਿਤ ਕਰਦੇ ਹਨ। ਇਸੇ ਤਰ੍ਹਾਂ ਕੁਸ਼ਲਤਾ, ਮੁਨਾਫ਼ਾ, ਇਲਾਜ, ਉੱਚਤਾ, ਰੁਤਬਾ, ਮਨੋਰੰਜਨ, ਦਬਦਬਾ ਆਦਿ ਵੀ ਤਕਨਾਲੋਜੀ ਦੀ



ਮਦਦ ਨਾਲ ਵਰਗ ਵਿਸ਼ੇਸ਼ਤਾ ਰੱਖਦੇ ਹਨ। ਯਾਨੀ ਕਿ ਤਕਨਾਲੋਜੀ ਸੈਕੂਲਰ ਜਾਂ ਡੈਮੋਕ੍ਰੇਟਿਕ ਨਹੀਂ ਹੁੰਦੀ। ਕਾਢਾਂ ਆਪਣੇ ਆਪ ਨਹੀਂ ਹੁੰਦੀਆਂ। ਖ਼ਾਸ ਕਰ ਅੱਜ ਕੱਲ੍ਹ ਦੇ ਜਮਾਨੇ ਵਿੱਚ ਖ਼ੋਜ ਕਿਸ ਚੀਜ਼ ਉੱਪਰ ਕਰਨੀ ਹੈ, ਤਕਨਾਲੋਜੀ ਅਦਾਰਿਆਂ ਨੂੰ ਫ਼ੰਡ ਕਿੱਥੋਂ ਆਉਣੇ ਹਨ, ਕਿਸ ਕਿਸਮ ਦੀ ਤਕਨਾਲੋਜੀ ਦਾ ਵਿਕਾਸ ਕਰਨਾ ਹੈ, ਇਹ ਸਾਰਾ ਕੁਝ ਸੁਤੇ ਸਿਧ ਨਹੀਂ ਹੋ ਰਿਹਾ ਬਲਕਿ ਇਹ ਸਭ ਇੱਕ ਸੋਚੀ ਸਮਝੀ ਯੋਜਨਾ ਤਹਿਤ ਹੁੰਦਾ ਹੈ। ਇਸ ਦੀ ਪੁਸ਼ਟੀ ਲਈ ਕੁਝ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਦੁਨੀਆਂ ਵਿੱਚ ਸਭ ਤੋਂ ਜ਼ਿਆਦਾ ਲੋਕ ਮਲੇਰੀਆ ਤੋਂ ਪ੍ਰਭਾਵਿਤ ਹੁੰਦੇ ਹਨ। ਇਸ ਦੀ ਵੈਕਸੀਨੇਸ਼ਨ ਦਵਾਈ ਦੀ ਕੁਸ਼ਲਤਾ ਆਦਿ ਉੱਪਰ ਕੋਈ ਵਿਸ਼ੇਸ਼ ਖ਼ੋਜ ਨਹੀਂ ਹੋ ਰਹੀ। ਦੂਜੇ ਪਾਸੇ ਜੈਨੇਟਿਕਸ, ਕੈਂਸਰ, ਕਲੋਨਿੰਗ, ਦਿਲ ਸਬੰਧੀ ਤਕਲੀਫ਼ਾਂ ਉੱਪਰ ਬੇਤਹਾਸ਼ਾ ਪੈਸਾ ਲਗਾ ਕੇ ਖ਼ੋਜ ਹੋ ਰਹੀ ਹੈ। ਵੱਡੇ-ਵੱਡੇ ਸਪੈਸ਼ੇਲਟੀ ਅਦਾਰੇ ਖ਼ੋਜ ਕਰ ਅਤੇ ਕਰਵਾ ਰਹੇ ਹਨ। ਕਾਰਣ-ਮਲੇਰੀਆ ਗਰੀਬ ਮੁਲਕਾਂ ਦੇ ਗਰੀਬਾਂ ਦੀ ਸਮੱਸਿਆ ਹੈ ਅਤੇ ਕੈਂਸਰ, ਹਾਰਟ ਅਟੈਕ, ਸ਼ੱਕਰ ਰੋਗ ਅਮੀਰਾਂ ਦੀਆਂ ਬਿਮਾਰੀਆਂ ਹਨ। ਇਸ ਤੋਂ ਅੱਗੇ ਮਲੇਰੀਆ, ਹੈਜ਼ਾ, ਕੁਪੋਸ਼ਣ ਆਦਿ ਵਾਤਾਵਰਣਿਕ ਅਤੇ ਸਮਾਜਿਕ ਸਮੱਸਿਆਵਾਂ ਹਨ ਜਦੋਂ ਕਿ ਅਮੀਰਾਂ ਦੀਆਂ ਬਿਮਾਰੀਆਂ ਵਿਅਕਤੀਗਤ ਅਤੇ ਜੀਵਨ ਜਾਂਚ ਨਾਲ ਸਬੰਧਤ ਬਿਮਾਰੀਆਂ ਹਨ, ਜਾਂ ਇਹ ਕਹਿ ਲਿਆ ਜਾਵੇ ਕਿ ਇਹ ਖ਼ੁਦ ਸਹੇੜੀਆਂ ਹੋਈਆਂ ਬਿਮਾਰੀਆਂ ਹਨ।

ਅਜੋਕੀ ਤਕਨਾਲੋਜੀ ਖ਼ੋਜ ਗਾਹਕ ਦੀ ਨਹੀਂ ਪ੍ਰੋਡੀਊਸਰ ਫ਼੍ਰੈਂਡਲੀ ਹੈ। ਦੇਖਣ ਨੂੰ ਇਹ ਲੱਗ ਸਕਦਾ ਹੈ ਕਿ ਤਕਨਾਲੋਜੀ ਵਿੱਚ ਆਈ ਕਾਰਜ ਕੁਸ਼ਲਤਾ ਗਾਹਕ ਦੀ ਦੋਸਤ ਹੈ ਪਰ ਇਹ ਦੇਖਣ ਨੂੰ ਹੀ ਲਗਦਾ ਹੈ। ਮਸਲਨ 15 ਕਿਲੋਮੀਟਰ ਪ੍ਰਤੀ ਲੀਟਰ ਤੋਂ 25-30 ਕਿਲੋਮੀਟਰ ਪ੍ਰਤੀ ਲੀਟਰ ਜਾਣ ਵਾਲੀਆਂ ਕਾਰਾਂ ਆ ਗਈਆਂ ਹਨ ਅਤੇ ਕਾਰਾਂ ਦੀ ਕੁਸ਼ਲਤਾ ਹੋਰ ਵੀ ਵਧਣ ਦੀ ਸੰਭਾਵਨਾ ਹੈ ਪ੍ਰੰਤੂ ਇਹ ਗਾਹਕ ਜਾਂ ਵਾਤਾਵਰਣ ਦੀ ਚਿੰਤਾ ਘੱਟ ਅਤੇ ਵੱਧ ਕਾਰਾਂ ਵੇਚਣ ਦੀ ਚਿੰਤਾ ਜ਼ਿਆਦਾ ਵਾਲੀ ਕੁਸ਼ਲਤਾ ਹੈ। ਕੁਸ਼ਲਤਾ ਅਤੇ ਮੰਡੀ ਦਾ ਸਿੱਧਾ ਸਬੰਧ ਹੈ, ਮੀਡੀਆ ਇਸ ਸਬੰਧ ਨੂੰ ਪੱਕਾ ਕਰਨ ਵਿੱਚ ਆਪਣਾ ਰੋਲ ਬਾਖ਼ੂਬੀ ਨਿਭਾ ਰਿਹਾ ਹੈ। ਕਾਰਾਂ, ਮੋਟਰ ਸਾਈਕਲਾਂ, ਹਵਾਈ ਜਹਾਜ਼ਾਂ ਦੀ ਕਾਰਜਕੁਸ਼ਲਤਾ ਤੇ ਬਹੁਤ ਖ਼ੋਜ ਹੋ ਰਹੀ ਹੈ ਪਰ ਰਿਕਸ਼ਾ ਜਾਂ ਸਾਈਕਲ ਦੀ ਕਾਰਜਕੁਸ਼ਲਤਾ ਵਧਾਉਣ ਵਾਲੀ ਖ਼ੋਜ ਦਾ ਕਦੇ ਕਿਸੇ ਅਦਾਰੇ ਨੂੰ ਖ਼ਿਆਲ ਨਹੀਂ ਆਇਆ।

ਗਾਹਕ ਨੂੰ ਭੁਲੇਖ਼ਾ ਹੈ ਕਿ ਸੂਚਨਾ ਤਕਨਾਲੋਜੀ ਨੇ ਉਸ ਵਾਸਤੇ ਸੂਚਨਾ ਦੇ ਦਰਵਾਜ਼ੇ ਖੋਲ੍ਹ ਦਿੱਤੇ ਹਨ ਜੋ ਇੱਕ ਹੱਦ ਤੱਕ ਠੀਕ ਵੀ ਹੈ ਪਰ ਇਸ ਦੀ ਸਿਆਸਤ ਸਮਝਣ ਦੀ ਲੋੜ ਹੈ। ਦੇਖਿਆ ਜਾਵੇ ਤਾਂ ਟੀ.ਵੀ. ਸੌ ਚੈਨਲ ਕਿਸ ਕਿਸਮ ਦੀ ਸੂਚਨਾ ਦੇ ਰਹੇ ਹਨ। ਕੀ ਇਹ ਖੱਪਤ ਸਭਿਆਚਾਰ ਪੈਦਾ ਕਰਨ, ਅਪੰਗ ਮਾਨਸਿਕਤਾ ਪੈਦਾ ਕਰਨ, ਸੋਚ ਦਾ ਦਾਇਰਾ ਸੀਮਿਤ ਕਰਨ ਦਾ ਇੱਕ ਬਹੁਤ ਕੁਸ਼ਲ ਸਾਧਨ ਨਹੀਂ ਹਨ? ਇੱਕ ਸਰਵੇਖਣ ਮੁਤਾਬਕ ਇੱਕ ਅਮਰੀਕਨ ਵਿਅਕਤੀ ਇੱਕ ਸਾਲ ਵਿੱਚ ਲਗਭਗ 25 ਹਜ਼ਾਰ ਕਮਰਸ਼ੀਅਲ ਐਡਜ਼ ਦੇਖਦਾ ਹੈ, ਬੇਸ਼ੱਕ ਘੱਟ ਅਸੀਂ ਵੀ ਨਹੀਂ। ਇਸ ਤੋਂ ਸਾਨੂੰ ਕੀ ਸੁਨੇਹਾ ਮਿਲਦਾ ਹੈ। ਕਿਸੇ ਪੜ੍ਹੇ ਲਿਖੇ ਵਿਅਕਤੀ ਨੂੰ ਜੇਕਰ ਪੁੱਛਿਆ ਜਾਵੇ ਕਿ ਜੇ ਉਹ ਇੱਕ ਹਫ਼ਤਾ ਟੀ.ਵੀ. ਨਾ ਦੇਖੇ, ਅਖ਼ਬਾਰ ਨਾ ਪੜ੍ਹੇ ਤਾਂ ਉਸ ਨੂੰ ਕੀ ਨੁਕਸਾਨ ਹੋ ਜਾਵੇਗਾ। ਉਹ ਕਿਸ ਤਰ੍ਹਾਂ ਦੀ ਸਿਆਣਪ ਤੋਂ ਵਿਰਵਾ ਹੋ ਜਾਵੇਗਾ। ਇਸ ਦਾ ਜਵਾਬ

*...ਤਕਨਾਲੋਜੀ ਸੈਕੂਲਰ ਜਾਂ ਡੈਮੋਕ੍ਰੇਟਿਕ ਨਹੀਂ ਹੁੰਦੀ। ਕਾਢਾਂ ਆਪਣੇ ਆਪ ਨਹੀਂ ਹੁੰਦੀਆਂ। ਖ਼ਾਸ ਕਰ ਅੱਜ ਕੱਲ੍ਹ ਦੇ ਜ਼ਮਾਨੇ ਵਿੱਚ ਖ਼ੋਜ ਕਿਸ ਚੀਜ਼ ਉੱਪਰ ਕਰਨੀ ਹੈ, ਤਕਨਾਲੋਜੀ ਅਦਾਰਿਆਂ ਨੂੰ ਫ਼ੰਡ ਕਿੱਥੋਂ ਆਉਣੇ ਹਨ, ਕਿਸ ਕਿਸਮ ਦੀ ਤਕਨਾਲੋਜੀ ਦਾ ਵਿਕਾਸ ਕਰਨਾ ਹੈ, ਇਹ ਸਾਰਾ ਕੁਝ ਸੁਤੇ ਸਿਧ ਨਹੀਂ ਹੋ ਰਿਹਾ ਬਲਕਿ ਇਹ ਸਭ ਇੱਕ ਸੋਚੀ ਸਮਝੀ ਯੋਜਨਾ ਤਹਿਤ ਹੁੰਦਾ ਹੈ।*



ਪ੍ਰੋ. ਸ਼ੁਭ ਪ੍ਰੇਮ

ਅਸੀਂ ਸਾਰੇ ਆਪਣੇ ਆਪ ਨੂੰ ਦੇ ਸਕਦੇ ਹਾਂ।

ਮਸਲਾ ਤਕਨਾਲੋਜੀ ਦਾ ਨਹੀਂ, ਜਿਸ ਦਾ ਮਨੁੱਖ਼ੀ ਵਿਕਾਸ ਨਾਲ ਗੂੜ੍ਹਾ ਰਿਸ਼ਤਾ ਹੈ। ਮਸਲਾ ਤਕਨਾਲੋਜੀ ਦੀ ਚੋਣ ਦਾ ਹੈ। ਤਕਨਾਲੋਜੀ ਦੀ ਚੋਣ ਉੱਪਰ ਹੀ ਸਾਰਾ ਦਾਰੋਮਦਾਰ ਟਿਕਿਆ ਹੋਇਆ ਹੈ। ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਤਕਨਾਲੋਜੀ, ਖ਼ੋਜ ਜਾਂ ਇਸ ਦੀ ਚੋਣ ਦੇ ਸਾਰੇ ਫ਼ੈਸਲੇ 'ਉੱਪਰੋਂ' ਹੀ ਹੋਣੇ ਹਨ ਤਾਂ ਇੱਕ ਆਮ ਆਦਮੀ ਕੀ ਕਰ ਸਕਦਾ ਹੈ ਪਰ ਗੱਲ ਏਨੀ ਛੋਟੀ ਜਾਂ ਸਿੱਧੀ ਨਹੀਂ ਹੈ। ਮਨੁੱਖ਼ ਨੂੰ ਗਾਹਕ ਦੇ ਤੌਰ ਤੇ ਦੇਖਣਾ ਉੱਪਰਲਿਆਂ ਦੀ ਸੋਚ ਹੋ ਸਕਦੀ ਹੈ ਪਰ ਮਨੁੱਖ਼ ਸਿਰਫ਼ ਗਾਹਕ ਹੀ ਨਹੀਂ ਹੁੰਦਾ। ਗਾਹਕ ਮਨੁੱਖ਼ ਵੀ ਹੁੰਦਾ ਹੈ। ਮਨੁੱਖ਼ ਵਿੱਚ ਵਿਵੇਕ ਵੀ ਹੁੰਦਾ ਹੈ। ਖ਼ਰੇ-ਖੋਟੇ ਦੀ ਪਛਾਣ ਕਰਨੀ ਮਨੁੱਖ਼ੀ ਫਰਜ਼ ਹੈ। ਕਿੰਤੂ ਕਰਨਾ, ਪ੍ਰਸ਼ਨ ਉਠਾਉਣੇ ਸਾਡੀ ਜ਼ਿੰਮੇਵਾਰੀ ਹੈ। ਪ੍ਰਸ਼ਨ ਹੋਣ ਤਾਂ ਉੱਤਰਾਂ ਦੀ ਮੰਗ ਉੱਠਦੀ ਹੈ। ਤਕਨਾਲੋਜੀ ਵਾਜਬੀਅਤ, ਗੈਰ ਵਾਜਬੀਅਤ ਨੂੰ ਸਮਝਣ ਲਈ ਨੀਲ ਪੋਸਟਮੈਨ ਨੇ ਪੰਜ ਸੁਆਲ ਪੇਸ਼ ਕੀਤੇ ਹਨ, ਜਿਨ੍ਹਾਂ ਦੇ

ਜਵਾਬ ਮੰਗਣੇ ਸਾਨੂੰ ਤਕਨਾਲੋਜੀ ਦੀ ਸਿਆਸਤ ਸਮਝਣ ਵਿੱਚ ਮਦਦਗਾਰ ਸਾਬਤ ਹੋ ਸਕਦੇ ਹਨ:

**ਪਹਿਲਾ ਸੁਆਲ:** ਸਮੱਸਿਆ ਕੀ ਹੈ? ਹਰ ਨਵੀਂ ਤਕਨਾਲੋਜੀ, ਨਵੀਂ ਮਸ਼ੀਨ ਅਪਨਾਉਣ ਤੋਂ ਪਹਿਲਾਂ ਇਹ ਪੁੱਛਣਾ ਚਾਹੀਦਾ ਹੈ ਕਿ ਉਹ ਕਿਹੜੀ ਸਮੱਸਿਆ ਹੈ, ਜਿਸ ਦੇ ਹੱਲ ਲਈ ਇਸ ਤਕਨਾਲੋਜੀ ਦਾ ਪ੍ਰਚਾਰ ਪ੍ਰਸਾਰ ਹੋ ਰਿਹਾ ਹੈ। ਇਹ ਸੁਆਲ ਇਸ ਲਈ ਪੁੱਛਣਾ ਬਣਦਾ ਹੈ ਕਿਉਂਕਿ ਅਜਿਹੀਆਂ ਬਹੁਤ ਸਾਰੀਆਂ ਤਕਨਾਲੋਜੀ, ਮਸ਼ੀਨਾਂ ਹਨ ਜਿਨ੍ਹਾਂ ਦੇ ਸੁਝਾਏ ਹੱਲ ਨੂੰ ਆਮ ਆਦਮੀ ਆਪਣੀ ਖ਼ਾਸ ਮੁਸ਼ਕਲ ਵੀ ਨਹੀਂ ਸਮਝਦਾ ਪਰ ਪ੍ਰਚਾਰ ਰਾਹੀਂ ਸਰਕਾਰੀ, ਗੈਰ ਸਰਕਾਰੀ ਤੌਰ ਤਰੀਕਿਆਂ ਰਾਹੀਂ ਇਹ ਤਕਨਾਲੋਜੀ ਉਸ ਉੱਪਰ ਠੋਸ ਦਿੱਤੀ ਜਾਂਦੀ ਹੈ। ਮਿਸਾਲ ਦੇ ਤੌਰ ਤੇ ਘਰ ਵਿੱਚ ਅਜਿਹੀ ਟੂਟੀ ਲਗਾਉਣੀ ਜਿਸ ਦੇ ਹੇਠਾਂ ਹੱਥ ਕਰਨ ਨਾਲ ਪਾਣੀ ਵਗਣ ਲੱਗ ਪਵੇ, ਘਰ ਬੈਠੇ ਹੀ ਮੋਟਰ ਚਲਾ ਦੇਣੀ, ਮੋਬਾਈਲ ਫੋਨ ਦੇ ਦਰਜਨਾਂ ਫ਼ੰਕਸ਼ਨ, ਰਸੋਈ ਦੇ ਬਹੁਤ ਸਾਰੇ ਯੰਤਰ ਸੰਦ ਆਦਿ। ਇਸ ਤਰ੍ਹਾਂ ਦੀਆਂ ਸੈਂਕੜੇ ਤਕਨਾਲੋਜੀ ਹਰ ਰੋਜ਼ ਇਹ ਕਹਿ ਕੇ ਵੇਚੀਆਂ ਜਾਂਦੀਆਂ ਹਨ ਕਿ ਇਹ ਨਵੀਆਂ ਹਨ। ਆਮ ਆਦਮੀ ਨੂੰ ਅਤਿ ਆਧੁਨਿਕਤਾ ਦੇ ਭਰਮ ਜਾਲ ਵਿੱਚ ਫ਼ਸਾ ਲਿਆ ਜਾਂਦਾ ਹੈ। ਹਾਲਾਂਕਿ ਉਪਰੋਕਤ ਸਮੱਸਿਆਵਾਂ ਉਸ ਦੀਆਂ ਸਮੱਸਿਆਵਾਂ ਹੈ ਹੀ ਨਹੀਂ ਪਰ ਇਹ ਤਕਨਾਲੋਜੀਆਂ ਆਦਮੀ ਨੂੰ ਤਕਨਾਲੋਜੀ ਦੀ ਗ਼ੁਲਾਮੀ ਕਰਨ ਜਰੂਰ ਲਗਾ ਦਿੰਦੀਆਂ ਹਨ। ਸੌ ਚੈਨਲ ਦਾ ਟੀ.ਵੀ. ਘਰ ਵਿੱਚ ਨਾ ਹੋਣਾ ਆਮ ਆਦਮੀ ਦੀ ਸਮੱਸਿਆ ਨਹੀਂ ਹੈ। ਜੇ ਸਮੱਸਿਆ ਹੀ ਨਹੀਂ ਤਾਂ ਇਸ ਦਾ ਹੱਲ ਕਰਨ ਵਾਲੀ ਤਕਨਾਲੋਜੀ ਕਿਉਂ ਲਈ ਜਾਵੇ? ਇਸ ਸਬੰਧ ਵਿੱਚ ਅਮਰੀਕਨ ਪਾਰਲੀਮੈਂਟ ਦੀ ਇੱਕ ਬੜੀ ਵਧੀਆ ਮਿਸਾਲ ਹੈ। ਜਦੋਂ ਅਮਰੀਕਾ ਦੀ ਪਾਰਲੀਮੈਂਟ ਵਿੱਚ ਆਵਾਜ਼ ਤੋਂ ਤੇਜ਼ ਜੈੱਟ ਹਵਾਈ ਜਹਾਜ਼ ਬਣਾਉਣ ਲਈ ਦਿੱਤੀ ਜਾ ਰਹੀ ਸਬਸਿਡੀ ਤੇ ਬਹਿਸ ਹੋਈ ਤਾਂ ਵਿਰੋਧੀ ਧਿਰ ਨੇ ਪੁੱਛਿਆ ਕਿ ਸਮੱਸਿਆ ਕੀ ਹੈ? ਜਿਸ ਦਾ ਹੱਲ ਸੂਪਰ ਸੌਨਿਕ ਜੈੱਟ ਤੋਂ ਕਰਵਾਉਣਾ ਹੈ? ਜਵਾਬ ਆਇਆ ਕਿ ਜਿਹੜਾ ਫ਼ਾਸਲਾ ਨਿਊ ਯਾਰਕ ਤੋਂ ਲਾਸ ਏਂਜਲਸ ਤੱਕ ਬੋਇੰਗ 734 ਛੇ ਘੰਟੇ ਵਿੱਚ ਕਰਦਾ ਹੈ ਉਹ ਸੁਪਰ ਸੋਨਿਕ ਸਿਰਫ਼ ਤਿੰਨ ਘੰਟੇ ਵਿੱਚ ਤੈਅ ਕਰੇਗਾ। ਸਿਰ ਸਵਾਲ ਆਇਆ ਕਿ ਯਾਤਰੀ ਇਹ ਬਚੇ ਤਿੰਨ ਘੰਟਿਆਂ ਦਾ ਕੀ ਕਰਨਗੇ? ਜਵਾਬ ਸੀ ਕਿ ਉਹ ਇਸ ਸਮੇਂ ਵਿੱਚ ਬੈਠ ਕੇ ਟੀ.ਵੀ. ਦਾ ਆਨੰਦ ਮਾਣ ਸਕਣਗੇ ਤਾਂ ਸੁਝਾਅ ਆਇਆ ਕਿ ਫਿਰ ਬੋਇੰਗ 734 ਵਿੱਚ ਟੀ.ਵੀ. ਹੀ ਲਗਾ ਦਿੱਤੇ ਜਾਣ। ਸੁਪਰ ਸੋਨਿਕ ਤੇ ਏਨਾ ਖਰਚ ਕਰਨ ਦੀ ਕੀ ਲੋੜ ਹੈ। ਸੁਝਾਅ ਮੰਨ ਲਿਆ ਗਿਆ।

**ਦੂਜਾ ਸੁਆਲ:** ਸਮੱਸਿਆ ਕਿਸ ਦੀ ਹੈ? ਬਹੁਤ ਸਾਰੀਆਂ ਤਕਨਾਲੋਜੀਆਂ ਅਜਿਹੀਆਂ ਸਮੱਸਿਆਵਾਂ ਦਾ ਹੱਲ ਹੁੰਦੀਆਂ ਹਨ ਜਿਹੜੀਆਂ ਸਿਰਫ਼ ਬਹੁਤ ਥੋੜ੍ਹੇ ਅਤੇ ਅਮੀਰ ਤਬਕੇ ਦੀਆਂ ਸਮੱਸਿਆਵਾਂ ਹੁੰਦੀਆ ਹਨ ਅਤੇ ਜਿਨ੍ਹਾਂ ਦਾ ਆਮ ਲੋਕਾਂ ਦੀ ਜ਼ਿੰਦਗੀ ਨਾਲ ਕੋਈ ਸਰੋਕਾਰ ਨਹੀਂ ਹੁੰਦਾ। ਮਿਸਾਲ ਦੇ ਤੌਰ ਤੇ ਮਹਿੰਗੇ ਸੁਪਰ ਸਪੈਸ਼ੇਲਟੀ ਹਸਪਤਾਲ ਖੋਲ੍ਹਣੇ, ਕ੍ਰਿਕਟ ਸਟੇਡੀਅਮ ਅਤੇ ਪੰਜ ਤਾਰਾ ਹੋਟਲ ਬਣਾਉਣੇ। ਆਮ ਆਦਮੀ ਲਈ ਸਕੂਲ, ਡਿਸਪੈਂਸਰੀਆਂ, ਸਾਫ਼ ਸੁਥਰੇ ਅੱਡਿਆਂ, ਰੈਣ ਬਸੇਰਿਆਂ ਦੀ ਲੋੜ ਤਾਂ ਸਮਝ ਆਉਂਦੀ ਹੈ। ਦੇਖਣਾ ਇਹ ਚਾਹੀਦਾ ਹੈ ਕਿ ਇਸ ਤਕਨਾਲੋਜੀ ਵਾਸਤੇ ਪੈਸਾ ਕੌਣ ਲਾਏਗਾ ਤੇ ਫਾਇਦਾ ਕਿਸ ਦਾ ਹੋ ਰਿਹਾ ਹੈ। ਪੈਸਾ ਦੇਣ ਵਾਲੇ ਤੇ ਫਾਇਦਾ ਲੈਣ ਵਾਲੇ ਆਮ ਤੌਰ ਤੇ ਵੱਖਰੇ ਲੋਕ ਹੁੰਦੇ ਹਨ।

**ਤੀਜਾ ਸੁਆਲ:** ਕੀ ਤਕਨਾਲੋਜੀ ਇੱਕ ਮੁਸ਼ਕਲ ਦਾ ਹੱਲ ਤੇ ਨਵੀਂ ਸਮੱਸਿਆ ਦੀ ਜੜ੍ਹ ਤਾਂ ਨਹੀਂ? ਇਹ ਆਮ ਵਾਪਰ ਜਾਂਦਾ ਹੈ ਕਿ ਕੋਈ ਤਕਨਾਲੋਜੀ ਕਿਸੇ ਮੁਸ਼ਕਲ ਦਾ ਹੱਲ ਕਰਦੀ ਹੈ ਅਤੇ ਇਹ ਮੁਸ਼ਕਲ ਬਹੁਤ ਲੋਕਾਂ ਦੀ ਹੁੰਦੀ ਹੈ ਪਰ ਇਹ ਪੁੱਛਣਾ ਜਰੂਰੀ ਹੈ ਕਿ ਕੀ ਇੱਕ ਹੱਲ ਤੇ ਦੱਸ ਸਮੱਸਿਆਵਾਂ ਤਾਂ ਪੈਦਾ ਨਹੀਂ ਹੋਣਗੀਆਂ? ਫਿਰ ਇਸ ਤਕਨਾਲੋਜੀ ਤੇ ਕਿੰਤੂ ਕਰਨਾ ਸਾਡਾ ਫ਼ਰਜ਼ ਬਣ ਜਾਂਦਾ ਹੈ। ਮਿਸਾਲ ਦੇ ਤੌਰ ਤੇ ਟਿਊਵੈੱਲ ਤਕਨਾਲੋਜੀ ਨੇ ਹਿੰਦੁਸਤਾਨ ਦੀ ਖ਼ੁਰਾਕੀ ਸਮੱਸਿਆ ਤਾਂ ਹੱਲ ਕਰ ਦਿੱਤੀ ਪਰ ਪੰਜਾਬ ਲਈ ਪਾਣੀ ਦੀ ਇੱਕ ਅਹਿਮ ਸਮੱਸਿਆ ਪੈਦਾ ਕਰ ਦਿੱਤੀ ਜਿਸ ਦੇ ਬੜੇ ਦੂਰ ਰਸੀ ਅਤੇ ਭਿਆਨਕ ਸਿੱਟੇ ਨਿਕਲਣ ਦਾ ਖ਼ਦਸ਼ਾ ਹੈ। ਇਸੇ ਤਰ੍ਹਾਂ ਰਸਾਇਣਕ ਜ਼ਹਿਰਾਂ ਦੀ ਵਰਤੋਂ ਨੇ ਕੀੜਿਆਂ ਦੀ, ਨਦੀਨ ਦੀ ਸਮੱਸਿਆ ਕਰਦੇ ਕਰਦੇ ਦਰਜਨਾਂ ਅਜਿਹੀਆਂ ਸਮੱਸਿਆਵਾਂ ਪੈਦਾ ਕਰ ਦਿੱਤੀਆਂ ਹਨ, ਜਿਹੜੀਆਂ ਜ਼ਿੰਦਗੀ ਲਈ ਬੜੀਆਂ ਮਾਰੂ ਸਾਬਤ ਹੋ ਰਹੀਆਂ ਹਨ। ਐਂਟੀ ਬਾਇਓਟਿਕਸ ਨੇ ਬਿਮਾਰੀਆਂ ਦੇ ਇਲਾਜ ਨਾਲ ਹੀ ਮਨੁੱਖ ਦੇ ਐਮਿਊਨ ਸਿਸਟਮ (ਬੀਮਾਰੀਆਂ ਨਾਲ ਲੜਨ ਦੀ ਤਾਕਤ) ਦਾ ਸਤਿਆਨਾਸ਼ ਕਰ ਦਿੱਤਾ ਹੈ। ਅਜੋਕੀ ਤਕਨਾਲੋਜੀ ਦੇ ਸਿੱਟੇ ਬੜੇ ਚਿਰਸਥਾਈ ਅਤੇ ਕਈ ਕਿਸਮ ਦੇ ਹੋ ਸਕਦੇ ਹਨ ਇਸ ਲਈ ਮੌਜੂਦਾ ਸਮਿਆਂ ਵਿੱਚ ਤਕਨਾਲੋਜੀ ਦੇ ਬਹੁ ਲਕੀਰੀ ਪਸਾਰ ਵਾਲੇ ਸਿੱਟਿਆਂ ਪ੍ਰਤੀ ਚੇਤੰਨ ਹੋਣਾ ਹੋਰ ਵੀ ਜਰੂਰੀ ਹੋ ਗਿਆ ਹੈ। ਇਸ ਲਈ ਤਕਨਾਲੋਜੀ ਦੇ ਇਤਿਹਾਸ, ਮਿਆਰ, ਮਾਲਕੀ ਆਦਿ ਸਭ ਦਾ ਗਿਆਨ ਹੋਣਾ ਬਹੁਤ ਜਰੂਰੀ ਹੈ। ਅੱਜ ਕੱਲ੍ਹ ਚੱਲ ਰਹੀ ਜੀ.ਐੱਮ. ਤਕਨਾਲੋਜੀ ਉੱਪਰ ਬਹਿਸ ਇਸੇ ਲਈ ਹਰ ਆਦਮੀ ਦਾ ਸਰੋਕਾਰ ਹੋਣਾ ਚਾਹੀਦਾ ਹੈ ਕਿਉਂਕਿ ਇਸ ਦੇ ਸਿੱਟਿਆਂ ਬਾਰੇ ਦੋਵੇਂ ਪਾਸਿਆਂ ਤੋਂ ਬੜੀਆਂ



ਵੱਡੀਆਂ-ਵੱਡੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ।

**ਚੌਥਾ ਸੁਆਲ:** ਤਕਨਾਲੋਜੀ ਕਿਸੇ ਵਿਸ਼ੇਸ਼ ਵਰਗ ਜਾਂ ਅਦਾਰੇ ਪ੍ਰਤੀ ਘਾਤਕ ਹੈ। ਇਸ ਤੋਂ ਪਹਿਲੇ ਸੁਆਲ ਵੀ ਬੜੇ ਮਹੱਤਵਪੂਰਨ ਹਨ ਪਰ ਇਹ ਸੁਆਲ ਵਰਗ ਵਿਸ਼ੇਸ਼ ਦੀ ਵਕਾਲਤ ਕਰਨ ਵਾਲਾ ਹੈ। ਇਸ ਸੁਆਲ ਦੇ ਸਬੰਧ ਵਿੱਚ ਬਹੁਤ ਮਿਸਾਲਾਂ ਦਿੱਤੀਆਂ ਜ਼ਾ ਸਕਦੀਆਂ ਹਨ। ਪੰਜਾਬ ਦੀ ਖ਼ੇਤੀ ਤਕਨਾਲੋਜੀ ਨੇ ਪੰਜਾਬ ਦੇ ਮਜ਼ਦੂਰਾਂ ਨੂੰ ਬੇਰੁਜ਼ਗਾਰ ਕਰ ਦਿੱਤਾ ਹੈ। ਇਸੇ ਤਰ੍ਹਾਂ ਮੋਨੋਕਲਚਰ (ਇੱਕ ਫ਼ਸਲ ਖ਼ੇਤੀ) ਨੇ ਪੰਜਾਬ ਦੇ ਸੈਂਕੜੇ ਪਰਿਵਾਰਾਂ ਨੂੰ ਉਨ੍ਹਾਂ ਦੇ ਪਿਤਾ ਪੁਰਖ਼ੀ ਕਿੱਤਿਆਂ ਤੋਂ ਵਿਰਵਾ ਕਰ ਦਿੱਤਾ ਹੈ। ਈ-ਕਲਾਸ ਰੂਮ ਦੀ ਤਕਨਾਲੋਜੀ ਸੈਂਕੜੇ ਅਧਿਆਪਕਾਂ ਨੂੰ ਵਿਹਲੇ ਕਰਨ ਵਾਲੀ ਹੈ। ਪ੍ਰਾਈਵੇਟ ਟਰਾਂਸਪੋਰਟ ਸਾਧਨਾਂ ਦੇ ਹੜ੍ਹ ਨੇ ਹਜ਼ਾਰਾਂ ਦੀ ਤਾਦਾਦ ਵਿੱਚ ਸਾਈਕਲ ਸਵਾਰਾਂ ਅਤੇ ਪੈਦਲ ਚੱਲਣ ਵਾਲਿਆਂ ਦਾ ਚੱਲਣਾ ਦੁੱਭਰ ਕਰ ਦਿੱਤਾ ਹੈ।

**ਪੰਜਵਾਂ ਸੁਆਲ:** ਕਿਸ ਦਾ ਫ਼ਾਇਦਾ ਹੈ? ਇਹ ਸੁਆਲ ਚੌਥੇ ਸੁਆਲ ਦਾ ਉਲਟ ਹੈ ਪਰ ਇਹ ਜ਼ਰਾ ਗੁੰਝਲਦਾਰ ਮਸਲਾ ਹੈ ਕਿਉਂਕਿ ਤਕਨਾਲੋਜੀ ਤੋਂ ਫਾਇਦਾ ਲੈਣ ਵਾਲੇ ਨੁਕਸਾਨ ਉਠਾਉਣ ਵਾਲਿਆਂ ਨਾਲੋਂ ਵਧੇਰੇ ਚਲਾਕ ਹੁੰਦੇ ਹਨ। ਸੁਆਲ ਹੈ ਨਵੀਂ ਤਕਨਾਲੋਜੀ ਨਾਲ ਕਿਵੇਂ ਲੋਕ ਅਤੇ ਅਦਾਰੇ ਸਿਆਸੀ, ਸਮਾਜੀ ਅਤੇ ਆਰਥਿਕ ਤੌਰ ਤੇ ਤਕੜੇ ਹੋ ਕੇ ਉੱਭਰਦੇ ਹਨ। ਇਹ ਸੁਆਲ ਇਸ ਲਈ ਪੁੱਛਣਾ ਬਣਦਾ ਹੈ ਕਿਉਂਕਿ ਜਦੋਂ ਵੀ ਕੋਈ ਤਕਨਾਲੋਜੀ ਇਨ੍ਹਾਂ ਅਦਾਰਿਆਂ, ਵਿਅਕਤੀਆਂ ਦੁਆਰਾ ਵਸਤੂ ਦੇ ਤੌਰ ਤੇ ਵਰਤੀ ਜਾਂਦੀ ਹੈ ਤਾਂ ਆਰਥਿਕ, ਸਿਆਸੀ ਤੇ ਸਮਾਜੀ ਤੌਰ ਤੇ ਨਵੇਂ ਗਠਜੋੜ ਉੱਭਰ ਕੇ ਸਾਹਮਣੇ ਆਉਂਦੇ ਹਨ। ਨਵਾਂ ਮੀਡੀਅਮ, ਨਵੀਂ ਕਿਸਮ ਦੀਆਂ ਜੁਗਤਾਂ, ਜੁਗਾੜ ਅਤੇ ਰੋਲ ਪੈਦਾ ਕਰਦਾ ਹੈ। ਟੀ.ਵੀ. ਇੱਕ ਸਾਧਨ ਦੇ ਤੌਰ ਤੇ ਬਹੁਤ ਹੁਸ਼ਿਆਰੀ ਅਤੇ ਬਦਦਿਆਨਤੀ ਨਾਲ ਵਰਤਿਆ ਜਾ ਰਿਹਾ ਹੈ। ਲਗਾਤਾਰ ਹੋਣ ਵਾਲਾ ਪ੍ਰਚਾਰ ਲੋਕਾਂ ਦੀ ਮਾਨਸਿਕਤਾ ਨੂੰ ਬਦਲ ਕੇ ਸਿਆਸੀ ਤਾਕਤ ਲਈ ਰਾਹ ਪੱਧਰਾ ਕਰਦਾ ਹੈ। ਫਰੇਬ, ਪਰਦਾਪੋਸ਼ੀ ਅਤੇ ਇੱਕ ਤਰਫ਼ਾ ਵਹਾਓ ਵਾਲੀ ਸੂਚਨਾ ਲੋਕਾਂ ਵਿੱਚ ਗ਼ੁਲਾਮੀ ਅਤੇ ਗੁਲਾਮੀ ਦੀ ਚਾਹਤ ਪੈਦਾ ਕਰਦੀ ਹੈ। ਟੀ.ਵੀ., ਅਖ਼ਬਾਰ, ਨੈੱਟ ਆਦਿ ਰਾਹੀਂ ਸਿਆਸੀ ਅਤੇ ਆਰਥਿਕ ਤੌਰ ਤੇ ਕਾਬਜ ਲੋਕਾਂ ਨੇ ਆਪਣੇ ਲਈ ਇੱਕ ਨਵਾਂ ਸਮਾਜਿਕ ਸਪੇਸ ਪੈਦਾ ਕਰ ਰਿਹਾ ਹੈ। ਇਸ ਸਪੇਸ ਵਿੱਚ ਖੇਡ ਦੇ ਸਾਰੇ ਨਿਯਮ ਵੀ ਕਾਬਜ ਲੋਕਾਂ ਵੱਲੋਂ ਤੈਅ ਕੀਤੇ ਜਾਂਦੇ ਹਨ। ਕਦੋਂ, ਕੀ, ਕਿਵੇਂ ਦਿਖਾਉਣਾ ਹੈ? ਇਹ ਸਭ ਸਾਜਿਸ਼ ਕਿਸਮ ਦੀ ਪ੍ਰੋਗਰਾਮਿੰਗ ਹੁੰਦੀ ਹੈ। ਲੋਕਾਂ ਵਿੱਚ ਬੇਲੋੜੀ ਵਰਗ ਵੰਡ ਕਿਵੇਂ ਪੈਦਾ ਹੁੰਦੀ ਹੈ। ਇਸ ਦਾ ਪਤਾ ਵੀ ਨਹੀਂ ਲੱਗਣ ਦਿੱਤਾ ਜਾਂਦਾ। ਨੌਜਵਾਨਾਂ, ਔਰਤਾਂ ਅਤੇ ਘਰੇਲੂ ਔਰਤਾਂ ਲਈ ਵਹਿਮ ਭਰਮ ਫ਼ੈਲਾਉਣ ਲਈ ਨੇਤਾਵਾਂ, ਵਪਾਰੀਆਂ ਨੂੰ ਉਭਾਰਨ ਲਈ ਬਹੁਤ ਹੀ ਸ਼ਾਤਰ ਕਿਸਮ ਦੇ ਵਿਸ਼ੇਸ਼ੱਗਾਂ ਦੀ ਮਦਦ ਲਈ ਜਾਂਦੀ ਹੈ। ਤਕਨਾਲੋਜੀ ਦੀ ਚਲਾਕ ਵਰਤੋਂ ਦਾ ਸਭ ਤੋਂ ਘਿਨਾਉਣਾ ਰੂਪ ਹੈ ਜਿਹੜਾ ਦੇਖਣ ਨੂੰ ਬੜਾ ਖਿੱਚ ਪਾਊ ਤੇ ਲੁਭਾਉਣਾ ਲਗਦਾ ਹੈ। ਇਸ ਸੁਆਲ ਤੇ ਹਰ ਚੇਤੰਨ ਵਿਅਕਤੀ ਨੂੰ ਆਪਣਾ ਫਰਜ਼ ਅਦਾ ਕਰਨਾ ਚਾਹੀਦਾ ਹੈ।

ਹਵਾਲੇ: 1. Only Connect: Soil, Soul, Society (The best of Resurgence Magazine 1990-1999)2 Berry Commoner, Closing Circle 3. ਗਰੇਵਾਲ, ਅਮਰਜੀਤ: ਅਰਥਾਂ ਦੀ ਰਾਜਨੀਤੀ।

ਅੰਕ: ਮਈ-ਜੂਨ 2010
ਇਸ ਅੰਕ ਦੇ ਸੰਪਾਦਕ: ਅਵਤਾਰ ਗੋਂਦਾਰਾ
ਸੰਪਾਦਕੀ ਕਾਮੇ: ਰਾਮ ਸਵਰਨ ਲੱਖੇਵਾਲੀ, ਜਸਵੰਤ ਮੁਹਾਲੀ, ਜਸਵੀਰ ਮੋਰੋਂ, ਸੁਖਵੀਰ ਜੋਗਾ, ਸੁਮੀਤ ਸਿੰਘ ਤੇ ਵਿਜੈ ਬੰਬੇਲੀ

...ਸਫ਼ਾ 59 ਦੀ ਬਾਕੀ

ਰੁਪਇਆ ਵਧਿਆ ਤੇ ਨਾ ਹੀ ਕਿਧਰੇ 12 ਹਜ਼ਾਰ ਕਰਮਚਾਰੀਆਂ ਦੀ ਹੋਂਦ ਦਿਸੀ। ਕੰਪਿਊਟਰ ਨੂੰ ਜੋ ਗਲਤ- ਸਹੀ ਸੂਚਨਾਵਾਂ ਦਿੱਤੀਆਂ ਗਈਆਂ, ਗਲਤ-ਸਹੀ ਅੰਕੜੇ ਇਸ ਵਿੱਚ ਭਰੇ ਗਏ, ਉਸ ਨੇ ਉਨ੍ਹਾਂ ਝੂਠੀਆਂ ਜਾਣਕਾਰੀਆਂ ਦੇ ਆਧਾਰ ਤੇ ਹੀ ਸਿੱਟੇ ਕੱਢੇ। ਉਹ ਸਿੱਟੇ ਸਿਰਫ਼ ਇਸ ਲਈ ਸਹੀ ਨਹੀਂ ਮੰਨੇ ਜਾ ਸਕਦੇ ਕਿ ਉਹ ਕੰਪਿਊਟਰ ਨੇ ਕੱਢੇ ਹਨ। ਕੰਪਿਊਟਰ ਤਾਂ ਅੰਨ੍ਹੀ ਦੇ ਪੀਸਣ ਦੀ ਤਰ੍ਹਾਂ ਹੈ, ਉਸ ਦਾ ਕੁੱਤੇ ਦੇ ਖ਼ਾਣ ਜਾਂ ਨਾ ਖ਼ਾਣ ਨਾਲ ਕੋਈ ਵਾਸਤਾ ਨਹੀਂ।

ਜੇ ਅਜਿਹਾ ਕੰਪਿਊਟਰ ਸਾਫ਼ਟਵੇਅਰ ਕੰਪਿਊਟਰ ਵਿੱਚ ਪਾ ਦਿੱਤਾ ਜਾਵੇ ਜਿਹੜਾ 2+2=3 ਦੇ ਸਿਧਾਂਤ ਤੇ ਬਣਿਆ ਹੋਵੇ ਤਾਂ ਉਹ ਸਾਰਾ ਹਿਸਾਬ ਕਿਤਾਬ ਉਸੇ ਤਰ੍ਹਾਂ ਕਰਦਾ ਰਹੇਗਾ। ਉਹ ਆਪਣੇ ਤੌਰ ਤੇ ਨਾ ਇਹ ਜਾਣ ਸਕਦਾ ਹੈ ਤੇ ਨਾ ਹੀ ਕਹਿ ਸਕਦਾ ਹੈ ਕਿ 2+2 ਤਾਂ 4 ਹੁੰਦੇ ਹਨ। ਕੰਪਿਊਟਰ ਲਈ ਤਾਂ ਉਹ ਹੀ ਸੱਚਾਈ ਹੈ ਜਿਸ ਤਰ੍ਹਾਂ ਦਾ ਉਸ ਵਿੱਚ ਸਾਫ਼ਟਵੇਅਰ ਹੈ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਕੰਪਿਊਟਰ ਵਿੱਚੋਂ ਕੱਢੀ ਕੁੰਡਲੀ ਜਾਂ ਕੰਪਿਊਟਰ ਦੁਆਰਾ ਦੱਸਿਆ ਭਵਿੱਖ਼ ਨਾ ਤਾਂ ਕਿਸੇ ਤਰ੍ਹਾਂ ਵਿਗਿਆਨ ਹੈ ਤੇ ਨਾ ਹੀ ਇਲੈੱਕਟ੍ਰਾਨਿਕਸ ਦੁਆਰਾ ਦੱਸਿਆ ਗਿਆ ਭਵਿੱਖ਼ ਹੈ। ਇਹ ਤਾਂ,'ਹਿਜ਼ ਮਾਸਟਰਜ਼ ਵਾਇਸ' ਹੈ- ਜਿਹੋ ਜਿਹਾ ਗਾਣਾ ਭਰੋਗੇ, ਉਹੋ ਜਿਹਾ ਹੀ ਸੁਣੋਗੇ ਜਿਵੇਂ ਸੌ ਵੇਦ ਮੰਤਰਾਂ ਦੇ ਕਹਿਣ ਤੇ ਵੀ ਮਿੱਟੀ ਦਾ ਘੜਾ (ਘਣ) ਕੱਪੜਾ ਨਹੀਂ ਬਣ ਸਕਦਾ, ਉਸੇ ਤਰ੍ਹਾਂ ਇੱਕ ਦੀ ਥਾਂ ਭਾਵੇਂ 100 ਕੰਪਿਊਟਰ ਵੀ ਕਿਉਂ ਨਾ ਭਵਿੱਖ਼ ਦੱਸਣ, ਜੋਤਿਸ਼ ਜਾਂ ਕੰਪਿਊਟਰ ਜੋਤਿਸ਼ ਵਿਗਿਆਨ ਨਹੀਂ ਬਣ ਸਕਦਾ।

ਅੰਕ: ਸਤੰਬਰ-ਅਕਤੂਬਰ 2009

## ਕੱਟਾ, ਚੇਲਾ ਤੇ ਪੁਲਿਸ



ਅਵਤਾਰ ਗੋਂਦਾਰਾ

ਪਿੰਡ ਬੁਰਜ ਜਵਾਹਰ ਸਿੰਘ ਵਾਲਾ ਦਾ ਇੱਕ ਜਿਮੀਂਦਾਰ, ਸਵੇਰੇ-ਸਵੇਰੇ ਜਦੋਂ ਆਪਣੇ ਵਾੜੇ ਵਿੱਚ ਪਸ਼ੂ ਢਾਂਡੇ ਨੂੰ ਪੱਠੇ ਪਾਉਣ ਗਿਆ ਤਾਂ ਉੱਥੇ ਕਿੱਲੇ ਨਾਲ ਬੱਝੇ ਇੱਕ ਕੌਤਕੀ ਕੱਟੇ ਨੂੰ ਦੇਖ ਕੇ ਥਾਉਂ ਹਿੱਲ ਗਿਆ। ਕੱਟੇ ਦੇ ਗਲ ਫੁੱਲਾਂ ਦਾ ਹਾਰ, ਮੱਥੇ ਉੱਪਰ ਸੰਧੂਰ ਅਤੇ ਉੱਪਰ ਫੁਲਕਾਰੀ ਦਿੱਤੀ ਗਈ ਸੀ। ਕੱਟੇ ਨੂੰ ਵਾੜੇ ਵਿੱਚ ਛੱਡ ਕੇ ਉਸ ਨੇ ਪੰਚਾਇਤ ਦਾ 'ਕੱਠ ਮਾਰਿਆ ਅਤੇ ਪਲਾਂ ਵਿੱਚ ਹੀ ਲੋਕ ਉੱਥੇ ਇਕੱਠੇ ਹੋ ਗਏ। ਵਿੱਚੋਂ ਬਹੁਤੇ ਸਾਰੇ ਕਿਸੇ ਵਾਪਰਨ ਵਾਲੀ ਮਾੜੀ ਘਟਨਾ ਦੇ ਫਰਜੀ ਡਰ ਨਾਲ ਭਰ ਗਏ। ਪਿਛਲੇ ਵਰ੍ਹੇ ਫਸਲਸ ਨੂੰ ਗੜ੍ਹੇਮਾਰ ਹੋਈ ਸੀ ਤੇ ਇਸ ਵਾਰ ਵੀ ਕੁਝ ਮਾੜਾ ਭਾਣਾ ਵਰਤਾਣ ਲਈ ਇਹ ਕੱਟਾ ਆ ਬਹੁੜਿਆ ਸੀ।

ਖੈਰ ਇਕੱਠ ਵਿੱਚੋਂ ਇੱਕ ਸਿਆਣੇ ਬੰਦੇ ਨੇ ਸਲਾਹ ਦਿੱਤੀ ਕਿ ਕੱਟ ਖੋਲ੍ਹ ਦਿਓ, ਜਿਸ ਦਾ ਹੋਇਆ ਆਪੇ ਉਸ ਦੇ ਘਰ ਜਾਊ। ਇਸ ਤਰ੍ਹਾਂ ਹੀ ਕੱਟੇ ਨੂੰ ਬੰਨ੍ਹਣ ਵਾਲੇ ਦਾ ਕੋਈ ਥਹੁ ਪਤਾ ਲੱਗ ਸਕੇਗਾ। ਕੱਟਾ ਖੋਲ੍ਹ ਦਿੱਤਾ ਗਿਆ, ਪੰਚਾਇਤ ਅਤੇ ਵਹੀਰ ਕੱਟੇ ਦੇ ਮਗਰ-ਮਗਰ ਹੋ ਤੁਰੀ। ਕੱਟਾ ਤੁਰਦਾ-ਤੁਰਾਉਂਦਾ ਪਿੰਡ ਬੰਬੀਹਾ ਭਾਈ ਦੇ ਕਪੂਰ ਸਿੰਘ ਦੇ ਘਰ ਜਾ ਵੜਿਆ ਜਿੱਥੇ ਬਧਨੀ ਕਲਾਂ ਦਾ ਚੇਲਾ ਨਛੱਤਰ ਸਿੰਘ ਹੁਣੇ ਹੁਣੇ ਦੀਵਾਨ ਲਾ ਕੇ ਹਟਿਆ ਸੀ। ਗੁੱਸੇ ਨਾਲ ਭਰੀ ਪੰਚਾਇਤ ਨੇ ਉੱਥੇ ਵਾਵੇਲਾ ਖੜ੍ਹਾ ਕੀਤਾ ਅਤੇ ਇਕੱਠ ਬੱਠ ਗਿਆ, ਬੰਬੀਹੇ ਦੀ ਪੰਚਾਇਤ ਵੀ ਆ ਗਈ।

ਬੁਰਜਾਂ ਵਾਲੀ ਪੰਚਾਇਤ ਕਹਿੰਦੀ, ਕਿ ਤੁਸੀਂ ਕੱਟਾ ਇਸ ਕਰਕੇ ਸਾਡੇ ਪਿੰਡ ਛੱਡਿਆ ਹੈ ਕਿ ਇਸ ਵਾਰ ਗੜੇ ਤੁਹਾਡੇ ਪਿੰਡ ਦੀ ਬਜਾਏ ਸਾਡੀ ਫਸਲ ਦਾ ਨੁਕਸਾਨ ਕਰਨ। ਜਦ ਕਿ ਬੰਬੀਹੇ ਦੀ ਪੰਚਾਇਤ ਅਜਿਹੀ ਕਿਸੇ ਗੱਲ ਤੋਂ ਇਨਕਾਰ ਕਰਦੀ ਰਹੀ। ਕਾਫ਼ੀ ਤੂੰ-ਤੂੰ, ਮੈਂ-ਮੈਂ ਬਾਅਦ ਅਸਲ ਗੱਲ ਇਹ ਨਿੱਕਲੀ ਕਿ ਕਪੂਰ ਸਿੰਘ ਦੀ ਸ਼ਾਦੀ ਸ਼ੁਦਾ ਲੜਕੀ ਅਖੌਤ ਭੂਤਾਂ ਤੋਂ ਪੀੜਤ ਸੀ ਤੇ ਨਛੱਤਰ ਸਿੰਘ ਚੇਲੇ ਨੇ ਉਸ ਨੂੰ ਠੀਕ ਕਰਨ ਲਈ 1200/- ਲੈਣੇ ਸਨ। ਜਿਸ ਵਿੱਚੋਂ 700/-ਉਸਨੇ ਨਕਦ ਲਿਆ ਦਿੱਤੇ ਅਤੇ 500/- ਬਾਅਦ ਵਿੱਚ ਲੈਣਾ ਸੀ। ਉਸ ਨੇ ਕੁੜੀ ਤੋਂ 'ਔਲੀ ਟਾਲਣ' ਲਈ ਇੱਕ ਮੰਤਰਿਆ ਕੱਟਾ ਨਾਲ ਦੇ ਪਿੰਡ ਦੀ ਜੂਹ ਵਿੱਚੋਂ ਛੱਡਣ ਲਈ ਆਖਿਆ। ਪਰ ਘਰ ਵਾਲੇ ਕੱਟਾ ਜੂਹ ਵਿੱਚ ਛੱਡਣ ਦੀ ਬਜਾਏ ਖੁੱਲ੍ਹੇ ਵਾੜੇ ਵਿੱਚ ਬੰਨ੍ਹ ਆਏ। ਇਹ ਗੱਲ ਸਾਹਮਣੇ ਆਉਣ 'ਤੇ ਚੇਲੇ ਨਛੱਤਰ ਸਿੰਘ ਨੂੰ ਫੜ ਕੇ ਦੋਨਾਂ ਪਿੰਡਾਂ ਦੀ ਪੰਚਾਇਤ ਨੇ ਮਾਂਜਾ ਫੇਰਿਆ ਅਤੇ ਫੇਰ ਉਸ ਨੂੰ ਹੋਰ ਸਬਕ ਸਿਖਾਉਣ ਲਈ ਪੁਲਿਸ ਥਾਣਾ ਸਦਰ ਕੋਟਕਪੂਰਾ ਦੇ ਹਵਾਲੇ ਕਰ ਦਿੱਤਾ।

**ਫਿਰ ਪੁਲਿਸ ਨੇ ਆਪਣੀ ਤਾਂਤਰਿਕ ਕਲਾ ਦਿਖਾਈ:**

'ਭੂਤਾਂ' ਨੂੰ ਫੜਨ ਵਾਲੇ ਚੇਲੇ ਅਤੇ 'ਦੋਸ਼ੀਆਂ' ਨੂੰ ਫੜਣ ਵਾਲੀ ਪੁਲਿਸ ਵਿਚਾਲੇ ਜੋ ਕੁਝ ਵਾਪਰਿਆ ਉਹ ਵੀ ਕਿਸੇ ਕੌਤਕ ਤੋਂ ਘੱਟ ਨਹੀਂ ਸੀ। ਜਿਸ ਢੰਗ ਨਾਲ ਸਾਡੀ ਪੁਲਿਸ ਦੋਸ਼ੀਆਂ ਪਾਸੋਂ ਅਫੀਮ, ਸ਼ਰਾਬ ਅਤੇ ਨਜਾਇਜ਼ ਹਥਿਆਰ ਬਰਾਮਦ ਕਰਦੀ ਹੈ, ਉਸ ਕਲਾ ਨਾਲ ਤਾਂ ਵੱਡੇ-ਵੱਡੇ ਜਾਦੂਗਰ ਵੀ ਪੈਦਾ ਨਹੀਂ ਕਰ ਸਕਦੇ। ਇਹੀ ਕੁਝ ਨਛੱਤਰ ਸਿੰਘ ਚੇਲੇ ਨਾਲ ਵਾਪਰਿਆ। ਜਿਵੇਂ ਉਹ ਮਾਨਸਿਕ ਰੋਗੀਆਂ ਜਾਂ ਅੰਧ-ਵਿਸ਼ਵਾਸੀ ਲੋਕਾਂ ਦੇ ਭੂਤ ਕੱਢਦਾ ਸੀ, ਉਵੇਂ ਪੁਲਿਸ ਨੇ ਉਸ ਦੇ ਝੋਲੇ ਵਿੱਚ ਅਫੀਮ ਕੱਢ ਲਈ। ਪੁਲਿਸ ਵੱਲੋਂ ਸ੍ਰੀ ਬਲਦੇਵ ਸਿੰਘ ਚੀਫ਼ ਜੁਡੀਸ਼ੀਅਲ ਮੈਜਿਸਟ੍ਰੇਟ ਫਰੀਦਕੋਟ ਦੀ ਅਦਾਲਤ ਵਿੱਚ ਬਿਆਨ ਦਿੱਤਾ ਗਿਆ ਕਿ "ਮਿਤੀ 28-09-1984 ਨੂੰ ਗਸ਼ਤ ਕਰਦੇ ਹੋਏ ਜਦ ਪਿੰਡ ਬੁਰਜ ਜਵਾਹਰ ਸਿੰਘ ਵਾਲਾ ਪੁੱਜੇ ਤਾਂ ਅੱਡੇ ਦੇ ਨਜ਼ਦੀਕ ਦੋਸ਼ੀ (ਨਛੱਤਰ ਸਿੰਘ ਚੇਲਾ) ਹਾਜ਼ਰ ਆਦਲਤ ਖੜ੍ਹਾ ਸੀ, ਜਿਸ ਦੇ ਖੱਬੇ ਹੱਥ ਵਿੱਚ ਝੋਲਾ ਫੜਿਆ ਹੋਇਆ ਸੀ। ਜਦ ਦੋਸ਼ੀ ਨੇ ਸਾਨੂੰ ਦੇਖਿਆ ਤਾਂ ਅੱਡੇ ਓਹਲੇ ਹੋ ਗਿਆ। ਸ਼ੱਕ ਦੀ ਬਿਨਾਂ 'ਤੇ ਕਾਬੂ ਕੀਤਾ, ਉਸ ਦਾ ਨਾਮ ਪਤਾ ਪੁੱਛਿਆ ਅਤੇ ਹਸਬ ਜਾਬਤਾ ਤਲਾਸ਼ੀ ਲਈ, ਦੋਸ਼ੀ ਦੇ ਹੱਥ ਵਿੱਚ ਫੜੇ ਝੋਲੇ ਵਿੱਚੋਂ ਮੋਮੀ ਕਾਗਜ਼ ਵਿੱਚ ਲਪੇਟੀ ਅਫੀਮ ਬਰਾਮਦ ਹੋਈ ਜੋ ਤੋਲਣ 'ਤੇ ਸਵਾ ਕਿੱਲੋਂ ਹੋਈ.........।"

ਚੇਲੇ ਵੱਲੋਂ ਕੇਸ ਦੌਰਾਨ ਸਫ਼ਾਈ ਧਿਰ ਦੇ ਵਕੀਲ ਜੇ.ਐੱਸ. ਬਰਾੜ ਅਤੇ ਦਰਸ਼ਨ ਗਰੇਵਾਲ ਨੇ ਦੱਸਿਆ ਕਿ ਚੇਲਾ ਪੇਸ਼ੀਆਂ ਭੁਗਤਣ ਦੌਰਾਨ ਬਹੁਤ ਡਰਿਆ ਹੋਇਆ ਸੀ ਅਤੇ ਉਸ ਦੀ ਗੈਬੀ ਸ਼ਕਤੀ ਦੀ ਤਾਕਤ ਕਿਤੇ ਵੀ ਦਿਸਦੀ ਨਹੀਂ ਸੀ। ਆਖਿਰ ਜਦੋਂ ਚੇਲੇ ਨੇ ਅੱਗੇ ਤੋਂ ਕੱਟੇ ਵਰਗੀ ਕਰਤੂਤ ਨਾ ਕਰਨ ਦਾ ਵਾਅਦਾ ਕੀਤਾ ਤਾਂ ਗੁਰਮੇਲ ਸਿੰਘ ਸਰਪੰਚ ਬੰਬੀਹਾ ਭਾਈ ਨੂੰ ਬਤੌਰ ਸਫ਼ਾਈ ਦੇ ਗਵਾਹ ਦੇ ਭੁਗਤਾਇਆ ਗਿਆ ਅਤੇ ਅਸਲੀ ਗੱਲ ਨਿੱਕਲਣ 'ਤੇ ਅਦਾਲਤ ਨੇ ਉਸ ਨੂੰ ਬਰੀ ਕਰ ਦਿੱਤਾ।

ਜੁਲਾਈ, 1987





## ਭ੍ਰਿਸ਼ਟਾਚਾਰ ਦਾ ਵਰਤਾਰਾ



ਹੇਮ ਰਾਜ ਸਟੈਨੋ

ਅੱਜ ਕੱਲ ਭ੍ਰਿਸ਼ਟਾਚਾਰ ਦੇ ਚਰਚੇ ਜ਼ੋਰਾਂ 'ਤੇ ਹਨ। ਇਸ ਲਿਖਤ ਰਾਹੀਂ ਇਸ ਵਰਤਾਰੇ ਦੇ ਵੱਖੋ-ਵੱਖਰੇ ਪਹਿਲੂਆਂ 'ਤੇ ਵਿਚਾਰ ਕਰਦਿਆਂ ਇਸਦੇ ਖਾਤਮੇ ਦਾ ਸਹੀ ਹੱਲ ਪੇਸ਼ ਕਰਨ ਜਾ ਰਹੇ ਹਾਂ।

ਭ੍ਰਿਸ਼ਟਾਚਾਰ ਹੁੰਦਾ ਕੀ ਹੈ? ਕੋਈ ਵੀ ਕਰਮ ਜਾਂ ਕਮਾਇਆ ਧਨ-ਦੌਲਤ ਦਾ ਉਹ ਢੰਗ ਭ੍ਰਿਸ਼ਟਾਚਾਰ ਹੈ ਜਿਹੜਾ ਨਿਰਮਲ (**without impurity**) ਨਾ ਹੋ ਕੇ ਗਲਤ ਢੰਗ-ਤਰੀਕਿਆਂ ਨਾਲ ਕੀਤਾ ਜਾਂ ਕਮਾਇਆ ਗਿਆ ਹੋਵੇ। ਸੋ ਭ੍ਰਿਸ਼ਟਾਚਾਰ ਦਾ ਅਰਥ ਕੇਵਲ ਰਿਸ਼ਵਤ ਲੈਣ ਤੱਕ ਹੀ ਸੀਮਤ ਨਹੀਂ ਹੈ। ਇਸ ਵਿੱਚ ਗੁਣਾਂ-ਔਗੁਣਾਂ ਨੂੰ ਆਧਾਰ ਨਾ ਬਣਾਉਂਦਿਆਂ ਕਿਸੇ ਨੂੰ ਪਹੁੰਚਾਇਆ ਲਾਭ, ਕਿਸੇ ਵੱਲੋਂ ਵੀ ਕੰਮ ਕਰਨ ਜਾਂ ਕਰਵਾਉਣ ਲਈ ਬੇਨਿਯਮੀਆਂ ਕਰਨਾ, ਆਪਣੇ ਹਿਤਾਂ ਲਈ ਦੂਸਰੇ ਦੇ ਹਿਤਾਂ ਦੀ ਬਲੀ ਦੇ ਕੇ ਕੰਮ ਕਢਵਾਉਣਾ, ਡਿਊਟੀ ਤੋਂ ਗੈਰ-ਹਾਜ਼ਰ ਰਹਿਣਾ, ਅਹੁਦੇ ਦੀ ਦੁਰਵਰਤੋਂ ਕਰਦਿਆਂ ਆਪਣਿਆਂ ਨੂੰ ਨਜ਼ਾਇਜ਼ ਲਾਭ ਪਹੁੰਚਾਉਣਾ, ਆਦਿ ਵੀ ਸ਼ਾਮਲ ਹੈ; ਭਾਵ ਭ੍ਰਿਸ਼ਟਾਚਾਰ ਦੇ ਕਿੰਨੇ ਹੀ ਰੂਪ ਹਨ। ਪਰ ਅਸੀਂ ਛੋਟੇ ਪੱਧਰ ਦੇ ਭ੍ਰਿਸ਼ਟਾਚਾਰ ਨੂੰ ਛੱਡਕੇ ਵੱਡੇ ਪੱਧਰ ਦੇ ਭ੍ਰਿਸ਼ਟਾਚਾਰ ਬਾਰੇ ਹੀ ਗੱਲ ਕਰਾਂਗੇ।

ਭ੍ਰਿਸ਼ਟਾਚਾਰ ਅਤੇ ਘੁਟਾਲਿਆਂ ਦੇ ਕੁੱਝ ਨਮੂਨੇ। 1980 ਦਾ ਬੋਫਰਜ਼ ਤੋਪ ਘੁਟਾਲਾ, 2005 ਵਿੱਚ 18978 ਕਰੋੜ ਦਾ ਸਕੋਰਪੀਨ ਸਬ-ਮੈਰਾਈਨ ਘੁਟਾਲੇ, 2006 ਵਿੱਚ 1500 ਕਰੋੜ ਦਾ ਪੰਜਾਬ ਦਾ ਸਿਟੀ ਸੈਂਟਰ ਘੁਟਾਲਾ, 2008-09 ਵਿੱਚ ਪੂਨੇ ਦੇ ਅਰਬਪਤੀ ਹਸਨ ਅਲੀ ਖਾਨ ਦਾ 5000 ਕਰੋੜ ਦਾ ਟੈਕਸ ਚੋਰੀ ਘੁਟਾਲਾ, 5000 ਕਰੋੜ ਦਾ ਫੌਜੀ ਰਾਸ਼ਨ ਚੋਰੀ ਘੁਟਾਲਾ, 7000 ਕਰੋੜ ਦਾ ਉੜੀਸਾ ਖਾਣ ਘੁਟਾਲਾ, ਪੈਸੇ ਲੈ ਕੇ ਸੰਸਦ 'ਚ ਸਵਾਲ ਪੁੱਛਣ ਦਾ ਭ੍ਰਿਸ਼ਟਾਚਾਰ, 2010 ਵਿੱਚ ਰਾਸ਼ਟਰ ਮੰਡਲ ਖੇਡਾਂ ਦਾ ਘੁਟਾਲਾ, ਏ.ਰਾਜਾ ਦਾ 1ਅਰਬ 76 ਲੱਖ ਦਾ 2-ਜੀ ਸਪੈਕਟਰਮ ਮਹਾਂ-ਘੁਟਾਲਾ ਹੋਏ।

ਇਸਤੋਂ ਇਲਾਵਾ ਕਾਲਾ ਧਨ ਵੀ ਇਸੇ ਵਿੱਚ ਸ਼ਾਮਲ ਹੈ। ਕਾਲੇ ਧਨ ਵਿੱਚ ਰੁਪੈ-ਪੈਸੇ ਭਾਵ ਕਰੰਸੀ ਹੀ ਸ਼ਾਮਲ ਨਹੀਂ ਹੁੰਦੀ, ਇਸ ਵਿੱਚ ਸੋਨਾ, ਚਾਂਦੀ, ਹੀਰੇ-ਜਵਾਹਰਾਤ ਵੀ ਸ਼ਾਮਲ ਹੁੰਦੇ ਹਨ। ਕਾਲੇ ਧਨ ਦਾ ਮਤਲਬ ਇਹ ਨਹੀਂ ਹੁੰਦਾ ਹੈ ਕਿ ਇਸ ਦਾ ਰੰਗ ਕਾਲਾ ਹੁੰਦਾ ਹੈ। ਰੰਗ ਤਾਂ ਉਸਦਾ ਦੂਸਰੀ ਕਰੰਸੀ ਜਾਂ ਧਾਤ ਵਰਗਾ ਹੀ ਹੁੰਦਾ ਹੈ। ਕਾਲਾ ਧਨ ਇਸਨੂੰ ਇਸ ਲਈ ਕਿਹਾ ਜਾਂਦਾ ਹੈ ਕਿ ਇਸ 'ਤੇ ਕਾਨੂੰਨ ਅਨੁਸਾਰ ਜੋ ਟੈਕਸ ਤਾਰਨਾ ਬਣਦਾ ਹੈ ਉਹ ਤਾਰਿਆ ਨਹੀਂ ਗਿਆ ਹੁੰਦਾ। ਇਹ ਟੈਕਸ ਦੇਸ਼ ਦੇ ਖਜ਼ਾਨੇ ਵਿੱਚ ਜਮ੍ਹਾਂ ਹੋਣਾ ਹੁੰਦਾ ਹੈ। ਪਰ ਟੈਕਸ ਨਾ ਦੇਣ ਭਾਵ ਟੈਕਸ ਚੋਰੀ ਨਾਲ ਦੇਸ਼ ਦੇ ਖਜ਼ਾਨੇ ਨੂੰ ਘਾਟਾ ਪੈਂਦਾ ਹੈ। ਬਸ, ਸਮਾਜ ਅਤੇ ਕਾਨੂੰਨ ਤੋਂ ਛੁਪਾਕੇ ਰੱਖੇ ਗਏ ਇਸ ਧਨ ਨੂੰ ਕਾਲਾ ਧਨ ਕਿਹਾ ਜਾਂਦਾ ਹੈ।

ਗਲੋਬਲ ਫਾਈਨੈਂਸ਼ੀਅਲ ਇੰਟੈਗ੍ਰਟੀ (ਜੀ.ਐਫ.ਆਈ.) ਦੇ ਇੱਕ ਸਰਵੇਖਣ ਅਨੁਸਾਰ 1948 ਤੋਂ 2008 ਤੱਕ ਭਾਰਤ ਦੀ 20,556 ਅਰਬ ਰੁਪੈ ਦੀ ਪੂੰਜੀ ਕਾਲੇ ਧਨ ਵਿੱਚ ਤਬਦੀਲ ਹੋ ਗਈ। ਇਹ ਰਕਮ ਕੁੱਲ ਵਿਦੇਸ਼ੀ ਕਰਜੇ 10350 ਅਰਬ ਰੁਪੈ ਤੋਂ ਦੁੱਗਣੀ ਹੈ। ਹੁਣੇ ਹੁਣੇ ਇਹ ਰਿਪੋਰਟਾਂ ਵੀ ਪ੍ਰਕਾਸ਼ਿਤ ਹੋਈਆਂ ਹਨ ਕਿ ਕੇਵਲ ਸਵਿਜ਼ਰਲੈਂਡ (ਸਵਿੱਸ) ਦੇ ਬੈਂਕਾਂ ਵਿੱਚ ਹੀ ਸਾਡੇ ਦੇਸ਼ ਦੇ ਪੂੰਜੀਪਤੀਆਂ ਦਾ 64064 ਅਰਬ ਰੁਪੈ ਦਾ ਕਾਲਾ ਧਨ ਲੁਕੋਇਆ ਪਿਆ ਹੈ। ਸੋ ਇਹ ਘੁਟਾਲੇ-ਭ੍ਰਿਸ਼ਟਾਚਾਰ-ਕਾਲਾ ਧਨ ਦਿਨੋਂ-ਦਿਨ ਵਧਦੇ ਤੁਰੇ ਜਾ ਰਹੇ ਹਨ।

**ਕੌਣ ਕਰ ਰਿਹਾ ਹੈ?**

ਇਹ (ਕੁ) ਕਰਮ ਅੱਡੇ 'ਤੇ ਮੱਕੀ ਦੀਆਂ ਛੱਲੀਆਂ ਭੁੰਨਕੇ ਵੇਚਣ ਵਾਲਾ ਜਾਂ ਆਮ ਮਜ਼ਦੂਰ-ਕਿਸਾਨ ਤਾਂ ਕਰ ਨਹੀਂ ਸਕਦਾ। ਇਸੇ ਕਰਕੇ ਇਸ ਆਬਾਦੀ ਵਿੱਚੋਂ ਇਸ ਦਸ-ਨੰਬਰੀਆ ਲਿਸਟ ਵਿੱਚ ਕਦੇ ਕੋਈ ਨਾਮ ਵੀ ਨਹੀਂ ਆਇਆ। ਇਹ ਸਭ ਕੁੱਝ ਸਿਆਸੀ ਨੇਤਾ, ਅਫਸਰਸ਼ਾਹ, ਵੱਡੇ-ਵੱਡੇ ਵਪਾਰੀ, ਭੂ-ਮਾਫੀਆ, ਵੱਡੇ-ਵੱਡੇ ਦਲਾਲ ਅਤੇ ਹੋਰ ਵੱਡੇ-ਵੱਡੇ ਘਰਾਣੇ ਹੀ ਕਰ ਸਕਦੇ ਹਨ ਅਤੇ ਕਰ ਰਹੇ ਹਨ। ਇਸੇ ਕਰਕੇ ਲੁੱਟ-ਖਸੁੱਟ ਅਤੇ ਭ੍ਰਿਸ਼ਟਾਚਾਰ ਦੇ ਇਨ੍ਹਾਂ ਢੰਗ-ਤਰੀਕਿਆਂ ਰਾਹੀਂ ਸਾਡੇ ਦੇਸ਼ ਦੇ ਪੂੰਜੀਪਤੀਆਂ ਕੋਲ ਪੂੰਜੀ ਇਕੱਤਰ ਹੁੰਦੀ ਗਈ, ਹੁੰਦੀ ਰਹੇਗੀ। ਪੂੰਜੀ ਦੇ ਇਕੱਤਰੀਕਰਨ ਦਾ ਟੇਬਲ ਹੈ:

**1990 ਤੋਂ 2009 ਤੱਕ ਕੁੱਝ ਧਨ ਕੁਬੇਰਾਂ ਦੇ ਵਧੇ ਅਸਾਸਿਆਂ (ਕੁੱਲ ਸੰਪਤੀ) 'ਤੇ ਇੱਕ ਨਜ਼ਰ:**

| ਕੰਪਨੀ ਦਾ ਨਾਂ | 1990 (ਕਰੋੜਾਂ ਵਿੱਚ) | 2009 (ਕਰੋੜਾਂ ਵਿੱਚ) |
|---|---|---|
| 1.ਅੰਬਾਨੀ | 3241 | 42,25,181 |
| 2.ਟਾਟਾ | 6851 | 2,30,827 |
| 3.ਜਿੰਦਲਜ਼ | –– | 56,937 |
| 4.ਐਲ ਐਂਡ ਟੀ | 1130 | 44,544 |
| 5.ਮਹਿੰਦਰਾ | 620 | 38,363 |
| 6.ਜੈ ਪ੍ਰਕਾਸ਼ | 484 | 25,202 |
| 7.ਟੀ.ਡੀ.ਐਸ. | 929 | 21,267 |

ਹੁਣ ਦੇਖਦੇ ਹਾਂ ਕਿ ਇਸ ਦਾ ਸਮਾਜ 'ਤੇ ਕੀ ਅਸਰ ਪੈਂਦਾ ਹੈ?

**ਸਮਾਜ 'ਤੇ ਪੈਂਦੇ ਅਸਰ:** ਇਸ ਵਰਤਾਰੇ ਦੇ ਸਾਡੇ ਸਮਾਜ 'ਤੇ ਪੈਣ ਵਾਲੇ ਮੋਟੇ-ਮੋਟੇ ਅਸਰਾਂ ਦੀ ਨਿਸ਼ਾਨਦੇਹੀ ਕਰਦੇ ਹਾਂ।

**ਨੰਬਰ ਇੱਕ:** ਪੂੰਜੀ ਦੇ ਕੁੱਝ ਹੱਥਾਂ ਵਿੱਚ ਇਕੱਠੀ ਹੋ ਜਾਣ ਨਾਲ ਸਮਾਜ ਵਿੱਚ ਅਮੀਰੀ ਅਤੇ ਗਰੀਬੀ ਦਾ ਪਾੜਾ ਵਧਦਾ ਹੈ। ਜਿਵੇਂ ਸਾਡੇ ਦੇਸ਼ ਵਿੱਚ ਵਾਪਰ ਰਿਹਾ ਹੈ। ਮਿਸਾਲ ਵਜੋਂ ਸਾਲ 2010 ਦੇ ਅੰਤ ਤੱਕ ਸਾਡੇ ਦੇਸ਼ 'ਚ ਅਰਬਪਤੀਆਂ ਦੀ ਗਿਣਤੀ 55 ਹੋ ਗਈ ਹੈ। ਦੂਸਰੇ ਪਾਸੇ 20 ਰੁਪੈ ਰੋਜ਼ਾਨਾ ਦੀ ਆਮਦਨ ਵਾਲਿਆਂ ਦੀ ਗਿਣਤੀ ਵਧਕੇ 80 ਕਰੋੜ ਤੱਕ ਪਹੁੰਚ ਗਈ ਹੈ ਭਾਵ ਇੱਕ ਪਾਸੇ ਅਰਬਪਤੀਆਂ ਦੀ ਗਿਣਤੀ ਵਧ ਰਹੀ ਹੈ, ਦੂਸਰੇ ਪਾਸੇ ਗਰੀਬੀ 'ਚ ਰਹਿ ਰਹੇ ਲੋਕਾਂ ਦੀ।

**ਨੰਬਰ ਦੋ:** ਜਿੰਨੇ ਘੁਟਾਲਿਆਂ-ਭ੍ਰਿਸ਼ਟਚਾਰ-ਕਾਲੇ ਧਨ ਦਾ ਜ਼ਿਕਰ ਕੀਤਾ ਗਿਆ ਹੈ ਇਨ੍ਹਾਂ ਦੀ ਬਣਦੀ ਰਕਮ ਨਾਲ ਕਿਸਾਨਾਂ ਮਜ਼ਦੂਰਾਂ ਦੇ ਸਾਰੇ ਕਰਜ਼ੇ ਮੁਆਫ ਕੀਤੇ ਜਾ ਸਕਦੇ ਹਨ। ਜੇਕਰ ਬਾਹਰਲੇ ਦੇਸ਼ਾਂ ਦੇ ਬੈਂਕਾਂ ਵਿੱਚ ਪਿਆ ਕਾਲਾ ਧਨ ਦੇਸ਼ ਵਾਪਸ ਲਿਆਂਦਾ ਜਾਵੇ ਤਾਂ ਸਾਡੇ ਦੇਸ਼ ਜ਼ਿੰਮੇ ਜਿਹੜਾ ਵਿਦੇਸ਼ੀ ਕਰਜਾ ਹੈ ਉਸ ਤੋਂ ਸੁਰਖ਼ੁਰੂ ਹੋਕੇ ਵੀ ਸਾਡੇ ਕੋਲ ਧਨ ਬਚ ਜਾਵੇਗਾ। ਇਸ ਕਾਲੇ ਧਨ ਨੂੰ ਵਾਪਿਸ ਲਿਆਉਣ 'ਤੇ ਘੱਟੋ-ਘੱਟ ਤੀਹ ਸਾਲਾਂ ਤੱਕ ਦੇਸ਼ ਵਿੱਚ ਕਿਸੇ ਕਿਸਮ ਦਾ ਕੋਈ ਟੈਕਸ ਲਾਉਣ ਦੀ ਲੋੜ ਨਹੀਂ ਪਵੇਗੀ। ਜਾਂ ਜੇਕਰ 90 ਕਰੋੜ ਲੋਕਾਂ ਵਿੱਚ ਇਹ ਰਕਮ ਵੰਡਣੀ ਹੋਵੇ ਤਾਂ ਹਰੇਕ ਨੂੰ ਲੱਖ-ਲੱਖ ਰੁਪਿਆ ਦਿੱਤਾ ਜਾ ਸਕਦਾ ਹੈ। ਪਰ ਹੁਣ ਇਹ ਪੂੰਜੀ ਲੋੜਵੰਦਾਂ ਨੂੰ ਕੋਈ ਰਾਹਤ ਨਹੀਂ ਦਿੰਦੀ।

**ਨੰਬਰ ਤਿੰਨ:** ਕਾਲਾ ਧਨ ਲੁਕ ਜਾਂਦਾ ਹੈ। ਜ਼ਿਕਰ ਕੀਤੇ ਗਏ ਅੰਕੜਿਆਂ 'ਤੇ ਜੇਕਰ ਝਾਤ ਪਾਈਏ ਤਾਂ ਦੇਖਿਆ ਜਾ ਸਕਦਾ ਹੈ ਕਿ ਇਸ ਧਨ ਨਾਲ ਕਿੰਨੇ ਹੀ ਕਾਰਖਾਨੇ ਲਗਾਏ ਜਾ ਸਕਦੇ ਸਨ। ਪਰ ਹੁਣ ਇਸ ਦੀ ਵਰਤੋਂ ਉਪਜਾਊ ਕੰਮਾਂ ਵਿੱਚ ਨਾ ਹੋਣ ਕਰਕੇ ਨਾ ਤਾਂ ਇਹ ਰੁਜ਼ਗਾਰ ਵਿੱਚ ਅਤੇ ਨਾ ਹੀ ਪੈਦਾਵਾਰ ਵਿੱਚ ਵਾਧਾ ਕਰਨ ਦਾ ਰੋਲ ਨਿਭਾਉਂਦਾ ਹੈ।

**ਨੰਬਰ ਚਾਰ:** ਅਮੀਰਾਂ ਦੀ ਫਜ਼ੂਲ-ਖਰਚੀ ਵਿੱਚ ਵਾਧਾ ਹੁੰਦਾ ਹੈ। 31 ਅਕਤੂਬਰ, 2010, ਦੇ ਹਿੰਦੀ 'ਚ ਛਪਦੇ ਅਖਬਾਰ, ਦੈਨਿਕ ਜਾਗਰਣ ਨੇ ਇੱਕ ਖਬਰ ਪ੍ਰਕਾਸ਼ਿਤ ਕੀਤੀ ਕਿ "ਇਸ ਸਾਲ ਫਿਰ ਲੁਧਿਆਣੇ ਦੇ ਇੱਕ ਕਾਰਪੋਰੇਟ ਘਰਾਣੇ ਦੀ ਸ਼ਾਦੀ ਯਾਦਗਾਰ ਬਣਨ ਵਾਲੀ ਹੈ। ਇਸ ਵਿੱਚ ਲਾੜੇ ਸਮੇਤ ਉਸਦੇ ਹਰ ਖਾਸ ਰਿਸ਼ਤੇਦਾਰ ਨੂੰ ਇੱਕ ਬੀ ਐਮ ਡਬਲਯੂ ਕਾਰ, ਲੱਖਾਂ ਰੁਪੈ ਦੀ ਘੜੀ ਅਤੇ ਹੀਰੇ ਦੀ ਅੰਗੂਠੀ ਦਿੱਤੀ ਜਾਵੇਗੀ। ਬੀ ਐਮ ਡਵਲਯੂ ਕਾਰ ਦੀ ਕੀਮਤ 40 ਲੱਖ ਰੁਪੈ ਤੋਂ ਸ਼ੁਰੂ ਹੋਕੇ ਸਾਢੇ ਚਾਰ ਕਰੋੜ ਤੱਕ ਹੈ। ਸਾਡੇ ਦੇਸ਼ ਵਿੱਚ ਜ਼ਿਆਦਾਤਰ ਦੋ ਕਰੋੜ ਰੁਪੈ ਤੱਕ ਦੀਆਂ ਕਾਰਾਂ ਚੱਲਦੀਆਂ ਹਨ।

ਉਂਝ ਤਾਂ ਇਹ ਸ਼ਾਦੀ ਦਿੱਲੀ ਵਿੱਚ ਹੋਵੇਗੀ, ਪਰ 13 ਨਵੰਬਰ ਨੂੰ ਇਸ ਪਰਿਵਾਰ ਦਾ ਇੱਕ ਪ੍ਰੋਗਰਾਮ ਲੁਧਿਆਣਾ ਵਿੱਚ ਹੋਵੇਗਾ। ਰਿਸ਼ਤੇਦਾਰਾਂ ਦੇ ਠਹਿਰਨ ਲਈ ਇੱਥੇ ਸੂਬੇ ਦੇ ਇੱਕੋ-ਇੱਕ ਪੰਜ ਸਿਤਾਰਾ ਹੋਟਲ ਪਾਰਕ ਪਲਾਜਾ ਦੇ 113 ਕਮਰੇ ਬੁੱਕ ਕਰਾਏ ਗਏ ਹਨ। ਦਿੱਲੀ ਵਿੱਚ ਭੀ ਇੱਕ ਪੰਜ ਸਿਤਾਰਾ ਹੋਟਲ ਬੁੱਕ ਹੈ।

ਇਹ ਸ਼ਾਦੀ ਉਸ ਪਰਿਵਾਰ ਦੀ ਬੇਟੀ ਦੀ ਹੈ, ਜਿਸਨੇ ਹੌਜ਼ਰੀ ਦੇ ਖੇਤਰ ਵਿੱਚ ਪੂਰੇ ਸੰਸਾਰ ਵਿੱਚ ਆਪਣਾ ਡੰਕਾ ਵਜਾਇਆ ਹੋਇਆ ਹੈ। ਲਾੜੇ ਦੇ ਦੂਰ ਦੇ ਹਰ ਰਿਸ਼ਤੇਦਾਰ ਨੂੰ ਭੀ 5 ਲੱਖ ਰੁਪੈ ਤੋਂ ਘੱਟ ਦੇ ਕੱਪੜੇ ਨਹੀਂ ਦਿੱਤੇ ਜਾਣਗੇ। ਸ਼ਾਦੀ ਵਿੱਚ ਮਸ਼ਹੂਰ ਬਾਲੀਵੁੱਡ ਸਿਤਾਰਿਆਂ ਦੇ ਆਉਣ ਦੀ ਸੂਚਨਾ ਵੀ ਹੈ। ਕੌਮਾਂਤਰੀ ਪੱਧਰ ਦੀ ਫੂਡ ਅਤੇ ਬੇਬਰੀਜ਼ ਕੰਪਨੀ ਤੋਂ ਖਾਣਾ ਤਿਆਰ ਕਰਵਾਇਆ ਜਾਵੇਗਾ।.."

ਇਹ ਫਜ਼ੂਲ ਰੋੜੀ ਗਈ ਧਨ-ਰਾਸ਼ੀ ਨਾਲ ਪੰਜਾਬ ਦੀਆਂ ਹਜ਼ਾਰਾਂ ਲੋੜਵੰਦ ਲੜਕੀਆਂ ਦੇ ਅੱਛੇ ਵਿਆਹ ਕਰਕੇ ਘਰ ਵਸਾਏ ਜਾ ਸਕਦੇ ਹਨ। ਇਹ ਫਜ਼ੂਲ ਖਰਚੀ ਦੀ ਉੱਘੜਵੀਂ ਮਿਸਾਲ ਹੈ।

**ਮੁਕਦੀ ਗੱਲ ਇਹ ਵਰਤਾਰਾ ਸਮਾਜ ਵਿੱਚ ਅਮੀਰੀ ਅਤੇ ਗਰੀਬੀ ਦਾ ਪਾੜਾ ਵਧਾਉਣ, ਸਾਡੇ ਦੇਸ਼ ਦੀ ਪੈਦਾਵਾਰ 'ਚ ਉਸਾਰੂ ਭੂਮਿਕਾ ਨਾ ਨਿਭਾਉਣ, ਲੋੜਵੰਦਾਂ ਦੀ ਜ਼ਰੂਰਤਾਂ ਪੂਰੀਆਂ ਕਰਨ ਦੀ ਥਾਂ ਅਮੀਰਾਂ ਦੀ ਫਜ਼ੂਲ ਖਰਚੀ ਆਦਿ ਨੂੰ ਜਨਮ ਦਿੰਦਾ ਹੈ।**

ਹੁਣ ਇਸ ਵਰਤਾਰੇ ਬਾਰੇ ਪ੍ਰਚਾਰੀਆਂ ਜਾਂਦੀਆਂ ਵੱਖੋ-ਵੱਖਰੀਆਂ ਪਹੁੰਚਾਂ ਬਾਰੇ ਗੱਲ ਕਰਦੇ ਹਾਂ।

**ਨੰਬਰ ਇੱਕ: ਕਾਲੇ ਧਨ ਨੂੰ ਵਾਪਿਸ ਲਿਆਉਣ ਦੀ ਪਹੁੰਚ:** ਸਿਆਸੀ ਪਾਰਟੀਆਂ ਅਤੇ ਕੁੱਝ ਸਵਾਮੀ ਕਹਾਉਂਦੇ ਲੋਕ ਮੰਗ ਕਰਦੇ ਹਨ ਕਿ ਕਾਲਾ ਧਨ ਦੇਸ਼ ਵਿੱਚ ਵਾਪਿਸ ਲਿਆਂਦਾ ਜਾਵੇ। ਇਸ ਬਾਰੇ ਤਾਂ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ



ਇਹ ਧਨ ਸਾਡਾ ਹੈ, ਸਾਡੇ ਦੇਸ਼ ਵਿੱਚ ਆਉਣਾ ਚਾਹੀਦਾ ਹੈ। ਪਰ ਸਵਾਲ ਤਾਂ ਉੱਠਦਾ ਹੈ ਕਿ ਆਊ ਕਿਵੇਂ? ਲਿਆਊ ਕੌਣ?

ਪੰਜਾਬੀ ਦੀ ਇੱਕ ਕਹਾਵਤ ਹੈ ਕਿ "ਅਜ਼ਮਾਏ ਨੂੰ ਅਜ਼ਮਾਉਣਾ ਬੇਵਕੂਫੀ ਹੈ।" ਸੋ ਇਨ੍ਹਾਂ ਸਮੁੱਚੀਆਂ ਸਿਆਸੀ ਪਾਰਟੀਆਂ ਤੋਂ ਇਹ ਝਾਕ ਨਹੀਂ ਕਰਨੀ ਚਾਹੀਦੀ ਕਿ ਇਹ ਕਾਲਾ ਧਨ ਦੇਸ਼ ਵਾਪਿਸ ਲੈ ਆਉਣਗੀਆਂ। ਹਾਂ, ਲੋਕਾਂ ਤੋਂ ਵੋਟਾਂ ਵਟੋਰਨ ਲਈ ਇਹ ਸਮੁੱਚੀਆਂ ਸਿਆਸੀ ਪਾਰਟੀਆਂ ਕਾਲੇ ਧਨ ਦੇ ਮੁੱਦੇ 'ਤੇ ਆਪਸ ਵਿੱਚ ਫਰੈਂਡਲੀ ਮੈਚ ਖੇਡ ਸਕਦੀਆਂ ਹਨ। ਇਸ ਫਰੈਂਡਲੀ ਮੈਚ ਦਾ ਨਮੂਨਾ ਹੁਣੇ ਹੁਣੇ ਅੰਨਾ ਹਜ਼ਾਰੇ ਨੇ ਦਿਖਾ ਦਿੱਤਾ ਹੈ। ਅੰਨਾ ਹਜ਼ਾਰੇ ਦੇ ਲੋਕ ਪਾਲ ਬਿਲ ਬਣਾਉਣ ਲਈ ਰੱਖੇ ਮਰਨ ਵਰਤ ਨੂੰ ਭਾਜਪਾ ਤੇ ਹੋਰ ਮੀਡੀਏ ਨੇ ਸੱਤ ਅਸਮਾਨੀਂ ਚੜ੍ਹਾ ਦਿੱਤਾ। ਲੋਕਾਂ ਨੂੰ ਜਾਪਣ ਲੱਗ ਪਿਆ ਕਿ ਅੰਨਾ ਹਜ਼ਾਰੇ ਭ੍ਰਿਸ਼ਟਾਚਾਰ ਦਾ ਸਰਵਨਾਸ਼ ਕਰਕੇ ਹੀ ਦਮ ਲਵੇਗਾ। ਪਰ ਹੋਇਆ ਕੀ? ਲੋਕ ਪਾਲ ਬਿਲ ਬਣਾਉਣ ਦੀ ਕਮੇਟੀ ਦੀ ਪਲੇਠੀ ਮੀਟਿੰਗ 'ਚ ਹੀ ਇਹ ਸਹਿਮਤੀ ਬਣ ਗਈ ਕਿ ਲੋਕ ਪਾਲ ਕੈਬਨਿਟ ਰੈਂਕ ਦੇ ਵਜ਼ੀਰਾਂ ਤੇ ਜੱਜਾਂ ਨੂੰ ਮੁਅੱਤਲ ਨਹੀਂ ਕਰ ਸਕੇਗਾ। ਇਸ ਤੋਂ ਦੂਸਰੇ ਹੀ ਦਿਨ ਅੰਨਾ ਹਜ਼ਾਰੇ ਨੇ ਬਿਆਨ ਦਿੱਤਾ ਕਿ ਜੇਕਰ ਸੰਸਦ ਅੰਦਰ ਲੋਕ ਪਾਲ ਬਿਲ ਨੂੰ ਮੰਨਜ਼ੂਰੀ ਨਹੀਂ ਮਿਲਦੀ ਤਾਂ ਉਸਨੂੰ ਕੋਈ ਇਤਰਾਜ਼ ਨਹੀਂ। ਲਓ ਹੋ ਗਿਆ ਭ੍ਰਿਸ਼ਟਾਚਾਰ ਖਤਮ।

ਫਿਰ ਵੀ ਮਿੰਟ ਦੀ ਮਿੰਟ ਮੰਨ ਲਵੋ ਕਿ ਕਾਲਾ ਧਨ ਵਾਪਿਸ ਆ ਜਾਂਦਾ ਹੈ। ਫਿਰ ਕੀ ਹੋਵੇਗਾ? ਪ੍ਰਚਾਰਿਆ ਜਾ ਰਿਹਾ ਹੈ ਕਿ ਦੇਸ਼ ਦੀ ਤਰੱਕੀ ਹੋਵੇਗੀ। ਜਿਹੜੇ ਲੋਕ ਇਹ ਪ੍ਰਚਾਰ ਰਹੇ ਹਨ, ਉਨ੍ਹਾਂ ਨੂੰ ਸਾਡਾ ਸਵਾਲ ਹੈ ਕਿ ਜਿਹੜਾ ਧਨ ਸਾਡੇ ਦੇਸ਼ ਅੰਦਰ ਹੈ ਕੀ ਉਸਦੀ ਵਰਤੋਂ ਦੇਸ਼ ਦੀ ਤਰੱਕੀ ਲਈ ਹੋ ਰਹੀ ਹੈ? ਨਾਲੇ ਗੱਲ ਇਹ ਵੀ ਹੈ ਕਿ ਕਾਲਾ ਧਨ ਜਮ੍ਹਾਂ ਕਰਨ ਵਾਲੇ ਵੀ ਤਾਂ ਸਾਡੇ ਦੇਸ਼ ਦਾ ਮੁੱਠੀ ਭਰ ਅਮੀਰ ਲਾਣਾ ਹੀ ਹੈ, ਅਤੇ ਇਹ ਲਾਣਾ ਹੀ ਰਾਜ-ਭਾਗ 'ਤੇ ਕਾਬਜ਼ ਹੈ। ਜੇਕਰ ਇਹ ਕਾਲਾ ਧਨ ਦੇਸ਼ ਵਿੱਚ ਵਾਪਿਸ ਵੀ ਆ ਜਾਂਦਾ ਹੈ ਤਾਂ ਇਹ ਕਿਵੇਂ ਵੀ ਸੰਭਵ ਨਹੀਂ ਕਿ ਇਹ ਲੋਕਾਂ ਦੀ ਭਲਾਈ ਲਈ ਹੀ ਵਰਤਿਆ ਜਾਵੇਗਾ। ਹਾਂ, ਜੇਕਰ ਕੋਈ ਫਰਕ ਪੈ ਸਕਦਾ ਹੈ ਤਾਂ ਉਹ ਇਹ ਤਾਂ ਹੋ ਸਕਦਾ ਹੈ ਕਿ ਇਹ ਕਾਲਾ ਧਨ ਵਾਪਿਸ ਆਉਣ 'ਤੇ ਇਸ ਲਾਣੇ ਦਰਮਿਆਨ ਬਾਂਦਰ-ਵੰਡ ਹੋ ਜਾਵੇ। ਇਸ ਲਈ ਇਸ ਗੰਦੀ ਦਲਦਲ ਵਿੱਚ ਧਸੇ ਲਾਣੇ ਤੋਂ ਇਹ ਝਾਕ ਨਹੀਂ ਰੱਖਣੀ ਚਾਹੀਦੀ ਕਿ ਕਾਲਾ ਧਨ ਵਾਪਿਸ ਲਿਆ ਕੇ ਇਹ ਲੋਕਾਂ ਦੀ ਕੁੱਲੀ, ਗੁੱਲੀ, ਜੁੱਲੀ, ਸਿਹਤ, ਸਿੱਖਿਆ ਆਦਿ 'ਤੇ ਖਰਚਣਗੇ। ਕਿਉਂ?ਕਿਉਂਕਿ ਜੇਕਰ ਅਸੀਂ ਕਾਤਲਾਂ ਨੂੰ ਜੱਜਾਂ ਦੀ ਕੁਰਸੀ 'ਤੇ ਬਿਠਾ ਕੇ ਉਨ੍ਹਾਂ ਤੋਂ ਉਨ੍ਹਾਂ ਦੁਆਰਾ ਕੀਤੇ ਕਤਲਾਂ ਦਾ ਫੈਸਲਾ ਕਰਵਾਈਏ ਤਾਂ ਫੈਸਲੇ ਕੀ ਹੋਣਗੇ, ਇਸਦਾ ਅਨੁਮਾਨ ਹਰ ਕੋਈ ਲਗਾ ਸਕਦਾ ਹੈ।

**ਨੰਬਰ ਦੋ : ਆਰਥਕ ਅਪਰਾਧ ਵਾਲੀ ਪਹੁੰਚ:**

ਸਿਆਸੀ ਪਾਰਟੀਆਂ, ਸੁਧਾਰਕ ਤੇ ਸਿਆਸੀ-ਸਵਾਮੀ ਬਾਬਾ ਰਾਮ ਦੇਵ ਵਰਗਿਆਂ ਵੱਲੋਂ ਇਸ ਵਰਤਾਰੇ ਨੂੰ ਇਉਂ ਪੇਸ਼ ਕੀਤਾ ਜਾ ਰਿਹਾ ਹੈ ਕਿ ਇਹ ਵਰਤਾਰਾ ਇੱਕ ਘਿਣਾਉਣਾ (ਆਰਥਕ) ਅਪਰਾਧ ਹੈ। ਜਿਵੇਂ ਇਹ ਕਹਿਣਾ ਕਿ ਕਾਲੇ ਧਨ ਵਾਲਿਆਂ ਦੀ ਨਿਸ਼ਾਨਦੇਹੀ ਕਰਕੇ ਉਨ੍ਹਾਂ ਨੂੰ ਮੌਤ ਦੀ ਸਜ਼ਾ ਹੋਣੀ ਚਾਹੀਦੀ ਹੈ। ਹੁਣ ਇਸ ਨੂੰ ਲੈਂਦੇ ਹਾਂ।

ਕਿਸੇ ਵੀ ਕਿਸਮ ਦਾ ਅਪਰਾਧ ਕਰਨ ਵਾਲੇ ਨੂੰ ਮੌਤ ਦੀ ਸਜ਼ਾ ਦੇਣੀ ਠੀਕ ਹੈ ਜਾਂ ਨਹੀਂ, ਇੱਥੇ ਇਹ ਵਿਚਾਰਨ ਦਾ ਵਿਸ਼ਾ ਨਹੀਂ ਹੈ। ਮੌਤ ਦੀ ਸਜ਼ਾ ਵਾਲੀ ਦਲੀਲ ਦੇਣ ਵਾਲਿਆਂ ਦਾ ਕਹਿਣਾ ਹੈ ਕਿ ਇਹ (ਆਰਥਕ) ਅਪਰਾਧ ਦੇਸ਼ ਨਾਲ ਗਦਾਰੀ ਕਰਨ ਦੇ ਤੁੱਲ ਹੈ, ਇਸ ਲਈ ਮੌਤ ਦੀ ਸਜ਼ਾ ਹੋਣੀ ਚਾਹੀਦੀ ਹੈ। ਕੀ 'ਮੌਤ ਦੀ ਸਜ਼ਾ' ਦੇਣ ਨਾਲ ਅਪਰਾਧ ਰੁਕ ਸਕਦੇ ਹਨ? ਕੀ ਕਤਲ ਲਈ ਮੌਤ ਦੀ ਸਜ਼ਾ ਨਿਰਧਾਰਤ ਨਹੀਂ ਹੈ? ਕੀ ਕਤਲ ਰੁਕੇ ਹਨ? ਸਾਡਾ ਅਨੁਭਵ ਸਾਨੂੰ ਦਸਦਾ ਹੈ ਕਿ ਕਤਲ ਰੁਕਣੇ ਤਾਂ ਕੀ ਸੀ ਸਗੋਂ ਕਤਲੋ-ਗਾਰਤ ਵਧੀ ਹੈ। ਫਿਰ ਮੌਤ ਦੀ ਸਜ਼ਾ ਇਸ ਦਾ ਹੱਲ ਕਿਵੇਂ ਹੋਇਆ?

ਨਾਲੇ ਹੋਰ। ਸਾਨੂੰ ਸਭ ਨੂੰ ਪਤਾ ਹੈ ਕਿ ਕਾਰਖਾਨੇਦਾਰ, ਮਜ਼ਦੂਰ ਦੀ ਲੁੱਟ ਕਰਦਾ ਹੀ ਕਰਦਾ ਹੈ। ਇਸਦੀ ਡੂੰਘਾਈ ਵਿੱਚ ਨਾ ਜਾ ਕੇ ਵੀ ਲੁੱਟ ਦਾ ਤਾਂ ਇਸ ਤੱਥ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਕਾਰਖਾਨੇਦਾਰ ਕੋਈ ਕੰਮ ਨਹੀਂ ਕਰਦਾ ਪਰ ਫਿਰ ਵੀ ਉਸ ਕੋਲ ਧਨ-ਦੌਲਤ ਵਧਦੀ ਤੁਰੀ ਜਾਂਦੀ ਹੈ। ਹੁਣ ਸੁਆਲ ਇਹ ਹੈ ਕਿ ਕੀ ਮਜ਼ਦੂਰਾਂ ਦੀ ਲੁੱਟ ਕਰਨਾ ਆਰਥਕ ਅਪਰਾਧ ਨਹੀਂ? ਪਰ ਇਹ ਭੱਦਰਪੁਰਸ਼ ਕਦੇ ਇਹ ਨਹੀਂ ਕਹਿੰਦੇ ਕਿ ਕਿਰਤੀਆਂ ਦੀ ਲੁੱਟ ਕਰਨ ਵਾਲੇ ਸਰਮਾਏਦਾਰਾਂ ਤੇ ਜਗੀਰਦਾਰਾਂ ਨੂੰ ਮੌਤ ਦੀ ਸਜ਼ਾ ਹੋਣੀ ਚਾਹੀਦੀ ਹੈ। ਕਿਉਂ ਨਹੀਂ ਕਹਿੰਦੇ? ਲਓ ਸੁਣੋ।

ਜੇਕਰ ਕੋਈ ਵੀ ਕਾਰਖਾਨੇਦਾਰ ਮਜ਼ਦੂਰਾਂ ਦੀ ਲੁੱਟ ਕਰਕੇ ਧਨ ਇਕੱਤਰ ਨਾ ਕਰੇ ਤਾਂ ਸਰਮਾਏਦਾਰੀ ਜਮਾਤ ਕਿਵੇਂ ਕਾਇਮ ਰਹੇਗੀ? ਇਹ ਆਰਥਕ ਅਪਰਾਧ ਹੀ ਸਰਮਾਏਦਾਰੀ ਜਮਾਤ ਨੂੰ ਕਾਇਮ ਰੱਖਦਾ ਅਤੇ ਵਧਾਉਂਦਾ ਹੈ। ਇਸ ਲਈ ਇਹ ਆਰਥਕ ਅਪਰਾਧ ਸਰਮਾਏਦਾਰੀ ਜਮਾਤ ਦੇ ਪੱਖ ਵਿੱਚ ਅਤੇ ਮਜ਼ਦੂਰ ਜਮਾਤ ਦੇ ਵਿਰੁੱਧ ਭੁਗਤਦਾ ਹੈ। ਇਸੇ ਤਰ੍ਹਾਂ

ਅਜਿਹੀ ਆਰਥਕ ਅਪਰਾਧ ਲੈਂਡ-ਲਾਰਡਾਂ ਦੇ ਹੱਕ ਵਿੱਚ ਭੁਗਤਦਾ ਹੈ ਅਤੇ ਕਿਰਤੀਆਂ ਦੇ ਵਿਰੁੱਧ।

ਸੋ ਜਮਾਤੀ ਸਮਾਜ ਜਾਂ ਦੋ ਦੁਸ਼ਮਣ ਧਿਰਾਂ ਵਾਲੇ ਸਮਾਜ ਅੰਦਰ ਆਰਥਕ ਅਪਰਾਧ ਭਾਰੂ ਧਿਰ ਭਾਵ ਲੁਟੇਰੀ ਧਿਰ ਦੇ ਹੱਕ ਵਿੱਚ ਅਤੇ ਅਧੀਨਗੀ ਵਾਲੀ ਧਿਰ ਭਾਵ ਕਿਰਤੀ ਅਤੇ ਲੁੱਟੀ ਜਾਣ ਵਾਲੀ ਧਿਰ ਦੇ ਵਿਰੁੱਧ ਭੁਗਤਦਾ ਹੈ। ਲੁਟੇਰੀ, ਧਿਰ ਲਈ ਇਹ ਅਪਰਾਧ ਅਮੀਰੀ ਨੂੰ ਵਧਾਉਂਦਾ ਹੈ ਅਤੇ ਲੁੱਟੀ ਜਾਣ ਵਾਲੀ ਧਿਰ ਲਈ ਇਹ ਗਰੀਬੀ ਦਾ ਸਬੱਬ ਬਣਦਾ ਹੈ।

**ਨੰਬਰ ਤਿੰਨ: ਕਾਨੂੰਨੀ ਨੁਕਤੇ ਦੀ ਪਹੁੰਚ ਬਾਰੇ:** ਕਾਨੂੰਨੀ ਨੁਕਤੇ 'ਤੇ ਗੱਲ ਕਰਨ ਵਾਲਿਆਂ ਦੀ ਦਲੀਲ ਹੈ ਕਿ ਜਦੋਂ ਕਾਨੂੰਨ ਬਣ ਗਿਆ ਉਦੋਂ ਕਾਲਾ ਧਨ ਵਾਪਿਸ ਲਿਆਉਣਾ ਹੀ ਪਵੇਗਾ। ਵਾਹ ਬਈ ਵਾਹ! ਭਲੇਮਾਣਸੋ! ਕਾਲੇ ਧਨ ਨੂੰ ਬਾਹਰਲੇ ਮੁਲਕਾਂ ਵਿੱਚ ਜਮ੍ਹਾਂ ਕਰਾਉਣ ਜਾਂ ਸਾਡੇ ਦੇਸ਼ ਅੰਦਰ ਹੀ ਲੁਕੋਣ ਲਈ ਕਿਹੜੇ ਕਾਨੂੰਨ ਰਾਹੀਂ ਖੁੱਲੀ ਛੁੱਟੀ ਦਿੱਤੀ ਗਈ ਹੈ? ਇਹ ਕਾਨੂੰਨਵਾਦੀਏ ਕਹਿ ਸਕਦੇ ਹਨ ਕਿ ਕਾਨੂੰਨ ਵਿੱਚ ਚੋਰ-ਮੋਰੀਆਂ ਹਨ। ਚਲੋ ਮਿੰਟ ਦੀ ਮਿੰਟ ਇਨ੍ਹਾਂ ਦੀ ਗੱਲ ਮੰਨ ਲਵੋ। ਪਰ ਸਾਡਾ ਇਹ ਪੁੱਛਣਾ ਤਾਂ ਵਾਜ਼ਬ ਹੈ ਕਿ ਭਲਾਂ ਇਹ ਚੋਰ-ਮੋਰੀਆਂ ਕਿਨ੍ਹਾਂ ਨੇ ਰੱਖੀਆਂ ਹੋਈਆਂ ਹਨ? ਕੀ ਇਹ ਮਜ਼ਦੂਰਾਂ-ਕਿਸਾਨਾਂ ਨੇ ਰੱਖੀਆਂ ਹੋਈਆਂ ਹਨ? ਨਾ ਤਾਂ ਇਹ ਰੱਖ ਸਕਦੇ ਹਨ ਅਤੇ ਨਾ ਹੀ ਇਨ੍ਹਾਂ ਨੂੰ ਕੋਈ ਲੋੜ ਹੈ ਕਿਉਂਕਿ ਇਨ੍ਹਾਂ ਕੋਲ ਕਾਲਾ ਧਨ ਤਾਂ ਕੀ ਹੋਣਾ ਸੀ, ਚਿੱਟਾ ਧਨ ਵੀ ਨਹੀਂ ਬਲਕਿ ਇਨ੍ਹਾਂ ਜ਼ਿੰਮੇਂ ਤਾਂ ਕਰਜ਼ਾ ਹੈ। ਫਿਰ ਕਾਨੂੰਨੀ ਚੋਰ-ਮੋਰੀਆਂ ਰੱਖੀਆਂ ਕਿਸਨੇ ਹਨ? ਸਾਡੇ ਦੇਸ਼ 'ਤੇ ਹੁਣ ਤੱਕ ਰਾਜ-ਭਗ ਕਰਨ ਵਾਲੀਆਂ ਰੰਗ-ਬਰੰਗੀਆਂ ਸਿਆਸੀ ਪਾਰਟੀਆਂ ਨੇ ਹੀ ਰੱਖੀਆਂ ਹੋਣਗੀਆਂ? ਫਿਰ ਇਹ ਪਾਰਟੀਆਂ ਹੁਣ ਕਿਉਂ ਨਹੀਂ ਚੋਰ ਮੋਰੀਆਂ ਰੱਖਣਗੀਆਂ?

ਜੇ ਕੋਈ ਨਵਾਂ ਕਾਨੂੰਨ ਬਣ ਵੀ ਜਾਂਦਾ ਹੈ ਤਾਂ ਕੀ ਹੋਵੇਗਾ? ਵੱਧ ਤੋਂ ਵੱਧ ਇਹੀ ਕਿ ਇਹ ਕਾਨੂੰਨ ਛੋਟੇ-ਮੋਟੇ ਪੱਧਰ ਦੇ ਮੁਲਾਜ਼ਮਾਂ ਜਾਂ ਛੋਟੇ-ਮੋਟੇ ਅਫਸਰਾਂ ਨੂੰ ਇਸ ਵਰਤਾਰੇ ਵਿੱਚ ਲਿਪਤ ਸਾਰੇ ਲਾਣੇ ਅੱਗੇ ਗੋਡੇ ਟੇਕਣ ਲਈ ਮਜ਼ਬੂਰ ਹੀ ਕਰੇਗਾ। ਇਹ ਕਿਉਂ ਹੋਵੇਗਾ? ਬਿਲਕੁਲ ਜਿਵੇਂ ਆਰਥਕ ਅਪਰਾਧ ਇੱਕ ਜਮਾਤ ਦੇ ਪੱਖ 'ਚ ਅਤੇ ਦੂਸਰੀ ਦੇ ਵਿਰੁੱਧ ਭੁਗਤਦਾ ਹੈ, ਇਵੇਂ ਹੀ ਕਾਨੂੰਨ ਦੀ ਗੱਲ ਹੈ। ਉਹ ਕਿਵੇਂ?

ਕਾਰਖਾਨੇਦਾਰ ਅਤੇ ਕਾਰਖਾਨੇ ਵਿੱਚ ਕੰਮ ਕਰਨ ਵਾਲੇ ਮਜ਼ਦੂਰ ਦੋ ਜਮਾਤਾਂ ਜਾਂ ਧਿਰਾਂ ਬਣਦੀਆਂ ਹਨ। ਹੁਣ ਜੇਕਰ ਮਜ਼ਦੂਰ ਉਜਰਤ ਦੇ ਵਾਧੇ ਦੀ ਮੰਗ ਕਰਨ ਲਈ ਹੜਤਾਲ ਕਰਦੇ ਹਨ ਤਾਂ ਇੱਕ ਕਾਨੂੰਨ ਇਹ ਬਣਾਇਆ ਜਾ ਸਕਦਾ ਹੁੰਦਾ ਹੈ ਕਿ ਹੜਤਾਲ ਹੋਣ 'ਤੇ ਕਾਰਖਾਨੇ ਦੀ ਪੈਦਾਵਾਰ ਵਿੱਚ ਵਿਘਨ ਪੈਂਦਾ ਹੈ, ਦੇਸ਼ ਦੀ ਤਰੱਕੀ ਰੁਕਦੀ ਹੈ। ਇਸ ਲਈ ਇਹ ਹੜਤਾਲਾਂ ਦੇਸ਼ ਵਿਰੋਧੀ ਹਨ। ਇਸ ਕਰਕੇ ਮਜ਼ਦੂਰਾਂ ਨੂੰ ਹੜਤਾਲ ਕਰਨ ਦਾ ਕੋਈ ਹੱਕ ਨਹੀਂ ਹੈ। ਜੇਕਰ ਇਹ ਕਾਨੂੰਨ ਲਾਗੂ ਹੋ ਜਾਂਦਾ ਹੈ ਤਾਂ ਮਜ਼ਦੂਰ ਉਜਰਤਾਂ ਲਈ ਕੋਈ ਉਜਰ ਨਹੀਂ ਕਰ ਸਕਣਗੇ ਅਤੇ ਕਾਰਖਾਨੇਦਾਰ ਮਨਮਰਜ਼ੀ ਦੀਆਂ ਉਜਰਤਾਂ ਦੇ ਕੇ ਉਨ੍ਹਾਂ ਦੀ ਲੁੱਟ ਕਰਦਾ ਰਹੇਗਾ। ਹੁਣ ਇਹ ਕਾਨੂੰਨ ਕਿਸ ਦੇ ਪੱਖ ਅਤੇ ਕਿਸ ਦੇ ਵਿਰੁੱਧ ਹੋਇਆ? ਸਪੱਸ਼ਟ ਹੈ ਕਿ ਕਾਰਖਾਨੇਦਾਰਾਂ ਦੇ ਪੱਖ ਵਿੱਚ ਅਤੇ ਮਜ਼ਦੂਰਾਂ ਦੇ ਵਿਰੁੱਧ।

ਇਸ ਲਈ ਕੋਈ ਵੀ ਕਾਨੂੰਨ ਹੋਵੇ, ਜਮਾਤੀ ਸਮਾਜ ਅੰਦਰ ਜਾਂ ਦੋ ਵਿਰੋਧੀ ਅਤੇ ਦੁਸ਼ਮਣ ਧਿਰਾਂ ਵਾਲੇ ਸਮਾਜ ਅੰਦਰ ਹਮੇਸ਼ਾ ਹੀ ਭਾਰੂ ਅਤੇ ਲੁਟੇਰੀ ਧਿਰ ਦੇ ਪੱਖ 'ਚ ਭੁਗਤਦਾ ਹੁੰਦਾ ਹੈ ਅਤੇ ਅਧੀਨਗੀ ਵਾਲੀ ਅਤੇ ਲੁੱਟੀ ਜਾ ਰਹੀ ਧਿਰ ਦੇ ਵਿਰੁੱਧ। ਸੋ ਸਾਡੇ ਦੇਸ਼ ਅੰਦਰ ਜੋ ਮਰਜ਼ੀ ਕਾਨੂੰਨ ਬਣਾ ਲਿਆ ਜਾਵੇ ਉਹ ਇਸ ਵਰਤਾਰੇ ਵਿੱਚ ਲਿਪਤ ਲੁਟੇਰੀ ਧਿਰ ਦੇ ਪ੍ਰਾਣੀਆਂ ਵਿਰੁੱਧ ਨਹੀਂ ਭੁਗਤ ਸਕਦਾ। ਹਾਂ, ਲੋਕਾਂ ਦੀਆਂ ਅੱਖਾਂ 'ਚ ਘੱਟਾ ਜ਼ਰੂਰ ਪਾ ਸਕਦਾ ਹੈ।

ਮੁਕਦੀ ਗੱਲ ਕਿ ਇਹ ਕਾਨੂੰਨੀ ਪਹੁੰਚ ਠੀਕ ਨਹੀਂ ਹੈ।

**ਨੰਬਰ ਚਾਰ: ਇਖਲਾਕੀ ਪਹੁੰਚ ਬਾਰੇ:**ਇਉਂ ਵੀ ਪ੍ਰਚਾਰਿਆ ਜਾ ਰਿਹਾ ਹੈ ਕਿ ਹੁਣ ਇਹ ਵਰਤਾਰਾ ਤਾਂ ਵਧ ਗਿਆ ਹੈ ਕਿ ਇਸ ਵਿੱਚ ਲਿਪਤ ਪ੍ਰਾਣੀਆਂ ਦਾ ਇਖਲਾਕ ਭ੍ਰਿਸ਼ਟ ਹੋ ਗਿਆ ਹੈ। ਭਲਾਂ ਇਖਲਾਕ ਕੀ ਹੈ? ਕਿਸੇ ਵੀ ਉਦੇਸ਼ ਦੀ ਪੂਰਤੀ ਨੂੰ ਧਿਆਨ 'ਚ ਰੱਖਦਿਆਂ ਕੀਤੀ ਸਰਗਰਮੀ ਠੀਕ ਹੈ ਜਾਂ ਗਲਤ, ਚੰਗੀ ਹੈ ਜਾਂ ਮਾੜੀ ਹੈ, ਇਹ ਇਖਲਾਕ ਦੇ ਘੇਰੇ 'ਚ ਆਉਂਦਾ ਹੈ। ਹੁਣ ਇਸ ਇਖਲਾਕਵਾਦੀ ਪਹੁੰਚ ਦੀ ਗੱਲ ਕਰਦੇ ਹਾਂ। ਮੰਨ ਲਵੋ ਕਾਰਖਾਨੇਦਾਰ (ਸਰਮਾਏਦਾਰ)ਮਿਲਕੇ ਇੱਕ ਮਤਾ ਪਾਸ ਕਰ ਦਿੰਦੇ ਹਨ ਕਿ ਮਜ਼ਦੂਰਾਂ ਦੀਆਂ ਉਜਰਤਾਂ ਵਿੱਚ ਕਟੌਤੀ ਕੀਤੀ ਜਾਵੇ। ਹੁਣ ਇਸ ਤਰ੍ਹਾਂ ਕਰਨ ਨਾਲ ਕਾਰਖਾਨੇਦਾਰਾਂ (ਸਰਮਾਏਦਾਰਾਂ) ਦਾ ਮੁਨਾਫਾ ਵਧੇਗਾ ਅਤੇ ਇਹ ਉਨ੍ਹਾਂ ਦੇ ਲਾਭ ਕਮਾਉਣ ਦੇ ਉਦੇਸ਼ ਦੇ ਪੱਖੋਂ ਦੇਖਿਆ ਇਖਲਾਕੀ ਤੌਰ 'ਤੇ ਠੀਕ ਹੋਵੇਗਾ। ਪਰ ਕਿਉਂਕਿ ਇਹ ਮਜ਼ਦੂਰਾਂ ਦੇ ਜੀਵਨ ਵਿੱਚ ਹੋਰ ਜ਼ਿਆਦਾ ਤੰਗੀਆਂ-ਤਰੁੱਸ਼ੀਆਂ ਲਿਆਵੇਗਾ, ਇਸ ਲਈ ਮਜ਼ਦੂਰ ਜਮਾਤ ਦੇ ਪੱਖ ਤੋਂ ਦੇਖਿਆਂ ਇਹ ਕਦਮ ਇਖਲਾਕੀ ਤੌਰ 'ਤੇ ਗਲਤ ਹੋਵੇਗਾ।

ਇਖਲਾਕੀ ਤੌਰ 'ਤੇ ਕਿਹੜੀ ਗੱਲ ਠੀਕ ਅਤੇ ਚੰਗੀ ਹੈ ਜਾਂ ਗਲਤ ਅਤੇ ਬੁਰੀ ਹੈ, ਜਮਾਤੀ ਸਮਾਜ ਅੰਦਰ ਇਸ ਦਾ ਨਿਰਣਾ



ਵੀ ਜ਼ਮਾਤੀ ਨਜ਼ਰੀਏ ਤੋਂ ਹੀ ਹੁੰਦਾ ਹੈ। ਇਸ ਲਈ ਚਰਚਾ ਅਧੀਨ ਵਰਤਾਰੇ ਵਿੱਚ ਲਿਪਤ ਪ੍ਰਾਣੀਆਂ ਲਈ ਇਹ ਗੱਲ ਇਖਲਾਕੀ ਤੌਰ'ਤੇ ਠੀਕ ਅਤੇ ਚੰਗੀ ਹੈ ਪਰ ਆਮ ਕਿਰਤੀ ਜਮਾਤ ਲਈ ਇਹ ਇਖਲਾਕੀ ਤੌਰ 'ਤੇ ਗਲਤ ਅਤੇ ਬੁਰੀ ਹੈ। ਅਜਿਹਾ ਕੋਈ ਇਖਲਾਕ-ਵਰਧਕ ਚੂਰਨ ਨਹੀਂ ਬਣਿਆ ਕਿ ਉਹ ਖੁਆਕੇ ਇਸ ਵਰਤਾਰੇ ਵਿੱਚ ਲਿਪਤ ਪ੍ਰਾਣੀਆਂ ਦੇ ਇਖਲਾਕ ਨੂੰ ਉੱਚਾ ਅਤੇ ਨਰੋਆ ਕੀਤਾ ਜਾ ਸਕੇ ਅਤੇ ਉਨ੍ਹਾਂ ਨੂੰ ਇਉਂ ਕਰਨ ਤੋਂ ਰੋਕਿਆ ਜਾ ਸਕੇ।

ਸੋ ਇਖਲਾਕ ਵਾਲੀ ਪਹੁੰਚ ਵੀ ਗਲਤ ਹੈ।

ਅਸਲ ਵਿੱਚ ਇਸ ਵਰਤਾਰੇ ਬਾਰੇ ਆਰਥਕ ਅਪਰਾਧ, ਕਾਨੂੰਨ ਤੇ ਇਖਲਾਕ ਵਾਲੀਆਂ ਪਹੁੰਚਾਂ ਵਰਤਣੀਆਂ ਗਲਤ ਹਨ। ਦਰਅਸਲ ਹਰ ਵਰਤਾਰੇ ਨੂੰ ਹਮੇਸ਼ਾ ਹੀ ਜਮਾਤੀ ਨਜ਼ਰੀਏ ਤੋਂ ਦੇਖਿਆ ਜਾਣਾ ਚਾਹੀਦਾ ਹੈ। ਜਮਾਤੀ ਸਮਾਜ ਅੰਦਰ, ਭਾਵ ਜਿੱਥੇ ਦੋ ਵਿਰੋਧੀ ਜਮਾਤਾਂ ਕਾਇਮ ਹੋਣ(ਇੱਕ ਲੁੱਟਣ ਵਾਲੀ ਅਤੇ ਦੂਸਰੀ ਲੁੱਟੀ ਜਾਣ ਵਾਲੀ) ਉੱਥੇਸਿਆਸੀ ਪੱਖ, ਆਰਥਕ ਪੱਖ, ਕਾਨੂੰਨੀ ਪੱਖ ਅਤੇ ਇਖਲਾਕੀ ਪੱਖ, ਇੱਕ ਜਮਾਤ ਦੇ ਪੱਖ ਵਿੱਚ ਅਤੇ ਦੂਸਰੀ ਦੇ ਵਿਰੁੱਧ ਭੁਗਤਦਾ ਹੁੰਦਾ ਹੈ ਅਤੇ ਇਨ੍ਹਾਂ ਸਾਰੇ ਖੇਤਰਾਂ ਦਾ ਹਰ ਵਿਚਾਰ ਅਤੇ ਕਰਮ ਪੱਖਪਾਤੀ ਹੁੰਦਾ ਹੈ, ਕੋਈ ਵੀ ਨਿਰਪੱਖ ਅਤੇ ਸਾਂਝਾ ਨਹੀਂ ਹੁੰਦਾ। ਜਦੋਂ ਅਸੀਂ ਜਮਾਤਾਂ ਜਾਂ ਜਮਾਤੀ ਨਜ਼ਰੀਏ ਦੀ ਗੱਲ ਕਰਦੇ ਹਾਂ ਤਾਂ ਉਸਦਾ ਭਾਵ ਹੁੰਦਾ ਹੈ ਕਿ ਅਸੀਂ ਇਹ ਦੇਖੀਏ ਕਿ ਕਿਹੜੀ ਜਮਾਤ (ਜਾਂ ਧਿਰ) ਲੁਟੇਰੀ ਹੈ ਅਤੇ ਕਿਹੜੀ ਜਮਾਤ (ਜਾਂ ਧਿਰ) ਲੁੱਟੀ ਜਾ ਰਹੀ। ਫਿਰ ਹੀ ਅਸੀਂ ਲੁੱਟ ਦੇ ਚਰਚਾ ਅਧੀਨ ਵਰਤਾਰੇ ਬਾਰੇ ਸਮਝ ਸਕਾਂਗੇ ਅਤੇ ਇਸ ਦਾ ਸਹੀ ਹੱਲ ਪੇਸ਼ ਕਰ ਸਕਾਂਗੇ। ਆਓ ਫਿਰ, ਇਸ ਤਰ੍ਹਾਂ ਦੇਖੀਏ।

1947 ਤੋਂ ਪਹਿਲਾਂ ਸਾਡੇ ਦੇਸ਼ ਵਿੱਚ ਅੰਗਰੇਜ਼ ਸਰਮਾਏਦਾਰਾਂ ਦਾ ਸਿੱਧਾ ਰਾਜ ਸੀ। ਉਦੋਂ ਸਾਡੇ ਦੇਸ਼ ਨੂੰ ਅੰਗਰੇਜ਼ਾਂ ਦੀ ਜਾਂ ਇੰਗਲੈਂਡ ਦੀ ਬਸਤੀ ਕਿਹਾ ਜਾਂਦਾ ਸੀ। ਅੰਗਰੇਜ਼ ਸਰਮਾਏਦਰ ਉਦੋਂ ਵੀ ਲੁੱਟ ਕਰਦੇ ਸਨ। ਪਰ 1947 ਤੋਂ ਬਾਅਦ ਬਾਹਰਲੇ ਵਿਦੇਸ਼ੀ ਮੁਲਕਾਂ ਦੇ ਸਰਮਾਏਦਾਰਾਂ ਨੇ ਲੁੱਟ ਦਾ ਨਵਾਂ ਢੰਗ ਅਪਣਾ ਲਿਆ ਹੈ। ਇਸ ਕਰਕੇ ਇਸ ਦੌਰ ਨੂੰ ਨਵ-ਬਸਤੀਵਾਦ (ਭਾਵ ਨਵੇਂ ਢੰਗ ਦੀ ਬਸਤੀ) ਕਿਹਾ ਜਾਣ ਲੱਗਿਆ। ਇਹ ਨਵ-ਬਸਤੀ ਢੰਗ ਅਪਣਾ ਕੇ ਉਨ੍ਹਾਂ ਨੇ ਸਾਡੇ ਵਰਗੇ ਮੁਲਕਾਂ ਅੰਦਰ ਡਾਵਾਂਡੋਲ ਸਰਮਾਏਦਾਰ ਜਮਾਤ ਨੂੰ ਆਪਣੇ ਨਾਲ ਮਿਲਾ ਲਿਆ ਹੈ। ਉਨ੍ਹਾਂ ਨੂੰ ਦਲਾਲ ਬਣਾ ਲਿਆ ਹੈ। ਇਸ ਨਾਲ ਕੀ ਫਰਕ ਪਿਆ, ਲਓ ਦੇਖੋ।

ਮੰਨ ਲਵੋ ਕਿਸੇ ਬਾਹਰਲੇ ਸਰਮਾਏਦਾਰ ਮੁਲਕਾਂ, ਜਿਨ੍ਹਾਂ ਨੂੰ ਸਾਮਰਾਜੀ ਮੁਲਕ ਕਿਹਾ ਜਾਂਦਾ ਹੈ, ਦੇ ਕਿਸੇ ਸਰਮਾਏਦਾਰ ਨੇ ਸਾਡੇ ਦੇਸ਼ ਅੰਦਰ ਕੋਈ ਕਾਰਖਾਨਾ ਲਗਾਉਣਾ ਹੋਵੇ ਤਾਂ ਉਸਨੂੰ ਜ਼ਮੀਨ ਵੀ ਚਾਹੀਦੀ ਹੈ, ਜੇਕਰ ਉਸਨੇ ਕੋਈ ਧਾਤ ਲਿਜਾਣੀ ਹੋਵੇ ਤਾਂ ਉਸਨੂੰ ਕੋਈ ਖਾਣ ਦਾ ਠੇਕਾ ਚਾਹੀਦਾ ਹੈ, ਕੋਈ ਫੈਕਟਰੀ ਲਗਾਉਣੀ ਹੋਵੇ ਤਾਂ ਲਾਇਸੰਸ ਚਾਹੀਦਾ ਹੈ, ਉਸਦੇ ਕੰਮ ਵਿੱਚ ਕੋਈ ਵਿਘਨ ਨਾ ਪਵੇ ਤਾਂ ਮਜ਼ਦੂਰਾਂ ਨੂੰ ਕੁਚਲਕੇ 'ਸ਼ਾਂਤੀ' ਰੱਖਣ ਲਈ ਹਕੂਮਤੀ ਡੰਡੇ ਦੀ ਲੋੜ ਹੈ, ਟੈਕਸ ਦੀਆਂ ਰਿਆਇਤਾਂ ਲੈਣ ਲਈ ਕੋਈ ਨਾ ਕੋਈ ਕਾਨੂੰਨ ਦਾ ਸਹਾਰਾ ਚਾਹੀਦਾ ਹੈ ਅਤੇ ਇਸੇਤਰ੍ਹਾਂ ਹੋਰ ਬਹੁਤ ਕੁੱਝ।

ਹੁਣ ਇਹ ਕੰਮ ਬਾਹਰਲੇ ਮੁਲਕਾਂ ਦੇ ਸਰਮਾਏਦਾਰ ਤਾਂ ਨਹੀਂ ਕਰ ਸਕਦੇ। ਫਿਰ ਉਨ੍ਹਾਂ ਨੂੰ ਲੋੜ ਪੈਂਦੀ ਹੈ ਸਾਡੇ ਮੁਲਕ ਦੇ ਨੇਤਾਵਾਂ ਅਤੇ ਅਫਸਰਸ਼ਾਹਾਂ ਦੀ ਅਤੇ ਹੋਰ ਦਲਾਲਾਂ ਦੀ। ਇਹ ਲੋਕ ਸਾਰੇ ਕੰਮਾਂ ਵਿੱਚੋਂ ਦਲਾਲੀ ਦੀ ਮੰਗ ਕਰਦੇ ਹਨ ਅਤੇ ਸਰਮਾਏਦਾਰ ਮੁਲਕ ਇਨ੍ਹਾਂ ਨੂੰ ਦਲਾਲੀ ਦਿੰਦੇ ਹਨ। ਇਸ ਨਾਲ ਹੀ ਦੂਸਰੀ ਗੱਲ ਸ਼ੁਰੂ ਹੋ ਜਾਂਦੀ ਹੈ, ਉਹ ਇਹ ਕਿ ਮੰਨ ਲਓ ਸਾਡੇ ਦੇਸ਼ ਵਿੱਚ ਉਪਰੋਕਤ ਧੰਦਾ ਕਰਨ ਵਾਲੇ ਕਈ ਮੁਲਕਾਂ ਦੇ ਸਰਮਾਏਦਾਰ ਮੈਦਾਨ ਵਿਚ ਹਨ ਤਾਂ ਉਨ੍ਹਾਂ ਦਾ ਆਪਸੀ ਵਿਰੋਧ ਹੋਣਾ ਸੁਭਾਵਿਕ ਹੈ। ਫਿਰ ਕੀ ਵਾਪਰਦਾ ਹੈ? ਬਿਲਕੁਲ ਉਵੇਂ ਵਾਪਰਦਾ ਹੈ ਜਿਵੇਂ ਸ਼ਰਾਬ ਦੇ ਠੇਕੇ ਦੀ ਬੋਲੀ ਦੇਣ ਵਾਲੇ ਠੇਕੇਦਾਰਾਂ ਦਰਮਿਆਨ ਮੁਕਾਬਲੇਬਾਜ਼ੀ ਕਰਕੇ ਬੋਲੀ ਵਧਦੀ ਹੈ। ਬਿਲਕੁਲ ਇਸੇ ਤਰ੍ਹਾਂ ਦੋ ਜਾਂ ਦੋ ਤੋਂ ਵੱਧ ਮੁਲਕਾਂ ਦੇ ਸਰਮਾਏਦਾਰ ਜਦੋਂ ਕੋਈ ਸੌਦਾ ਤੈਅ ਕਰਨ ਦੀ ਹੋੜ ਵਿੱਚ ਹੁੰਦੇ ਹਨ ਤਾਂ ਦਲਾਲੀ ਦੀ ਰਕਮ ਵਧ ਜਾਂਦੀ ਹੈ। ਫਰਕ ਸਿਰਫ ਇੰਨਾ ਹੁੰਦਾ ਹੈ ਕਿ ਸ਼ਰਾਬ ਦੇ ਠੇਕਿਆਂ ਦੀ ਬੋਲੀ ਸ਼ਰੇਆਮ ਕੀਤੀ ਜਾਂਦੀ ਹੈ। ਅਤੇ ਇਹ ਦਲਾਲੀ ਦੇ ਸੌਦੇ ਗੁਪਤ ਰੂਪ ਵਿੱਚ ਕੀਤੇ ਜਾਂਦੇ ਹਨ। ਬਸ, ਆਪਾਂ ਜਿਹੜੇ ਸਰਮਾਏਦਾਰ ਮੁਲਕਾਂ ਵੱਲੋਂ ਅਪਣਾਏ ਲੁੱਟ ਦੇ ਨਵ-ਬਸਤੀਵਾਦੀ ਢੰਗ ਦੀ ਗੱਲ ਕੀਤੀ ਸੀ ਉਹ ਇਸ ਭ੍ਰਿਸ਼ਟਾਚਾਰ, ਘੁਟਾਲਿਆਂ ਅਤੇ ਕਾਲਾ ਧਨ ਨੂੰ ਵਧਾਉਣ ਦਾ ਮੁੱਖ ਕਾਰਨ ਬਣਦਾ ਹੈ। ਪਰ ਇਹ ਵਰਤਾਰੇ ਦੀ ਬੁਨਿਆਦ ਸਾਡੇ ਦੇਸ਼ ਦਾ ਆਪਣਾ ਆਰਥਕ ਢਾਂਚਾ ਬਣਦਾ ਹੈ। ਆਓ ਦੇਖੀਏ ਕਿ ਕਿਵੇਂ?

ਮੰਨ ਲਵੋ ਸਾਡੇ ਦੇਸ਼ ਵਿੱਚ ਕਿਸੇ ਕਿਸਮ ਦੀ ਕੋਈ ਵੀ ਨਿੱਜੀ ਜਾਇਦਾਦ ਨਾ ਹੋਵੇ। ਪੈਦਾਵਾਰ ਦੇ ਸਾਰੇ ਸੋਮੇ ਜ਼ਮੀਨ, ਖਾਣਾਂ, ਸਮੁੰਦਰ, ਆਦਿ ਦੀ ਸਮੁੱਚੀ ਜਾਇਦਾਦ ਸਮੁੱਚੇ ਸਮਾਜ ਦੇ ਸਾਂਝੇ ਹੋਣ। ਅਜਿਹਾ ਹੋਣ 'ਤੇ ਕੋਈ ਵੀ ਇਨ੍ਹਾਂ ਸੋਮਿਆਂ ਨੂੰ ਆਪਣੀ ਨਿੱਜੀ ਆਮਦਨ ਵਧਾਉਣ ਲਈ ਨਹੀਂ ਵਰਤ ਸਕੇਗਾ। ਇਹ ਪੈਦਾਵਾਰ ਦੇ ਸੋਮੇ ਸਮਾਜ ਦੇ ਸਾਰੇ ਵਿਅਕਤੀਆਂ ਲਈ ਪੈਦਾਵਾਰ ਦਾ ਸਾਧਨ ਤਾਂ ਹੋਣਗੇ ਪਰ

ਬਾਕੀ ਸਫ਼ਾ 79 'ਤੇ

# ਤਰਕਸ਼ੀਲ ਲਹਿਰ ਦੀ ਸਾਰਥਿਕਤਾ

ਸੁਮੀਤ ਸਿੰਘ



ਮੌਜੂਦਾ ਸੰਸਾਰ ਨੂੰ ਦੋ ਤਰ੍ਹਾਂ ਦੀਆਂ ਜਮਾਤਾਂ ਵਿੱਚ ਵੰਡਿਆ ਜਾ ਸਕਦਾ ਹੈ। ਇੱਕ ਜਮਾਤ ਉਨ੍ਹਾਂ ਪੂੰਜੀਵਾਦੀ ਪੱਖੀ ਤੇ ਫਿਰਕਾਪ੍ਰਸਤ ਤਾਕਤਾਂ ਦੀ ਹੈ, ਜਿਸ ਦਾ ਮਕਸਦ ਲੋਕ ਵਿਰੋਧੀ ਆਰਥਿਕ ਨੀਤੀਆਂ ਲਾਗੂ ਕਰਨ ਦੇ ਨਾਲ-ਨਾਲ ਆਮ ਜਨਤਾ ਨੂੰ ਈਸ਼ਵਰਵਾਦ, ਕਿਸਮਤਵਾਦ ਤੇ ਅਧਿਆਤਮਵਾਦ ਤੋਂ ਇਲਾਵਾ ਹੋਰ ਅਨੇਕਾਂ ਤਰ੍ਹਾਂ ਦੇ ਭਰਮ ਭੁਲੇਖਿਆਂ, ਅੰਧ ਵਿਸ਼ਵਾਸਾਂ ਅਤੇ ਅਖੌਤੀ ਦੈਵੀ ਸ਼ਕਤੀਆਂ ਵਰਗੀਆਂ ਅਲਾਮਤਾਂ 'ਚ ਫਸਾ ਕੇ ਗੁੰਮਰਾਹ ਕਰਨਾ ਹੈ ਤਾਂ ਜੋ ਉਨ੍ਹਾਂ ਦੀ ਆਰਥਿਕ, ਸਰੀਰਕ, ਮਾਨਸਿਕ, ਸਮਾਜਿਕ ਤੇ ਸਿਆਸੀ ਪੱਧਰ ਤੇ ਮਨਚਾਹੀ ਲੁੱਟ-ਖਸੁੱਟ ਕੀਤੀ ਜਾ ਸਕੇ। ਦੂਸਰੀ ਜਮਾਤ ਰੂੜੀਵਾਦੀ ਅਧਿਆਤਮਕ ਸੋਚ ਦੇ ਧਾਰਨੀ ਉਨ੍ਹਾਂ ਮਿਹਨਤਕਸ਼ ਲੋਕਾਂ ਦੀ ਹੈ, ਜਿਹੜੇ ਵਿਗਿਆਨਕ ਤੇ ਸਿਆਸੀ ਚੇਤਨਾ ਦੀ ਘਾਟ ਦੇ ਨਾਲ-ਨਾਲ ਜਥੇਬੰਦਕ ਸੰਘਰਸ਼ ਦੀ ਘਾਟ ਕਾਰਣ ਸਾਮਰਾਜ ਪੱਖੀ ਫਿਰਕੂ ਜਮਾਤਾਂ ਤੋਂ ਲਗਾਤਾਰ ਲੁੱਟੀ ਜਾ ਰਹੀ ਹੈ।

ਵਿਗਿਆਨਕ ਵਿਚਾਰਧਾਰਾ ਦੇ ਪੁਰਾਤਨ ਇਤਿਹਾਸ ਤੋਂ ਲੈ ਕੇ ਅੱਜ ਦੇ ਵਿਗਿਆਨਕ ਯੁਗ ਤੱਕ ਸਮੇਂ-ਸਮੇਂ ਤੇ ਚੱਲੀਆਂ ਕਈ ਪ੍ਰਗਤੀਸ਼ੀਲ ਲਹਿਰਾਂ ਵੱਲੋਂ ਸਮਾਜਿਕ ਤਬਦੀਲੀ ਲਈ ਲਗਾਤਾਰ ਸੰਘਰਸ਼ ਕੀਤੇ ਗਏ ਹਨ। ਪੰਜਾਬ ਵਿੱਚ ਵੀ ਪਿਛਲੇ 27 ਸਾਲਾਂ ਤੋਂ ਉੱਠੀ ਤਰਕਸ਼ੀਲ ਲਹਿਰ ਨੇ ਲੋਕਾਂ ਦੀ ਮਾਨਸਿਕਤਾ ਵਿੱਚੋਂ ਅੰਧ ਵਿਸ਼ਵਾਸਾਂ, ਵਹਿਮਾਂ-ਭਰਮਾਂ, ਅਖੌਤੀ ਚਮਤਕਾਰਾਂ, ਰੂੜੀਵਾਦੀ ਧਾਰਮਿਕ ਰਸਮਾਂ ਤੇ ਸਮਾਜਿਕ ਬੁਰਾਈਆਂ ਨੂੰ ਵਿਗਿਆਨਕ ਢੰਗ ਨਾਲ ਖਤਮ ਕਰਨ ਲਈ ਜਿਹੜੇ ਲਗਾਤਾਰ ਉਪਰਾਲੇ ਕੀਤੇ ਹਨ, ਉਸ ਨੇ ਸਮਾਜ ਵਿੱਚ ਗਿਣਨਯੋਗ ਹਾਂ ਪੱਖੀ ਰੋਲ ਅਦਾ ਕੀਤਾ ਹੈ। ਇਸ ਲਹਿਰ ਵੱਲੋਂ ਵਿਗਿਆਨਕ ਜਾਂਚ-ਪੜਤਾਲ ਰਾਹੀਂ ਉਨ੍ਹਾਂ ਹਜ਼ਾਰਾਂ ਹੀ ਪਾਖੰਡੀ ਸਾਧਾਂ, ਅਖੌਤੀ ਬਾਬਿਆਂ, ਤਾਂਤਰਿਕਾਂ, ਜੋਤਿਸ਼ੀਆਂ ਤੇ ਸਿਆਣਿਆਂ ਆਦਿ ਦੀਆਂ ਕਥਿਤ ਗੈਬੀ ਸ਼ਕਤੀਆਂ ਤੇ ਕਾਲੇ ਇਲਮਾਂ ਦਾ ਲੋਕਾਂ ਦੀ ਕਚਹਿਰੀ 'ਚ ਪਰਦਾ ਫਾਸ਼ ਕੀਤਾ ਹੈ। ਜਿਹੜੇ ਭੋਲੇ ਭਾਲੇ ਲੋਕਾਂ ਨੂੰ ਕਈ ਤਰ੍ਹਾਂ ਦੇ ਅੰਧ ਵਿਸ਼ਵਾਸਾਂ ਤੇ ਵਹਿਮਾਂ-ਭਰਮਾਂ ਦੇ ਜਾਲ 'ਚ ਫਸਾ ਕੇ ਉਨ੍ਹਾਂ ਦੇ ਹੱਕ ਹਲਾਲ ਦੀ ਕਮਾਈ ਲੁਟਦੇ ਹਨ।

ਪੰਜਾਬ 'ਚ ਤਰਕਸ਼ੀਲ ਲਹਿਰ ਦੀ ਸਥਾਪਨਾ ਦਾ ਮੁੱਖ ਪ੍ਰੇਰਨਾ ਸ੍ਰੋਤ ਕੇਰਲਾ ਵਿੱਚ 10 ਅਪ੍ਰੈਲ 1898 ਨੂੰ ਜਨਮੇ ਸੰਸਾਰ ਪ੍ਰਸਿੱਧ ਤਰਕਸ਼ੀਲ ਚਿੰਤਕ ਡਾ. ਅਬਰਾਹਮ ਥਾਮਸ ਕਾਵੂਰ ਸਨ। ਜਿਨ੍ਹਾਂ ਨੇ ਆਪਣੇ ਵਿਗਿਆਨਕ ਤਜਰਬਿਆਂ ਦੇ ਆਧਾਰ ਤੇ ਡਾ. ਕਾਵੂਰ ਦੀਆਂ ਦੋ ਪ੍ਰਸਿੱਧ ਪੁਸਤਕਾਂ 'Begone Godmen' ਅਤੇ 'God Demons and Spirits' ਦਾ ਪੰਜਾਬੀ ਅਨੁਵਾਦ '...ਤੇ ਦੇਵ ਪੁਰਸ਼ ਹਾਰ ਗਏ' ਅਤੇ 'ਦੇਵ, ਦੈਂਤ ਤੇ ਰੂਹਾਂ' ਨੇ ਪੰਜਾਬ 'ਚ ਤਰਕਸ਼ੀਲ ਲਹਿਰ ਦਾ ਮੁੱਢ ਬੰਨ੍ਹਿਆ। ਇਨ੍ਹਾਂ ਪੁਸਤਕਾਂ ਰਾਹੀਂ ਪੂਰੇ ਪੰਜਾਬ 'ਚ ਤਰਕਸ਼ੀਲਤਾ ਦੀ ਲਹਿਰ ਤੁਰੀ ਤੇ ਜਥੇਬੰਦੀ ਹੋਂਦ 'ਚ ਆਈ। ਇਹ ਵੀ ਇੱਕ ਮੌਕਾ-ਮੇਲ ਹੀ ਸੀ ਕਿ ਪੰਜਾਬ 'ਚ ਤਰਕਸ਼ੀਲ ਲਹਿਰ ਦੀ ਸ਼ੁਰੂਆਤ ਉਸ ਸਮੇਂ ਹੋਈ ਜਦ ਖਾਲਿਸਤਾਨੀ ਲਹਿਰ ਜ਼ੋਰਾਂ ਤੇ ਸੀ। ਉਸ ਸਮੇਂ ਵਿਗਿਆਨਕ ਵਿਚਾਰਧਾਰਾ ਦਾ ਪ੍ਰਚਾਰ ਕਰਨਾ ਕਿਸੇ ਵੀ ਤਰ੍ਹਾਂ ਖਤਰੇ ਤੋਂ ਖ਼ਾਲੀ ਨਹੀਂ ਸੀ। ਪੰਜਾਬ 'ਚ ਕਾਲੇ ਦੌਰ ਦੇ ਚਲਦਿਆਂ ਤਰਕਸ਼ੀਲ ਕਾਮਿਆਂ ਨੇ ਆਪਣੀ ਲਗਨ ਤੇ ਸਿਦਕਦਿਲੀ ਨਾਲ ਤਰਕਸ਼ੀਲਤਾ ਨੂੰ ਪ੍ਰਫੁੱਲਿਤ ਕਰਨ ਲਈ ਸਿਰਤੋੜ ਯਤਨ ਕੀਤੇ।

ਮੁਢਲੀ ਦੌਰ 'ਚ ਤਰਕਸ਼ੀਲ ਕਾਮਿਆਂ ਨੇ ਤਰ੍ਹਾਂ 'ਚ ਅਚਾਨਕ ਅੱਗ ਲੱਗਣ, ਕੱਪੜੇ ਕੱਟੇ ਜਾਣ, ਖ਼ੂਨ ਦੇ ਛਿੱਟੇ ਪੈਣ, ਵਾਲ ਕੱਟੇ ਜਾਣ, ਚੀਜਾਂ ਜਾਂ ਪੈਸੇ ਗੁੰਮ ਹੋਣ, ਰਹੱਸਮਈ ਢੰਗ ਨਾਲ ਰੋੜੇ ਵੱਜਣ ਤੇ ਮਾਨਸਿਕ ਕਸਰਾਂ ਆਦਿ ਦੀਆਂ ਹਜ਼ਾਰਾਂ ਹੀ ਗੈਰ ਕੁਦਰਤੀ ਜਾਪਦੀਆਂ ਘਟਨਾਵਾਂ ਨੂੰ ਮਨੋਵਿਗਿਆਨਕ ਢੰਗ ਤਰੀਕਿਆਂ ਨਾਲ ਹੱਲ ਕਰਨ ਵਿੱਚ ਸਫਲਤਾ ਹਾਸਲ ਕੀਤੀ। ਜਿਨ੍ਹਾਂ ਘਟਨਾਵਾਂ ਪਿੱਛੇ ਕਿਸੇ ਕਾਲੇ ਇਲਮ, ਜਾਦੂ ਟੂਣੇ, ਭੂਤ-ਪ੍ਰੇਤ ਜਾਂ ਦੈਵੀ ਸ਼ਕਤੀ ਦਾ ਹੱਥ ਸਮਝਿਆ ਜਾਂਦਾ ਸੀ ਤੇ ਇਨ੍ਹਾਂ ਦੇ ਇਲਾਜ ਲਈ ਸਾਧ-ਸਿਆਣਿਆਂ, ਤਾਂਤਰਿਕਾਂ ਤੱਕ ਪਹੁੰਚ ਕੀਤੀ ਜਾਂਦੀ ਸੀ। ਇਸ ਦੌਰ 'ਚ ਸੁਸਾਇਟੀ ਦੇ ਮਰਹੂਮ ਆਗੂ ਕ੍ਰਿਸ਼ਨ ਬਰਗਾੜੀ ਨੇ ਮਾਨਸਿਕ ਰੋਗੀਆਂ ਨੂੰ ਰਾਹਤ ਦੇਣ ਲਈ ਅਹਿਮ ਕਾਰਜ ਕੀਤਾ। ਤਰਕਸ਼ੀਲ ਕਾਮਿਆਂ ਨੇ ਇਸ ਖੇਤਰ 'ਚ ਕੀਤੇ ਕਾਰਜ ਨਾਲ ਸਪੱਸ਼ਟ ਕੀਤਾ ਕਿ ਰਹੱਸਮਈ ਕੇਸਾਂ ਤੇ ਘਟਨਾਵਾਂ, ਮਾਨਸਿਕ ਰੋਗੀ ਵਿਅਕਤੀ ਵੱਲੋਂ ਮਾਨਸਿਕ ਤਣਾਅ ਤੇ ਪਰਿਵਾਰ/ਸਮਾਜ ਵੱਲੋਂ ਕੀਤੇ ਵਿਤਕਰੇ ਜਾਂ ਜਿਆਦਤੀ ਦੇ ਵਿਰੋਧ 'ਚ ਜਾਂ ਮਨੋ ਉਦੇਸ਼ ਦੀ ਪੂਰਤੀ ਲਈ ਜਾਣ ਬੁੱਝ ਕੇ ਵੀ ਕੀਤੀਆਂ ਜਾਂਦੀਆਂ



ਹਨ। ਤਰਕਸ਼ੀਲਾਂ ਵੱਲੋਂ ਆਪਣੇ ਸੀਮਿਤ ਵਿੱਤੀ ਸਾਧਨਾਂ ਦੇ ਬਾਵਜੂਦ ਸੈਮੀਨਾਰ, ਤਰਕਸ਼ੀਲ ਨਾਟਕ ਮੇਲੇ, ਚੇਤਨਾ ਮਾਰਚ, ਵਰਕਸ਼ਾਪਾਂ, ਨਾਟਕ, ਜਾਦੂ ਦੇ ਸ਼ੋਅ, ਪ੍ਰਦਰਸ਼ਨੀਆਂ ਤੇ ਤਰਕਸ਼ੀਲ ਸਾਹਿਤ ਰਾਹੀਂ ਵਿਗਿਆਨਕ ਦ੍ਰਿਸ਼ਟੀਕੋਣ ਦੇ ਪ੍ਰਚਾਰ ਪਸਾਰ ਹਿਤ ਲਗਾਤਾਰ ਯਤਨ ਜੁਟਾਏ ਜਾ ਰਹੇ ਹਨ। ਲਹਿਰ ਦੇ ਆਗੂਆਂ, ਮੈਂਬਰਾਂ ਤੇ ਉਨ੍ਹਾਂ ਦੇ ਪਰਿਵਾਰਾਂ ਵੱਲੋਂ ਜਨਮ ਤੇ ਵਿਆਹ ਦੀ ਖ਼ੁਸ਼ੀ ਅਤੇ ਮੌਤ ਉਪਰੰਤ ਧਾਰਮਿਕ ਤੇ ਫਜ਼ੂਲ ਖਰਚੀ ਦੀਆਂ ਰੂੜੀਵਾਦੀ ਰਸਮਾਂ ਨੂੰ ਤਿਲਾਂਜਲੀ ਦੇ ਕੇ ਪਿਰਤਾਂ ਪਾਉਣ ਦੇ ਨਾਲ-ਨਾਲ ਨਸ਼ੇ ਰਹਿਤ ਘੱਟ ਖਰਚੀਲੇ ਸਮਾਗਮ ਕਰਨ ਤੇ ਮਰਨ ਉਪਰੰਤ ਆਪਣੀ ਇੱਛਾ ਅਨੁਸਾਰ ਸਰੀਰ ਅਤੇ ਹੋਰ ਅੰਗ ਮੈਡੀਕਲ ਕਾਰਜਾਂ ਨੂੰ ਦੇਣ ਵਰਗੇ ਮਾਨਵਤਾ ਪੱਖੀ ਕਾਰਜ ਵੀ ਵਿੱਢੇ ਗਏ, ਜਿਨ੍ਹਾਂ ਨੂੰ ਸਮਾਜ 'ਚੋਂ ਭਰਵਾਂ ਹਾਂ ਪੱਖੀ ਹੁੰਗਾਰਾ ਮਿਲਿਆ।

ਪਿਛਲੇ ਦੋ ਦਹਾਕਿਆਂ ਤੋਂ ਸੰਸਾਰ ਪੱਧਰ ਤੇ ਵਿਸ਼ਵੀਕਰਨ ਦੇ ਪ੍ਰਭਾਵ ਦੇ ਚਲਦਿਆਂ ਜਦ ਮੰਡੀ ਵਿੱਚ ਪੈਸਾ ਹੀ ਪ੍ਰਮੁੱਖ ਰਹਿ ਗਿਆ ਹੈ। ਪੈਸੇ ਦੀ ਦੌੜ 'ਚ ਮਨੁੱਖ ਇੱਕ ਮਸ਼ੀਨ 'ਚ ਤਬਦੀਲ ਹੋਣ ਜਾ ਰਿਹਾ ਹੈ। ਮਨੁੱਖ ਹੱਥੋਂ ਮਨੁੱਖ ਦੀ ਲੁੱਟ ਵਧਦੀ ਜਾ ਰਹੀ ਹੈ। ਸਰਕਾਰਾਂ ਦੀਆਂ ਗਲਤ ਆਰਥਿਕ ਨੀਤੀਆਂ, ਮਹਿੰਗਾਈ, ਬੇਰੁਜ਼ਗਾਰੀ ਤੇ ਗਰੀਬੀ ਵਰਗੀਆਂ ਅਲਾਮਤਾਂ ਦੇ ਚਲਦਿਆਂ ਅਗਿਆਨਤਾ ਵਸ ਲੋਕ ਆਪਣੀਆਂ ਸਮੱਸਿਆਵਾਂ, ਦੁੱਖਾਂ ਤੇ ਬਿਮਾਰੀਆਂ ਦੇ ਇਲਾਜ ਲਈ ਮਾਨਸਿਕ ਰੋਗਾਂ ਦਾ ਸ਼ਿਕਾਰ ਹੋ ਕੇ ਡੇਰਿਆਂ ਦੀ ਸ਼ਰਨ 'ਚ ਜਾ ਕੇ ਮਾਨਸਿਕ ਸ਼ਾਂਤੀ ਦੀ ਤਲਾਸ਼ ਲਈ ਅਸਫ਼ਲ ਯਤਨ ਜੁਟਾ ਰਹੇ ਹਨ।

ਸਾਡੇ ਸਮਿਆਂ ਦਾ ਅਫ਼ਸੋਸਨਾਕ ਪੱਖ ਇਹ ਹੈ ਕਿ ਵਿਗਿਆਨ ਦੀ ਮਿਹਰਬਾਨੀ ਨਾਲ ਹੋਂਦ 'ਚ ਆਇਆ ਪ੍ਰਿੰਟ ਤੇ ਬਿਜਲਈ ਮੀਡੀਆ ਲੋਕਾਂ ਨੂੰ ਵਿਗਿਆਨਕ ਸੇਧ ਦੇਣ ਦੀ ਬਜਾਏ ਆਪਣੇ ਵਪਾਰਕ ਹਿਤਾਂ ਲਈ ਅੰਧ ਵਿਸ਼ਵਾਸਾਂ ਨੂੰ ਫੈਲਾਉਣ ਲਈ ਅਖੌਤੀ ਬਾਬਿਆਂ, ਤਾਂਤਰਿਕਾਂ ਦੀ ਗੁੰਮਰਾਹਕੁੰਨ ਇਸ਼ਤਿਹਾਰਬਾਜੀ ਕਰਕੇ ਲੋਕਾਂ ਨੂੰ ਕਿਸਮਤਵਾਦ ਦੇ ਭਰਮ ਜਾਲ ਵਿੱਚ ਫਸਾ ਰਿਹਾ ਹੈ। ਕੋਈ ਵੀ ਲਹਿਰ ਆਪਣੇ ਮਕਸਦ ਵਿੱਚ ਉਦੋਂ ਤੱਕ ਸਫਲ ਨਹੀਂ ਹੋ ਸਕਦੀ ਜਦ ਤੱਕ ਉਸ ਨੂੰ ਲੋਕਾਈ ਦੇ ਵੱਡੇ ਹਿੱਸੇ ਦਾ ਭਰਪੂਰ ਸਮਰਥਨ ਨਾ ਮਿਲੇ। ਤਰਕਸ਼ੀਲ ਲਹਿਰ ਨੇ ਪੰਜਾਬ ਦੇ ਹਰ ਵਰਗ ਦੇ ਲੋਕਾਂ ਤੇ ਮੀਡੀਏ ਦੇ ਲੋਕ ਪੱਖੀ ਹਿੱਸੇ 'ਚ ਆਪਣੀ ਗਿਣਨਯੋਗ ਥਾਂ ਬਣਾ ਲਈ ਹੈ। ਲਹਿਰ ਦੀਆਂ ਸਰਗਰਮੀਆਂ ਦੇ ਚਲਦਿਆਂ ਆਮ ਲੋਕ ਵੀ ਜਾਗਰੂਕ ਹੋ ਰਹੇ ਹਨ ਤੇ ਉਹ ਆਪਣੇ ਆਸ ਪਾਸ ਵਾਪਰਦੀਆਂ ਰਹੱਸਮਈ ਘਟਨਾਵਾਂ ਦੇ ਹੱਲ ਲਈ ਡੇਰਿਆਂ ਦਾ ਸ਼ਿਕਾਰ ਬਣਨ ਦੀ ਬਜਾਏ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕਰਦੇ ਹਨ। ਭਾਵੇਂ ਇਹ ਸੱਚ ਹੈ ਕਿ ਲਹਿਰ ਉਸ ਪੱਧਰ ਤੱਕ ਆਪਣਾ ਵਿਕਾਸ ਨਹੀਂ ਕਰ ਸਕੀ, ਜਿਸ ਪੱਧਰ ਤੱਕ ਇਹ ਆਪਣੇ ਅੰਦਰ ਇੱਕ ਵਿਸ਼ਾਲ ਮਕਸਦ ਸਮੋਈ ਬੈਠੀ ਹੈ। ਇਸ ਦੇ ਕਈ ਕਾਰਣ ਹੋ ਸਕਦੇ ਹਨ। ਸਭ ਤੋਂ ਪਹਿਲਾਂ ਸਾਨੂੰ ਇਸ ਸਚਾਈ ਨੂੰ ਸਮਝਣ ਦੀ ਲੋੜ ਹੈ ਕਿ ਸਮਾਜਿਕ ਤੇ ਸਭਿਆਚਾਰਕ ਤਬਦੀਲੀ ਇੱਕ ਲੰਬਾ ਵਰਤਾਰਾ ਹੈ। ਸਦੀਆਂ ਪੁਰਾਣੇ ਅੰਧਵਿਸ਼ਵਾਸਾਂ ਤੇ ਰੂੜੀਵਾਦੀ ਕੀਮਤਾਂ ਨੂੰ 27 ਸਾਲਾਂ ਦੇ ਅਰਸੇ ਵਿੱਚ ਖਤਮ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਹਾਲਤਾਂ ਵਿੱਚ ਜਦ ਸਰਕਾਰੀ ਤੇ ਗੈਰ ਸਰਕਾਰੀ ਤੰਤਰ ਤੇ ਮੀਡੀਏ ਦਾ ਵੱਡਾ ਹਿੱਸਾ ਅੰਧਵਿਸ਼ਵਾਸਾਂ ਦੇ ਪ੍ਰਚਾਰ ਤੇ ਤੁਲਿਆ ਹੋਵੇ। ਤਰਕਸ਼ੀਲ ਲਹਿਰ ਵਿੱਚ ਕੁੱਲਵਕਤੀ ਕਾਰਕੁੰਨਾਂ ਦੀ ਘਾਟ ਹੋਣ ਦੇ ਬਾਵਜੂਦ ਵੀ ਇਸ ਦੇ ਸੁਹਿਰਦ ਕਾਮੇ ਆਪਣੀ ਰੋਜ਼ ਮਰ੍ਹਾ ਦੀ ਜ਼ਿੰਦਗੀ ਵਿੱਚੋਂ ਆਪਣਾ ਸਮਾਂ, ਪੈਸਾ ਤੇ ਤਾਕਤ ਲਗਾ ਕੇ ਲਹਿਰ ਨੂੰ ਅੱਗੇ ਲਿਜਾਣ ਲਈ ਯਤਨਸ਼ੀਲ ਹਨ, ਜਿਸ ਨੂੰ ਕਿਸੇ ਵੀ ਤਰ੍ਹਾਂ ਘਟਾ ਕੇ ਨਹੀਂ ਵੇਖਿਆ ਜਾ ਸਕਦਾ।

ਭਾਵੇਂ ਭਾਰਤੀ ਸੰਵਿਧਾਨ ਦੀ ਧਾਰਾ 51 ਏ (ਐੱਚ.) ਹਰੇਕ ਭਾਰਤੀ ਨਾਗਰਿਕ ਨੂੰ ਆਪਣੇ ਜੀਵਨ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਤੇ ਇਸ ਦਾ ਪ੍ਰਚਾਰ ਪਸਾਰ ਕਰਨ ਦੇ ਨਾਲ-ਨਾਲ ਇਨਸਾਨੀਅਤ ਦੀ ਭਾਵਨਾ ਵਿਕਸਿਤ ਕਰਨ, ਆਪਣੇ ਆਲੇ ਦੁਆਲੇ ਬਾਰੇ ਜਾਨਣ ਤੇ ਉਸ ਵਿੱਚ ਸੁਧਾਰ ਕਰਨ ਲਈ ਕਦਮ ਚੁੱਕਣ ਦੀ ਤਾਕੀਦ ਕਰਦੀ ਹੈ ਪਰ ਸਰਕਾਰਾਂ ਦੀਆਂ ਗਲਤ ਨੀਤੀਆਂ ਦੇ ਚਲਦਿਆਂ ਸੰਵਿਧਾਨ ਦੀਆਂ ਅਜਿਹੀਆਂ ਧਾਰਾਵਾਂ ਨੂੰ ਲਾਗੂ ਕਰਨ ਲਈ ਕੋਈ ਯਤਨ ਨਹੀਂ ਕੀਤੇ ਜਾ ਰਹੇ। ਮੌਜੂਦਾ ਸਮੇਂ ਦੀਆਂ ਚੁਣੌਤੀਆਂ ਦਾ ਮੁਕਾਬਲਾ ਕਰਨ ਲਈ ਤਰਕਸ਼ੀਲ ਲਹਿਰ ਨੂੰ ਆਪਣਾ ਘੇਰਾ ਵਿਸ਼ਾਲ ਕਰਨ ਦੀ ਲੋੜ ਹੈ, ਨਾਲ ਹੀ ਆਪਣੀਆਂ ਹਮ ਖਿਆਲ ਜਥੇਬੰਦੀਆਂ ਨਾਲ ਵੀ ਸਾਂਝ ਉਸਾਰਨੀ ਜ਼ਰੂਰੀ ਹੈ। ਸੰਵਿਧਾਨ ਦੀ ਧਾਰਾ 19 ਤੇ 21 ਤਹਿਤ ਮਿਲੀ ਬੋਲਣ, ਲਿਖਣ ਤੇ ਵਿਚਾਰ ਪ੍ਰਗਟਾਵੇ ਦੀ ਆਜ਼ਾਦੀ ਖਿਲਾਫ਼ ਪੰਜਾਬ ਸਰਕਾਰ ਵੱਲੋਂ ਬਣਾਏ ਕਾਲੇ ਕਾਨੂੰਨਾਂ ਦੇ ਖਾਤਮੇ ਲਈ ਜਨਤਕ ਪੱਧਰ ਤੇ ਸੰਘਰਸ਼ ਦੀ ਲਾਮਬੰਦੀ ਸਮੇਂ ਦੀ ਲੋੜ ਹੈ। ਤਰਕਸ਼ੀਲ ਲਹਿਰ ਨੂੰ ਆਪਣੇ ਜਨਮ ਸਮੇਂ ਤੋਂ ਲੈ ਕੇ ਪਿਛਲੇ 27 ਸਾਲਾਂ ਦੀਆਂ ਆਪਣੀਆਂ ਪ੍ਰਾਪਤੀਆਂ, ਘਾਟਾਂ, ਅਸਫਲਤਾਵਾਂ ਤੇ ਮੌਜੂਦਾ ਕਾਰਜ ਵਿਉਂਤਬੰਦੀ ਦੀ ਸਵੈ ਪੜਚੋਲ ਕਰਕੇ ਭਵਿੱਖ ਦੀਆਂ ਚੁਣੌਤੀਆਂ ਦਾ ਮੁਕਾਬਲਾ ਕਰਨ ਲਈ ਵਿਕਸਿਤ ਢਾਂਚਾ ਅਤੇ ਠੋਸ ਅਮਲ ਅਪਨਾਉਣ ਦੀ ਜ਼ਰੂਰਤ ਹੈ।



97792-30173

# ਖੋਜਾਂ ਤੇ ਗ੍ਰੰਥ ਸ਼ਾਸਤਰ

ਗੁਰਚਰਨ ਨੂਰਪੁਰ



ਧਰਮ ਅਤੇ ਵਿਗਿਆਨ ਕਦੇ ਵੀ ਇੱਕ ਨਹੀਂ ਰਹੇ। ਧਰਮ ਦਾ ਸਾਰਾ ਸਾਰ 'ਵਿਸ਼ਵਾਸ਼ ਕਰਨ 'ਤੇ ਹੈ ਜਦਕਿ ਕਿ ਵਿਗਿਆਨ ਦਾ ਜਨਮ ਹੀ ਸ਼ੱਕ ਦੀ ਨਜ਼ਰ ਤੋਂ ਹੁੰਦਾ ਹੈ। ਧਰਮ ਨੇ ਕਿਹਾ ਜੋ ਵਿਸ਼ਵਾਸ਼ ਕਰਨਗੇ ਉਹ ਪਰਮ ਅਵਸਥਾ ਵਿੱਚ ਪ੍ਰਵੇਸ਼ ਕਰਨਗੇ। ਵਿਗਿਆਨ ਨੇ ਕਿਹਾ ਕਿ ਜੇਕਰ ਕੁਝ ਨਵਾਂ ਖੋਜਣਾਂ ਹੈ ਸਭ ਤੋਂ ਪਹਿਲਾਂ ਵਿਸ਼ਵਾਸ਼ ਨੂੰ ਤਿਆਗਣਾ ਪਵੇਗਾ, ਪਹਿਲਾਂ ਬਣੀਆਂ ਰੂੜੀਵਾਦੀ ਧਾਰਨਾਵਾਂ ਤੇ ਸ਼ੱਕ ਕਰਨਾ ਪਵੇਗਾ। ਮਨੁੱਖ ਨੇ ਅੱਜ ਤਕ ਜੋ ਕੁਝ ਨਵਾਂ ਖੋਜਿਆ ਹੈ ਇਹ ਇਹਦੇ ਸ਼ੱਕ ਕਰਨ ਦਾ ਨਤੀਜਾ ਹੈ।

ਧਰਮ ਨੇ ਮਨੁੱਖ ਬਾਰੇ ਕਿਹਾ ਕਿ "ਜੰਮਣ ਤੋਂ ਪਹਿਲਾਂ ਜਦੋਂ ਤੂੰ ਮਾਂ ਦੇ ਗਰਭ ਵਿੱਚ ਸੀ ਤਾਂ ਤੇਰੇ ਮੂੰਹ ਵਿੱਚ ਗੰਦ ਮੰਦ ਜਾਂਦਾ ਸੀ। ਤੂੰ ਇਸ ਕੁੰਭੀ ਨਰਕ ਵਿੱਚ ਪੁੱਠਾ ਲਟਕਿਆ ਹੋਇਆ ਸੀ। ਤੂੰ ਅਰਦਾਸਾਂ ਬੇਨਤੀਆਂ ਕਰਦਾ ਸੈਂ ਕਿ ਭਗਵਾਨ ਮੈਨੂੰ ਇਸ ਨਰਕ ਚੋਂ ਬਾਹਰ ਕੱਢ। ਬਾਹਰ ਆ ਕੇ ਮੈਂ ਤੇਰਾ ਨਾਮ ਜਾਪਾਂਗਾ ਪਰ ਤੂੰ ਜਨਮ ਲੈਣ ਤੋਂ ਬਾਅਦ ਦੁਨੀਆਂ ਦੇ ਰੰਗ ਤਮਾਸ਼ਿਆਂ ਵਿੱਚ ਗਲਤਾਨ ਹੋ ਗਿਆ।" ਵਿਗਿਆਨ ਦੇ ਚਾਨਣ ਵਿੱਚ ਅਸੀਂ ਦੇਖਿਆ ਕਿ ਮਾਂ ਦਾ ਪੇਟ ਕੁੰਭੀ ਨਰਕ ਨਹੀਂ ਹੈ। ਵਿਗਿਆਨ ਨੇ ਸਾਨੂੰ ਦਿਖਾਇਆ ਮਾਂ ਦੇ ਪੇਟ ਵਿੱਚ ਬੱਚੇ ਦੇ ਦੁਆਲੇ ਇੱਕ ਪਤਲਾ ਝਿੱਲੀਦਾਰ ਪਰਦਾ ਹੁੰਦਾ ਹੈ ਜਿਹੜਾ ਬੱਚੇ ਦੀ ਹਰ ਤਰ੍ਹਾਂ ਸੁਰੱਖਿਆ ਕਰਦਾ ਹੈ। ਉਹਦੇ ਮੂੰਹ ਵਿੱਚ ਕੋਈ ਗੰਦ ਮੰਦ ਨਹੀਂ ਜਾਂਦਾ ਉਹ ਨਾੜੂਏ ਰਾਹੀਂ ਖੁਰਾਕ ਲੈਂਦਾ ਹੈ। ਕਿਲਕਾਰੀਆਂ ਮਾਰਦਾ ਬੱਚਾ ਮਾਂ ਦੇ ਪੇਟ ਵਿੱਚ ਦੀ ਮੁਸਕਾਉਂਦਾ ਹੈ ਸੁਪਨੇ ਦੇਖਦਾ ਹੈ। ਅਸੀਂ ਉਸ ਨੂੰ ਵਿਗਿਆਨ ਦੇ ਚਾਨਣ ਸਦਕਾ ਵੇਖ ਸਕਦੇ ਹਾਂ ਉਹ ਕਿਸੇ ਭਗਵਾਨ ਦੇ ਤਰਲੇ ਨਹੀਂ ਲੈ ਰਿਹਾ ਹੁੰਦਾ, ਜਿਵੇਂ ਕਿ ਸਾਡੇ ਗ੍ਰੰਥਾਂ ਸ਼ਾਸ਼ਤਰਾਂ ਵਿੱਚ ਦਰਜ ਹੈ। ਅੱਜ ਤੋਂ ਕੁਝ ਦਹਾਕੇ ਪਹਿਲਾਂ ਜਦੋਂ ਕਿਸੇ ਕਾਰਨ ਕਰਕੇ ਬੱਚੇ ਨੇ ਨੌਂ ਮਹੀਨੇ ਤੋਂ ਪਹਿਲਾਂ ਜਨਮ ਲਿਆ ਤਾਂ ਉਹ ਮਾਸੂਮ ਕੁਝ ਦੇਰ ਸਹਿਕਿਆ ਤੇ ਮਰ ਗਿਆ। ਧਰਮ ਨੇ ਇੱਥੇ ਕਿਹਾ ਕਿ ਲਿਖੀ ਏਨੀ ਸੀ ਤੇ ਲਿਖੀ ਨੂੰ ਟਾਲਣ ਵਾਲਾ ਅੱਜ ਤਕ ਕੋਈ ਜੰਮਿਆ ਨਹੀਂ। ਇੱਥੇ ਜਦੋਂ ਵਿਗਿਆਨ ਹਾਜ਼ਰ ਹੋਇਆ ਤਾਂ ਉਸ ਨੇ ਮਾਂ ਦੇ ਗਰਭ ਜਿਹੀ ਵਿਵਸਥਾ ਵਾਲੀ ਇਨਕੁਬੇਟਰ ਮਸ਼ੀਨ ਦੀ ਕਾਢ ਕੱਢੀ ਜਿਸ ਨਾਲ ਲੱਖਾਂ ਹੀ ਜਨਮ ਤੋਂ ਪਹਿਲਾਂ ਪੈਦਾ ਹੋਣ ਵਾਲੇ ਬੱਚਿਆਂ ਨੂੰ ਵਿਗਿਆਨ ਨੇ ਆਸਰਾ ਦੇ ਕੇ ਬਚਾ ਲਿਆ।

ਜਿਸ ਤਰ੍ਹਾਂ ਦੀ ਦੁਨੀਆਂ ਨੂੰ ਅਸੀਂ ਅੱਜ ਦੇਖ ਰਹੇ ਹਾਂ ਇਹ ਸਦਾ ਤੋਂ ਅਜਿਹੀ ਨਹੀਂ ਸੀ। ਵਿਗਿਆਨ ਨੇ ਸਾਨੂੰ ਦੱਸਿਆ ਕਿ ਬ੍ਰਹਿਮੰਡ ਦਾ ਹਰ ਜਰ੍ਹਾ ਵਿਕਾਸ ਕਰ ਰਿਹਾ ਹੈ। ਮਨੁੱਖੀ ਸਭਿਅਤਾ ਨੇ ਵੀ ਲਗਾਤਾਰ ਲੰਬੇ ਸੰਘਰਸ਼ਾਂ ਔਕੜਾਂ ਮੁਸੀਬਤਾਂ ਨੂੰ ਪਾਰ ਕਰਦਿਆਂ ਵਿਕਾਸ ਕੀਤਾ ਅਤੇ ਕੰਪਿਊਟਰ ਅਤੇ ਸਾਇੰਸ ਦੇ ਇਸ ਯੁੱਗ ਵਿੱਚ ਪ੍ਰਵੇਸ਼ ਕੀਤਾ। ਇਸ ਤੋਂ ਪਹਿਲਾਂ ਸਾਡੇ ਵੱਡੇ-ਵਡੇਰੇ ਬੇੜੀਆਂ, ਬੈਲ ਗੱਡੀਆਂ 'ਤੇ ਸਫਰ ਕਰਦੇ ਸਨ। ਜੇਕਰ ਇਸ ਤੋਂ ਪਿੱਛੇ ਜਾਈਏ ਤਾਂ ਮਨੁੱਖ ਦੀ ਸਵਾਰੀ ਕਰਨ ਲਈ ਸਿਰਫ ਘੋੜਾ ਅਤੇ ਊਠ ਸਨ। ਕੋਈ ਸਮਾਂ ਅਜਿਹਾ ਵੀ ਸੀ ਜਦੋਂ ਮਨੁੱਖ ਨੂੰ ਇੰਨੀ ਸਮਝ ਵੀ ਨਹੀਂ ਸੀ ਕਿ ਕਿਸੇ ਜਾਨਵਰ ਨੂੰ ਪਾਲਤੂ ਬਣਾਇਆ ਜਾ ਸਕਦਾ ਹੈ। ਇਸ ਤੋਂ ਪਿੱਛੇ ਕੋਈ ਅਜਿਹਾ ਸਮਾਂ ਅਜਿਹਾ ਸੀ ਜਦੋਂ ਅਜੇ ਮਨੁੱਖ ਨੂੰ ਘਰ ਬਣਾ ਕੇ ਰਹਿਣ ਦੀ ਸਮਝ ਵੀ ਨਹੀਂ ਸੀ। ਆਦਿ ਕਾਲ ਦਾ ਮਾਨਵ ਪਹਾੜਾਂ ਦੀਆਂ ਗੁਫਾਵਾਂ, ਖੁੰਦਰਾਂ ਵਿੱਚ ਰਹਿੰਦਾ ਸੀ। ਉਸ ਨੂੰ ਅੱਗ ਬਾਲਣ ਦੀ ਅਜੇ ਸੋਝੀ ਨਹੀਂ ਸੀ ਉਹ ਸਾਰਾ ਦਿਨ ਸ਼ਿਕਾਰ ਦੀ ਭਾਲ ਵਿੱਚ ਇਧਰ ਉਧਰ ਜੰਗਲ ਬੇਲਿਆਂ, ਨਦੀਆਂ ਦਰਿਆਵਾਂ ਦੇ ਕੰਢਿਆਂ ਦੇ ਆਸ ਪਾਸ ਭਟਕਦਾ। ਉਹ ਦੂਜੇ ਜਾਨਵਰਾਂ ਜਿਹਾ ਇੱਕ ਜਾਨਵਰ ਹੀ ਸੀ। ਇਸ ਅਵਸਥਾ ਵਿੱਚ ਉਸ ਦੇ ਹਜਾਰਾਂ ਸਾਲ ਬੀਤੇ। ਇਸ ਸਮੇਂ ਤੱਕ ਉਸ ਨੂੰ ਕਿਸੇ ਧਰਮ ਜਾਂ ਰੱਬ ਦਾ ਚਿੱਤ ਚੇਤਾ ਵੀ ਨਹੀਂ ਸੀ। ਮਨੁੱਖ ਦੀ ਸਮਝ ਵਧੀ ਉਸ ਨੇ ਵੇਖਿਆ ਕਿ ਉਸ ਦੇ ਆਲੇ ਦੁਆਲੇ ਵਾਪਰਦੇ ਕੁਦਰਤੀ ਵਰਤਾਰੇ ਉਸ ਦੀ ਸੋਚ ਨੂੰ ਹੈਰਾਨ ਕਰਦੇ। ਮਨੁੱਖ ਨੇ ਇਹਨਾਂ ਵਰਤਾਰਿਆਂ ਨੂੰ ਸੰਚਾਲਤ ਕਰਨ ਵਾਲੀਆਂ ਵੱਖ ਵੱਖ ਸ਼ਕਤੀਆਂ ਦੀ ਕਲਪਨਾ ਕੀਤੀ। ਜਿਹਨਾਂ ਨੂੰ ਉਸ ਨੇ ਬਾਅਦ ਵਿੱਚ ਵੱਖ ਵੱਖ ਦੇਵਤਿਆਂ ਦੀਆਂ ਉਪਾਧੀਆਂ ਦਿੱਤੀਆਂ। ਦੁਨੀਆਂ ਭਰ ਦੇ ਲੋਕਾਂ ਦੇ ਇਤਿਹਾਸ ਮਿਥਿਹਾਸ 'ਤੇ ਨਜਰ ਮਾਰਦਿਆਂ ਪਤਾ ਚਲਦਾ ਹੈ ਕਿ ਵੱਖ ਵੱਖ ਖਿੱਤਿਆਂ ਦੇ ਲੋਕਾਂ ਦੇ ਦੇਵਤੇ ਅਤੇ ਉਹਨਾਂ ਦੇ ਸੁਭਾਅ ਵੱਖ ਵੱਖ ਸਨ। ਲੋਕ ਦੇਵਤਿਆਂ ਦੀ ਕਰੋਪੀ ਤੋਂ ਬਚਣ ਅਤੇ ਇਹਨਾਂ ਦੀ 'ਕ੍ਰਿਪਾ' ਹਾਸਲ ਕਰਨ ਲਈ ਇਹਨਾਂ ਨੂੰ ਜੀਵਾਂ ਦੀਆਂ ਬਲੀਆਂ ਦੇਂਦੇ। ਇਹਨਾਂ ਦੀ ਪੂਜਾ ਕਰਦੇ, ਇਹਨਾਂ ਨੂੰ ਵੱਸ 'ਚ ਕਰਨ ਲਈ ਮੰਤਰ ਫੂਕਦੇ। ਅਜਿਹੇ ਕਰਮਕਾਡਾਂ ਤੋਂ



ਹੀ ਧਰਮ ਦਾ ਜਨਮ ਹੋਇਆ।

ਵਿਗਿਆਨ ਸੁਣੀਆਂ ਸੁਣਾਈਆਂ ਗੱਲਾਂ 'ਤੇ ਵਿਸ਼ਵਾਸ਼ ਕਰ ਲੈਣ ਦਾ ਨਾਮ ਨਹੀਂ ਬਲਕਿ ਹਰ ਇਕ ਵਰਤਾਰੇ ਦੀ ਤਹਿ ਤਕ ਜਾ ਕੇ ਉਸ ਦੇ ਕਾਰਨਾਂ ਦੀ ਥਾਹ ਪਾਉਣ ਦੀ ਪ੍ਰੀਕਿਰਿਆ ਹੈ। ਦੂਜੇ ਪਾਸੇ ਅੰਧਵਿਸ਼ਵਾਸ਼ ਨੂੰ ਅਸੀਂ ਹਨੇਰੇ ਦਾ ਇੱਕ ਅਜਿਹਾ ਗੁਬਾਰ ਕਹਿ ਸਕਦੇ ਹਾਂ ਜੋ ਮਨੁੱਖੀ ਸੋਚ ਨੂੰ ਰੂੜੀਵਾਦੀ ਅਤੇ ਪਿਛਾਂਹ ਖਿੱਚੂ ਬਣਾਉਂਦਾ ਹੈ। ਇਤਿਹਾਸ ਗਵਾਹ ਹੈ ਕਿ ਜਿਵੇਂ ਜਿਵੇਂ ਮਨੁੱਖ ਦਾ ਵਿਕਾਸ ਹੁੰਦਾ ਗਿਆ ਉਹ ਨਵੇਂ ਸਾਧਨਾਂ ਦੇ ਨਾਲ ਨਾਲ ਨਵੇਂ ਵਿਚਾਰਾਂ ਨੂੰ ਵੀ ਅਪਣਾਉਂਦਾ ਰਿਹਾ ਹੈ। ਧਾਰਮਿਕ ਅਤੇ ਅੰਧਵਿਸ਼ਵਾਸ਼ੀ ਵਿਚਾਰਧਾਰਾ ਨਵੇਂ ਵਿਚਾਰਾਂ ਦਾ ਹਮੇਸ਼ਾਂ ਵਿਰੋਧ ਕਰਦੀ ਆਈ ਹੈ। ਬਰੂਨੋ, ਕਾਪਰਨੀਕਸ (ਸੰਨ 1473) , ਗਲੈਲੀਓ (ਸੰਨ 1564) ਆਦਿ ਵਿਗਿਆਨੀਆਂ ਨੇ ਧਰਤੀ, ਚੰਦ, ਸੂਰਜ ਅਤੇ ਹੋਰ ਗ੍ਰਹਿਾਂ ਬਾਰੇ ਨਵੀਆਂ ਜਾਣਕਾਰੀ ਨਾਲ ਭਰਪੂਰ ਖੋਜਾਂ ਕੀਤੀਆਂ ਅਤੇ ਦੱਸਿਆ ਕਿ ਸੂਰਜ ਮੰਡਲ ਦਾ ਕੇਂਦਰ ਧਰਤੀ ਨਹੀਂ ਬਲਕਿ ਸੂਰਜ ਹੈ। ਪਰ ਉਸ ਸਮੇਂ ਦੀ ਧਾਰਮਿਕ ਜਮਾਤ ਨੇ ਇਹਨਾਂ ਮਹਾਨ ਵਿਗਿਆਨੀਆਂ ਨੂੰ ਸਖਤ ਤਸੀਹੇ ਦਿੱਤੇ। ਅੱਜ ਦੁਨੀਆਂ ਦੇ ਦੇਸ਼ ਇਹ ਮੰਨਦੇ ਹਨ ਕਿ ਹੁਣ ਪਾਗਲਖਾਨਿਆਂ ਦੀ ਲੋੜ ਨਹੀਂ। ਇਹ ਬਿਮਾਰੀ ਹੁਣ ਇਲਾਜਯੋਗ ਹੈ ਪਰ ਇਸ ਦਾ ਸਿਹਰਾ ਮਨੋਵਿਗਿਆਨ ਦਾ ਮੋਢੀ ਡਾ: ਸਿਗਮੰਡ ਫਰਾਇਡ (ਸੰਨ1856) ਨੂੰ ਜਾਂਦਾ ਹੈ। ਫਰਾਇਡ ਨੂੰ ਆਪਣੀਆਂ ਖੋਜਾਂ ਕਰਕੇ ਧਾਰਮਿਕ ਜਨੂੰਨੀਆਂ ਦੇ ਸਖਤ ਵਿਰੋਧ ਦਾ ਸਾਹਮਣਾ ਕਰਨਾ ਪਿਆ। ਇਸੇ ਤਰ੍ਹਾਂ ਡਾਰਵਿਨ ਚਾਰਲਸ (ਸੰਨ 1889) ਨੇ ਆਪਣੀ ਜੀਵ ਵਿਕਾਸ ਦੀ ਖੋਜ ਨਾਲ ਦੁਨੀਆਂ ਨੂੰ ਹਿਲਾ ਕੇ ਰੱਖ ਦਿੱਤਾ। ਪਰ ਉਸ ਸਮੇਂ ਦੀ ਧਾਰਮਕ ਜਮਾਤ ਨੇ ਇਹਨਾਂ ਮਹਾਨ ਵਿਗਿਆਨੀਆਂ ਦੀਆਂ ਲਿਖਤਾਂ ਨੂੰ ਗਲੀਆਂ, ਬਜਾਰਾਂ, ਚੌਰਾਹਿਆਂ ਵਿੱਚ ਰੱਖ ਕੇ ਸਾੜਿਆ। ਇਸ ਤੋਂ ਇਲਾਵਾ ਅੱਜ ਜੋ ਅਸੀਂ ਡਾਕਟਰੀ ਸਹੂਲਤਾਂ ਦਾ ਫਾਇਦਾ ਲੈ ਰਹੇ ਹਾਂ ਇਹ ਇਹਨਾਂ ਦੇ ਈਜ਼ਾਦਕਾਰਾਂ ਨੂੰ ਵੀ ਇਹਨਾਂ ਬਦਲੇ ਵੱਡੀਆਂ ਕੁਰਬਾਨੀਆਂ ਕਰਨੀਆਂ ਪਈਆਂ। ਮਨੁੱਖ ਦੇ ਸਰੀਰ ਨੂੰ ਸਮਝਣ ਲਈ ਵਿਗਿਆਨੀ ਰਾਤਾਂ ਜਾਗ ਕੇ ਮਨੁੱਖ ਦੀਆਂ ਲਾਸ਼ਾਂ ਕਬਰਾਂ ਵਿੱਚੋਂ ਚੋਰੀ ਪੁਟਦੇ ਇਹਨਾਂ 'ਤੇ ਖੋਜਾਂ ਕਰਦੇ ਤੇ ਦੁਬਾਰਾ ਦੱਬ ਕੇ ਆਉਂਦੇ ਅਜਿਹਾ ਪਤਾ ਲੱਗਣ ਤੇ ਇਹਨਾਂ ਨੂੰ ਸਖਤ ਸਜਾਵਾਂ ਦਿੱਤੀਆਂ ਜਾਂਦੀਆਂ।

ਦੁਨੀਆਂ ਭਰ ਦੇ ਧਰਮਾਂ ਦਾ ਜੇਕਰ ਵਿਸ਼ਲੇਸ਼ਣ ਕਰੀਏ ਤਾਂ ਪਤਾ ਚਲਦਾ ਹੈ ਕਿ ਮਨੁੱਖ ਦੇ ਵਿਕਾਸ ਕਰਨ ਦੇ ਨਾਲ ਨਾਲ ਧਰਮ ਵੀ ਬਦਲਦੇ ਆਏ ਹਨ। ਪੁਰਾਤਨ ਧਰਮਾਂ ਦੇ ਨੇਮ ਜਿਆਦਾ ਸਖਤ ਸਨ। ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਦੁਨੀਆਂ ਦੇ ਕਈ ਅਜਿਹੇ ਧਰਮ ਵੀ ਹਨ ਜੋ ਪ੍ਰਮਾਤਮਾ ਦੀ ਹੋਂਦ ਤੋਂ ਮੁਨਕਰ ਹਨ। ਜਿਵੇਂ ਜਿਵੇਂ ਨਵੇਂ ਧਰਮ ਹੋਂਦ ਵਿੱਚ ਆਉਂਦੇ ਗਏ ਉਵੇਂ ਉਵੇਂ ਧਰਮਾਂ ਦੇ ਨੇਮਾਂ ਵਿੱਚ ਵੀ ਲਚਕੀਲਾਪਣ ਆਉਂਦਾ ਗਿਆ। ਇਹ ਵਰਤਾਰਾ ਅੱਜ ਵੀ ਅਸੀਂ ਵੇਖ ਸਕਦੇ ਹਾਂ ਆਉਣ ਵਾਲੇ ਸਮੇਂ ਵਿੱਚ ਹੋ ਸਕਦਾ ਹੈ ਕਿ ਅਜਿਹੇ ਧਰਮ ਵੀ ਹੋਣ ਜਿਹਨਾਂ ਵਿੱਚ ਸਿਗਰਟ ਬੀੜੀ ਸ਼ਰਾਬ ਪੀਣ ਦੀ ਮਨਾਹੀ ਵੀ ਨਾ ਹੋਵੇ।

ਮਨੁੱਖੀ ਇਤਿਹਾਸ 'ਤੇ ਨਜ਼ਰ ਮਾਰਿਆਂ ਪਤਾ ਚਲਦਾ ਹੈ ਕਿ ਵਿਗਿਆਨ ਸੋਚ ਰੱਖਣ ਵਾਲੇ ਲੋਕਾਂ ਦਾ ਇਤਿਹਾਸ ਵੀ ਧਾਰਮਿਕ ਸੋਚ ਰੱਖਣ ਵਾਲੇ ਲੋਕਾਂ ਜਿੰਨਾ ਹੀ ਪੁਰਾਣਾ ਹੈ। ਇਹ ਗੱਲ ਵੱਖਰੀ ਹੈ ਕਿ ਧਰਤੀ 'ਤੇ ਤਰਕਸ਼ੀਲ, ਵਿਚਾਰਸ਼ੀਲ, ਵਿਗਿਆਨਕ ਸੋਚ ਰੱਖਣ ਵਾਲੇ ਲੋਕਾਂ ਦੀ ਸੰਖਿਆ ਆਮ ਲੋਕਾਂ ਨਾਲੋਂ ਹਮੇਸ਼ਾ ਘੱਟ ਰਹੀ ਹੈ ਪਰ ਇਹ ਉਹ ਲੋਕ ਹਨ ਜਿਹਨਾਂ ਦੀ ਵਿਚਾਰਧਾਰਾ ਨੂੰ ਪਹਿਲਾਂ ਨਕਾਰਿਆ ਜਾਂਦਾ ਹੈ, ਉਹਨਾਂ ਤੇ ਕਈ ਤਰ੍ਹਾਂ ਦੀ ਪਾਬੰਦੀਆਂ ਲਾਈਆਂ ਜਾਂਦੀਆਂ ਹਨ, ਪੁਰਾਣੇ ਸਮੇਂ ਦੌਰਾਨ ਅਖੌਤੀ ਧਾਰਮਿਕ ਜਮਾਤਾਂ ਵੱਲੋਂ ਉਹਨਾਂ ਤੇ ਕਈ ਤਰ੍ਹਾਂ ਦੇ ਜ਼ੁਲਮ ਢਾਹੇ ਜਾਂਦੇ ਰਹੇ ਪਰ ਬਾਅਦ ਵਿੱਚ ਇਹਨਾਂ ਮਹਾਨ ਲੋਕਾਂ ਦੀ ਵਿਚਾਰਧਾਰਾ ਦੇ ਮਨੁੱਖਤਾ ਵਾਦੀ ਪੱਖਾਂ ਨੂੰ ਹੌਲੀ-ਹੌਲੀ ਅਪਣਾ ਲਿਆ ਗਿਆ।

ਕਈ ਪੱਖਾਂ ਨੂੰ ਲੈ ਕੇ ਰੂੜੀਵਾਦੀ,ਧਾਰਮਿਕ ਅਤੇ ਅੰਧਵਿਸ਼ਵਾਸ਼ੀ ਲੋਕ ਵਿਗਿਆਨ ਅਤੇ ਵਿਗਿਆਨਕ ਵਿਚਾਰਧਾਰਾ ਦਾ ਵਿਰੋਧ ਕਰਦੇ ਹਨ। ਇਹ ਵਿਰੋਧ ਦੋ ਤਰ੍ਹਾਂ ਦਾ ਹੁੰਦਾ ਹੈ ਇੱਕ ਤਾਂ ਜਿਵੇਂ ਪਹਿਲਾਂ ਜ਼ਿਕਰ ਕੀਤਾ ਗਿਆ ਹੈ ਕਿ ਵਿਗਿਆਨਕ ਸਾਧਨਾਂ ਦੀ ਦੁਰਉਪਯੋਗ ਦੀ ਦ੍ਰਿਸ਼ਟੀ ਤੋਂ ਵਿਗਿਆਨਕ ਵਿਚਾਰਧਾਰਾ ਨੂੰ ਨਿੰਦਣਾ ਦੂਜਾ ਇਹ ਕਿ ਜਦੋਂ ਵੀ ਕਦੇ ਵਿਗਿਆਨੀਆਂ ਵੱਲੋਂ ਕੋਈ ਨਵੀਂ ਵਿਗਿਆਨਕ ਖੋਜ ਕੀਤੀ ਜਾਂਦੀ ਹੈ ਤਾਂ ਉਸ ਦਾ ਸਿਹਰਾ ਉਹਨਾਂ ਮਹਾਨ ਵਿਗਿਆਨੀਆਂ ਨੂੰ ਦੇਣ ਦੀ ਬਜਾਏ ਇਹ ਆਖ ਦਿਤਾ ਜਾਂਦਾ ਹੈ ਕਿ ਇਹ ਕਿਹੜੀ ਕੋਈ ਨਵੀਂ ਗੱਲ ਹੈ ਇਹ ਗੱਲਾਂ ਤਾਂ ਸੈਂਕੜੇ ਸਾਲ ਪਹਿਲਾਂ ਦੀਆਂ ਹੀ ਸਾਡੇ ਗ੍ਰੰਥਾਂ ਵਿੱਚ ਦਰਜ ਹਨ। ਇੱਕ ਪੜ੍ਹੇ ਲਿਖੇ ਮਿੱਤਰ ਨੇ ਇੱਕ ਵਾਰ ਮੈਨੂੰ ਕਿਹਾ ਕਿ ਅੱਜ ਵਿਗਿਆਨੀ ਜੋ ਪੁਲਾੜੀ ਵਾਹਣ ਅਤੇ ਰਾਕਟਾਂ ਦਾ ਪ੍ਰਯੋਗ ਕਰਦੇ ਹਨ ਇਹਨਾਂ ਉਡਣ ਸ਼ਾਸ਼ਤਰਾਂ ਦੀ ਵਰਤੋਂ ਤਾਂ ਮਹਾਂਭਾਰਤ ਦੇ ਸਮੇਂ ਆਮ ਹੁੰਦੀ ਸੀ। ਇਸੇ ਤਰ੍ਹਾਂ ਮੋਬਾਇਲ ਫੋਨ ਸਬੰਧੀ ਵੀ ਉਸ ਦੇ ਅਜਿਹੇ ਹੀ ਤਰਕ ਸਨ ਕਿ ਉਸ ਸਮੇਂ ਵੀ ਰਿਸ਼ੀ ਮੁਨੀ ਲੋਕ ਦੂਰ ਬੈਠਿਆਂ ਇੱਕ ਦੂਜੇ ਨਾਲ ਵਾਰਤਾਲਾਪ ਕਰ ਲੈਂਦੇ ਸਨ ਪਰ ਇੱਥੇ ਸਵਾਲ ਪੈਦਾ ਹੁੰਦਾ ਹੈ ਕਿ ਵਿਗਿਆਨ ਜਦੋਂ ਕੋਈ ਖੋਜ ਕਰਦਾ ਹੈ ਤਾਂ ਉਸ ਦਾ ਫਾਇਦਾ ਦੁਨੀਆਂ ਦੇ

ਬਹੁਤ ਸਾਰੇ ਲੋਕਾਂ ਨੂੰ ਹੁੰਦਾ ਹੈ ਪਰ ਧਰਮ ਗ੍ਰੰਥਾਂ ਵਿਚਲੀਆਂ ਉਹ ਗੱਲਾਂ ਜਿਹਨਾਂ ਨੂੰ ਅੱਜ ਕੁਝ ਲੋਕਾਂ ਵੱਲੋਂ ਵਿਗਿਆਨ ਦਾ ਆਧਾਰ ਮੰਨਿਆਂ ਉਹ ਉਸ ਸਮੇਂ ਜਾਂ ਉਹਨਾਂ ਲੋਕਾਂ ਤੱਕ ਹੀ ਸੀਮਤ ਕਿਉਂ ਰਹੀਆਂ? ਇਸ ਤਰ੍ਹਾਂ ਦੀ ਕੁਝ ਕੁ ਗੱਲਾਂ ਲਗਭਗ ਹਰ ਧਰਮ ਦੇ ਲੋਕ ਕਰਦੇ ਹਨ। ਉਹਨਾਂ ਦਾ ਮਨੋਰਥ ਇੱਕ ਤਰ੍ਹਾਂ ਨਾਲ ਵਿਗਿਆਨਕ ਕਾਢਾਂ ਨੂੰ ਈਜਾਦ ਕਰਨ ਵਾਲੇ ਲੋਕਾਂ ਮਿਹਨਤ ਦੀ ਖਿੱਲੀ ਉਡਾਉਣਾ ਅਤੇ ਪੁਰਾਤਨ ਗ੍ਰੰਥਾਂ ਸ਼ਾਸ਼ਤਰਾਂ ਦੀਆਂ ਪੁਰਾਤਨ ਕਾਲਪਨਿਕ ਕਹਾਣੀਆਂ ਨੂੰ ਵਡਿਆਉਣਾ ਹੀ ਹੁੰਦਾ ਹੈ। ਜਦਕਿ ਇਹ ਲੋਕ ਹਰ ਪਲ ਇਹਨਾਂ ਵਿਗਿਆਨਕ ਕਾਢਾਂ ਦਾ ਇਸਤੇਮਾਲ ਕਰ ਰਹੇ ਹੁੰਦੇ ਹਨ। ਬੈਜਾਮਨ ਫਰੈਂਕਲਨ ਨਾਮ ਦੇ ਵਿਗਿਆਨੀ ਨੇ ਬਿਜਲੀ ਦੀ ਕਾਢ ਕੱਢੀ ਜਿਸ ਨੇ ਮਨੁੱਖੀ ਜਿੰਦਗੀ ਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ। ਹੁਣ ਆਲਮ ਇਹ ਹੈ ਕਿ ਮਨੁੱਖੀ ਜਿੰਦਗੀ ਦਾ ਬਿਜਲੀ ਤੋਂ ਬਗੈਰ ਕਿਆਸ ਕਰਨਾ ਹੀ ਅਸੰਭਵ ਜਾਪਦਾ ਹੈ। ਉਹ ਲੋਕ ਜੋ ਕਹਿੰਦੇ ਹਨ ਕਿ ਵਿਗਿਆਨੀ ਜਿਹੜੀਆਂ ਖੋਜਾਂ ਅੱਜ ਕਰ ਰਹੇ ਹਨ ਇਹ ਤਾਂ ਕਈ ਸਾਲ ਪਹਿਲਾਂ ਦੀਆਂ ਹੀ ਸਾਡੇ ਸ਼ਾਸ਼ਤਰਾਂ ਵਿੱਚ ਲਿਖੀਆਂ ਹੋਈਆਂ ਹਨ ਉਹਨਾਂ ਨੂੰ ਪੁਛਣਾ ਬਣਦਾ ਹੈ ਕਿ ਬਿਜਲੀ ਦੀ ਇਹ ਕਾਢ ਕਿਸੇ ਪੁਰਾਤਨ ਗ੍ਰੰਥ ਦੇ ਕਿਹੜੇ ਪੰਨੇ ਤੇ ਲਿਖੀ ਹੋਈ?

ਇਸੇ ਤਰਾਂ ਲੂਈਸ ਪਾਸਚਰ (ਸੰਨ 1822) ਨੇ ਸੂਖਮ ਜੀਵਾਂ ਦੀ ਖੋਜ ਕਰਕੇ ਦੁਨੀਆਂ ਨੂੰ ਹੈਰਾਨ ਕਰ ਦਿੱਤਾ ਕਿ ਸਾਡੇ ਆਲੇ ਦੁਆਲੇ ਸੂਖਮ ਜੀਵਾਂ ਦੀ ਇੱਕ ਦੁਨੀਆਂ ਹੈ ਜੋ ਸਾਡੀ ਜਿੰਦਗੀ ਦੇ ਨਾਲ ਨਾਲ ਸਾਡੇ ਆਲੇ ਦੁਆਲੇ ਨੂੰ ਪ੍ਰਭਾਵਿਤ ਕਰਦੀ ਹੈ। ਉਸ ਦੀ ਜੀਵਾਣੂਆਂ, ਵਿਸ਼ਾਣੂਆਂ ਅਤੇ ਕੀਟਾਣੂਆਂ ਦੀ ਖੋਜ ਤੋਂ ਬਾਅਦ ਹਰ ਤਰ੍ਹਾਂ ਦੀਆਂ ਬਿਮਾਰੀਆਂ ਨੂੰ ਨਵੇਂ ਸਿਰਿਓ ਸਮਝਿਆ ਗਿਆ ਤੇ ਕਈ ਤਰ੍ਹਾਂ ਦੀਆਂ ਭਿਆਨਕ ਬਿਮਾਰੀਆਂ ਜਿਹਨਾਂ ਦੇ ਕਾਰਨ ਪਹਿਲਾਂ ਕਿਸੇ ਕੁਦਰਤੀ ਕਰੋਪੀ ਜਾਂ ਕਿਸੇ ਦੇਵੀ ਦੇਵਤੇ ਦੀ ਨਰਾਜ਼ਗੀ ਮੰਨਿਆ ਜਾਂਦਾ ਸੀ ‘ਤੇ ਕਾਬੂ ਪਾਉਣ ਵਿੱਚ ਸਫਲਤਾ ਹਾਸਲ ਕੀਤੀ ਜਾ ਸਕੀ। ਇਸ ਤੋਂ ਪਹਿਲਾਂ ਚਿਕਨ ਪੌਕਸ, ਹੈਜਾ, ਮਲੇਰੀਏ ਜਿਹੀਆਂ ਕਈ ਬਿਮਾਰੀਆਂ ਸਨ ਜਿਹਨਾਂ ਨਾਲ ਕਈ ਵਾਰ ਏਨੇ ਲੋਕ ਮਰਦੇ ਸਨ ਕਿ ਪਿੰਡਾਂ ਦੇ ਪਿੰਡ ਖਾਲੀ ਹੋ ਜਾਂਦੇ ਸਨ। ਅੱਜ ਜਿਹੜੇ ਲੋਕ ਇਹ ਕਹਿੰਦੇ ਕਿ ਵਿਗਿਆਨਕ ਲੱਭਤਾਂ ਗ੍ਰੰਥਾਂ ਸ਼ਾਸ਼ਤਰਾਂ ਵਿੱਚ ਪਹਿਲਾਂ ਹੀ ਮੌਜੂਦ ਹਨ ਉਹਨਾਂ ਨੂੰ ਦੱਸਣਾ ਚਾਹੀਦਾ ਹੈ ਕੀ ਉਦੋਂ ਇਹਨਾਂ ਬਿਮਾਰੀਆਂ ਦੇ ਬਚਾਅ ਲਈ ਇਹਨਾਂ ਗ੍ਰੰਥਾਂ ਸ਼ਾਸ਼ਤਰਾਂ ਨੂੰ ਪੜਿਆ ਨਹੀਂ ਸੀ ਜਾਂਦਾ? ਬਿਮਾਰੀਆਂ ਮਹਾਂਮਾਰੀਆਂ ਦੇ ਬਚਾਅ ਲਈ ਲੋਕ ਜੰਤਰ ਮੰਤਰ ਕਰਵਾਉਂਦੇ। ਬੇਰੀਆਂ ਤੇ ਕੱਚੀਆਂ ਲੱਸੀਆਂ ਪਾਉਂਦੇ ਪਰ ਬਿਮਾਰੀਆਂ ਹਰ ਸਾਲ ਫਿਰ ਵੀ ਫੈਲਦੀਆਂ ਰਹਿੰਦੀਆਂ ਤੇ ਲੋਕ ਮਰਦੇ ਰਹਿੰਦੇ ਸਨ। ਇਸ ਸਿਲਸਿਲਾ ਹਜਾਰਾਂ ਸਾਲਾਂ ਤੋਂ ਚੱਲਿਆ ਆ ਰਿਹਾ ਸੀ। ਧਰਮ ਇਹਨਾਂ ਬਿਮਾਰੀਆਂ ਮਹਾਂਮਾਰੀਆਂ ਅੱਗੇ ਬੇਵੱਸ ਸੀ। ਐਡਵਰਡ ਜੈਨਰ (ਸੰਨ1749) ਨਾਮ ਦੇ ਵਿਗਿਆਨੀ ਦੀ ਚੇਚਕ ਦੇ ਟੀਕੇ ਦੀ ਖੋਜ ਨੇ ਇਸ ਬਿਮਾਰੀ ਤੇ ਕਾਬੂ ਪਾ ਲਿਆ। ਇਸੇ ਤਰਾਂ ਮੈਡਮ ਮੈਰੀ ਕਿਊਰੀ (ਸੰਨ1867) ਦੀ ਐਕਸ-ਰੇ ਦੀ ਕਾਢ ਨਾਲ ਡਾਕਟਰੀ ਵਿਗਿਆਨ ਦੇ ਖੇਤਰ ਵਿੱਚ ਇੰਕਲਾਬ ਆਇਆ। ਐਕਸ-ਰੇ ਕਿਰਨਾਂ ‘ਤੇ ਲਗਾਤਾਰ ਕੰਮ ਕਰਦਿਆਂ ਇਹਨਾਂ ਕਿਰਨਾਂ ਨਾਲ ਉਹਨਾਂ ਦਾ ਸਰੀਰ ਰੋਗੀ ਹੋ ਗਿਆ। ਹੁਣ ਇਹਨਾਂ ਮਹਾਨ ਲੋਕਾਂ ਦੀ ਘਾਲਣਾ ਨੂੰ ਅਸੀਂ ਇਹ ਕਹਿ ਕੇ ਖਿੱਲੀ ਉਡਾਈਏ ਕਿ ਇਹ ਗੱਲਾਂ ਤਾਂ ਪਹਿਲਾਂ ਹੀ ਸਾਡੇ ਗ੍ਰੰਥਾਂ ਵਿੱਚ ਦਰਜ ਹਨ ਅਤੇ ਇਹਨਾਂ ਦਾ ਲਾਹਾ ਵੀ ਲੈਂਦੇ ਰਹੀਏ ਤਾਂ ਇਸ ਤੋਂ ਵੱਡੀ ਕਮੀਨਗੀ ਕੀ ਹੋ ਸਕਦੀ ਹੈ ਭਲਾ? ਇਹ ਅਫਸੋਸ ਉਦੋਂ ਜਿਆਦਾ ਹੁੰਦਾ ਹੈ ਜਦੋਂ ਪੜੇ ਲਿਖੇ ਬੁੱਧੀਜੀਵੀ ਕੈਟਾਗਿਰੀ ਦੇ ਲੋਕ ਧੱਕੇ ਨਾਲ ਹੀ ਧਰਮ ਅਤੇ ਵਿਗਿਆਨ ਨੂੰ ਰਲਗੱਡ ਕਰਨ ਦੀ ਅਸਫਲ ਕੋਸ਼ਿਸ਼ ਕਰਦੇ ਹਨ। ਮਨੁੱਖ ਜਾਤੀ ਸਾਹਮਣੇ ਅੱਜ ਵੀ ਅਨੇਕਾਂ ਸਮੱਸਿਆਵਾਂ ਹਨ ਜਿਵੇਂ ਪ੍ਰਦੂਸ਼ਣ, ਗਰੀਬੀ, ਤਾਪਮਾਨ ਦਾ ਵਾਧਾ, ਊਰਜਾ ਸਰੋਤਾਂ ਦਾ ਖਾਤਮਾਂ ਆਦਿ ਜੋ ਲੋਕ ਇਹ ਕਹਿੰਦੇ ਹਨ ਸਭ ਸਮੱਸਿਆਵਾਂ ਦੇ ਹੱਲ ਧਰਮ ਗ੍ਰੰਥਾਂ ਵਿੱਚ ਹਨ ਉਹਨਾਂ ਨੂੰ ਚਾਹੀਦਾ ਹੈ ਕਿ ਮਨੁੱਖ ਜਾਤੀ ਦੀਆਂ ਇਹਨਾਂ ਸਮੱਸਿਆਵਾਂ ਦਾ ਹੱਲ ਧਾਰਮਿਕ ਗ੍ਰੰਥਾਂ ਵਿੱਚੋ ਲੱਭ ਕੇ ਦੱਸਣ?

ਅੱਜ ਅਸੀਂ ਆਪਣੀ ਰੋਜ਼ਾਨਾ ਜਿੰਦਗੀ ਵਿੱਚ ਜਿਹਨਾਂ ਚੀਜਾਂ ਦਾ ਉਪਯੋਗ ਕਰਦੇ ਹਾਂ ਉਹਨਾਂ ਚੋਂ ਬਹੁਤੀਆਂ ਵਿਗਿਆਨ ਦੀਆਂ ਪੈਦਾ ਕੀਤੀਆਂ ਹੋਈਆਂ ਹਨ। ਆਪਣੀ ਜਿੰਦਗੀ ਦੀ ਗੱਡੀ ਨੂੰ ਵਧੀਆਂ ਅਤੇ ਸੁਖਾਲਾ ਚਲਾਉਣ ਲਈ ਅਸੀਂ ਪੈਰ ਪੈਰ ਤੇ ਇਹਨਾਂ ਸਾਧਨਾਂ ਦੀ ਮਦਦ ਲੈਂਦੇ ਹਾਂ। ਪਰ ਅਫਸੋਸ ਅਸੀਂ ਆਪਣੀ ਸੋਚ ਨੂੰ ਵਿਗਿਆਨਕ ਨਹੀਂ ਬਣਾ ਸਕੇ। ਕੀ ਕਦੇ ਉਹ ਦਿਨ ਆਏਗਾ ਜਦੋਂ ਬੈਜਾਮਨ ਫਰੈਂਕਲ ਜਿਹੇ ਮਹਾਨ ਵਿਗਿਆਨੀਆਂ ਜਿਹਨਾਂ ਨੇ ਚਮਤਕਾਰੀ ਖੋਜਾਂ ਕਰਕੇ ਮਨੁੱਖੀ ਇਤਿਹਾਸ ਵਿੱਚ ਇਨਕਲਾਬ ਲਿਆਂਦਾ ਦੀਆਂ ਤਸਵੀਰਾਂ ਵੀ ਸਾਡੇ ਘਰਾਂ ਦਾ ਸ਼ਿਗਾਰ ਹੋਣਗੀਆਂ?

ਨੇੜੇ ਮੌਜਦੀਨ ਜੀਰਾ ਮੋ:98550-51099

**ਪਾਠਕਾਂ ਲਈ**

ਤਰਕਸ਼ੀਲ 25 ਵਰ੍ਹਿਆਂ ਤੋਂ ਤੁਹਾਡੇ ਦਰਾਂ ’ਤੇ ਦਸਤਕ ਦਿੰਦਾ ਆ ਰਿਹਾ ਹੈ। ਇਸ ਦੀ ਸਿਲਵਰ ਜੁਬਲੀ ’ਤੇ ਆਓ, ਆਪਾਂ ਸਾਰੇ ਤਰਕਸ਼ੀਲ ਵਿਚਾਰਾਂ ਨੂੰ ਅਮਲ ’ਚ ਢਾਲਣ ਦਾ ਅਹਿਦ ਕਰੀਏ।



# ਮਨੋਰੋਗ ਮਾਹਿਰ ਦੀ ਕਲਮ ਤੋਂ

ਡਾ. ਬਲਵੰਤ ਸਿੱਧੂ



***? ਮੇਰਾ ਢਿੱਡ ਦੁਖਣੋਂ ਨਹੀਂ ਹਟਦਾ। ਮੈਂ ਬਹੁਤ ਸਾਰੇ ਟੈਸਟ ਅਤੇ ਪੇਟ ਦੀ ਐਂਡੋਸਕੋਪੀ ਵੀ ਕਰਵਾ ਚੁੱਕਿਆ ਹਾਂ ਪਰ ਕੋਈ ਨੁਕਸ ਨਹੀਂ ਲੱਭਦਾ, ਬਹੁਤ ਸਾਰੇ ਸਪੈਸ਼ਲਿਸਟ ਡਾਕਟਰਾਂ ਤੋਂ ਇਲਾਜ ਕਰਵਾ ਚੁੱਕਿਆ ਹਾਂ, ਕੋਈ ਆਰਾਮ ਨਹੀਂ? ਇਲਾਜ ਲਈ ਮੈਂ ਕੀ ਕਰਾਂ।***

☛ ਦੁਨੀਆਂ ਦੇ ਵੱਖ ਵੱਖ ਦੇਸ਼ਾਂ ਵਿੱਚ ਹੋਏ ਸਰਵੇਖਣਾਂ ਮੁਤਾਬਿਕ ਕਿਸੇ ਵੀ ਜਨਰਲ ਹਸਪਤਾਲ ਵਿੱਚ ਤਕਰੀਬਨ 25% ਮਰੀਜ ਅਜਿਹੇ ਹੁੰਦੇ ਹਨ ਜਿਹੜੇ ਆਪਣੇ ਆਪ ਨੂੰ ਬੇਸ਼ਕ ਕਿਸੇ ਸਰੀਰਕ ਰੋਗ ਦੇ ਲੱਛਣਾਂ ਕਰਕੇ ਦਿਖਾਉਣ ਆਉਂਦੇ ਹਨ, ਪਰ ਅਸਲ ਵਿੱਚ ਉਹ ਕਿਸੇ ਮਾਨਸਿਕ ਰੋਗ ਤੋਂ ਪੀੜਤ ਹੁੰਦੇ ਹਨ। ਇਹਨਾਂ ਮਰੀਜਾਂ ਨੂੰ ਇਸ ਤਰਾਂ ਭਾਸਦਾ ਹੈ ਕਿ ਜਿਵੇਂ ਉਹਨਾਂ ਨੂੰ ਕੋਈ ਸਰੀਰਕ ਰੋਗ ਹੋਵੇ। ਪਰ ਅਸਲ ਵਿੱਚ ਉਹਨਾਂ ਨੂੰ ਇਹ ਸਿਰਫ਼ ਆਭਾਸ ਹੀ ਹੁੰਦਾ ਹੈ ਤੇ ਕੋਈ ਸਰੀਰਕ ਰੋਗ ਨਹੀਂ ਹੁੰਦਾ। ਕਈ ਵਾਰ ਤਾਂ ਇਸ ਤਰਾਂ ਦੇ ਮਾਮਲੇ ਵਿੱਚ ਡਾਕਟਰ ਵੀ ਧੋਖਾ ਖਾ ਜਾਂਦੇ ਹਨ ਅਤੇ ਅਖੌਤੀ ਸਰੀਰਕ ਰੋਗ ਦਾ ਇਲਾਜ ਸ਼ੁਰੂ ਕਰ ਦਿੰਦੇ ਹਨ। ਇਸ ਦਾ ਮਰੀਜ਼ ਨੂੰ ਕੋਈ ਫਾਇਦਾ ਨਹੀਂ ਹੁੰਦਾ। ਫਾਇਦਾ ਹੋਵੇ ਵੀ ਕਿਸ ਤਰਾਂ, ਜਦੋਂ ਸਹੀ ਰੋਗ ਦਾ ਨਿਦਾਨ ਤਾਂ ਹੋਇਆ ਹੀ ਨਹੀਂ ਪਰ ਇਲਾਜ ਸ਼ੁਰੂ ਹੋ ਗਿਆ।

ਇਸ ਤਰਾਂ ਦਾ ਇਕ ਕੇਸ਼ ਕੁਝ ਸਮਾਂ ਪਹਿਲਾਂ ਮੇਰੇ ਕੋਲ ਆਇਆ। ਮਰੀਜ਼ 21=22 ਕੁ ਸਾਲ ਦਾ ਲੜਕਾ ਸੀ। ਉਸ ਨੂੰ ਜਬਾੜੇ ਅੰਦਰ ਬਹੁਤ ਦਰਦ ਹੋ ਰਿਹਾ ਸੀ। ਉਸ ਨੂੰ ਇਕ ਸੀਨੀਅਰ ਡੈਂਟਲ ਸਰਜਨ ਨੇ ਮੇਰੇ ਕੋਲ ਉਚੇਚੇ ਤੌਰ ਤੇ ਭੇਜਿਆ ਸੀ। ਉਸ ਮਰੀਜ਼ ਕੋਲੋਂ ਵਿਸਥਾਰ ਨਾਲ ਕੇਸ ਹਿਸਟਰੀ ਲੈਂਣ ਨਾਲ ਇਹ ਸਾਹਮਣੇ ਆਇਆ ਕਿ ਦੋ ਕੁ ਸਾਲ ਪਹਿਲਾਂ ਉਸ ਨੂੰ ਇਕ ਦੰਦ ਵਿੱਚ ਥੋੜਾ ਜਿਹਾ ਦਰਦ ਹੋਣਾ ਸੁਰੂ ਹੋਇਆ ਸੀ। ਇਸ ਤੇ ਜਦ ਉਸ ਨੇ ਦੰਦਾਂ ਦੇ ਸਪੈਸ਼ਲਿਸਟ ਨੂੰ ਦਿਖਾਇਆ ਤਾਂ ਉਸ ਡਾਕਟਰ ਨੂੰ ਕੋਈ ਨੁਕਸ ਨਾ ਲੱਭਿਆ। ਪਰ ਮਰੀਜ਼ ਦੇ ਜਿਆਦਾ ਜੋਰ ਦੇਣ ਤੇ ਉਸ ਡਾਕਟਰ ਨੇ ਇਸ ਮਰੀਜ਼ ਦਾ ਇਲਾਜ ਕਰਨਾ ਸ਼ੁਰੂ ਕਰ ਦਿੱਤਾ। ਦੁਆਈਆਂ ਨਾਲ ਉਸ ਮਰੀਜ ਨੂੰ ਕੋਈ ਫਾਇਦਾ ਨਾ ਹੋਇਆ ਅਤੇ ਹਾਰ ਕੇ ਡਾਕਟਰ ਨੇ ਮਰੀਜ਼ ਦੀ ਇਕ ਜਾੜ੍ਹ ਕੱਢ ਦਿੱਤੀ ਤੇ ਮਰੀਜ਼ ਕੁਝ ਸਮੇਂ ਲਈ ਠੀਕ ਹੋ ਗਿਆ। ਪਰ ਫਿਰ ਦੁਬਾਰਾ ਨਾਲ ਵਾਲੇ ਦੰਦ ਵਿੱਚ ਦਰਦ ਹੋਣ ਸ਼ੁਰੂ ਹੋ ਗਿਆ। ਜਦੋਂ ਦੁਆਈਆਂ ਨਾਲ ਫਿਰ ਦਰਦ ਠੀਕ ਨਾ ਹੋਇਆ ਤਾਂ ਡਾਕਟਰ ਨੇ ਫਿਰ ਦੂਜੀ ਜਾੜ੍ਹ ਵੀ ਕੱਢ ਦਿੱਤੀ। ਪਰ ਦਰਦ ਬੰਦ ਨਾ ਹੋਇਆ। ਇਸੇ ਤਰ੍ਹਾਂ ਜਦ ਇਹ ਮਰੀਜ਼ ਇਕ ਹੋਰ ਦੰਦਾਂ ਦੇ ਡਾਕਟਰ ਕੋਲ ਗਿਆ ਤਾਂ ਉਸ ਨੇ ਫਿਰ ਇਕ ਦੰਦ ਕੱਢ ਦਿੱਤਾ ਪਰ ਦਰਦ ਬੰਦ ਨਾ ਹੋਇਆ। ਬਾਅਦ ਵਿੱਚ ਜਬਾੜੇ ਦੀ ਹੱਡੀ ਦਾ ਕੁਝ ਹਿਸਾ ਵੀ ਕੱਟ ਕੇ ਹਟਾ ਦਿੱਤਾ। ਪਰ ਜਦ ਮਰੀਜ਼ ਫਿਰ ਵੀ ਠੀਕ ਨਾ ਹੋਇਆ ਤਾਂ ਉਸ ਨੂੰ ਡੈਂਟਲ ਕਾਲਜ ਦੇ ਇਕ ਸੀਨੀਅਰ ਡੈਂਟਲ ਸਰਜਨ ਕੋਲ ਭੇਜ ਦਿੱਤਾ ਜਿਸ ਨੇ ਚੰਗੀ ਤਰ੍ਹਾਂ ਜਾਂਚ ਕਰਕੇ ਉਸ ਮਰੀਜ਼ ਨੂੰ ਮੇਰੇ ਕੋਲ ਭੇਜ ਦਿੱਤਾ। ਅਸਲ ਵਿੱਚ ਇਹ ਮਰੀਜ ਕਿਸੇ ਦੰਦਾਂ ਦੇ ਜਾਂ ਕਿਸੇ ਸਰੀਰਕ ਰੋਗ ਤੋਂ ਪੀੜਤ ਨਹੀਂ ਸੀ ਬਲਕਿ ਮਨੋਰੋਗ ਤੋਂ ਪੀੜ੍ਹਤ ਸੀ ਅਤੇ ਸਹੀ ਇਲਾਜ ਤੋਂ ਬਾਅਦ ਕਾਫੀ ਠੀਕ ਹੋ ਗਿਆ। ਅਸਲ ਵਿੱਚ ਸਭ ਤੋਂ ਪਹਿਲੇ ਡਾਕਟਰ ਨੂੰ ਜਦ ਕੋਈ ਨੁਕਸ ਨਹੀਂ ਲੱਭਿਆ ਸੀ ਤਾਂ ਉਸ ਮਰੀਜ ਨੂੰ ਉਦੋਂ ਹੀ ਕਿਸੇ ਮਨੋਰੋਗ ਮਾਹਰ ਕੋਲ ਭੇਜਣਾ ਚਾਹੀਦਾ ਸੀ।

ਆਮ ਤੌਰ ਤੇ ਪੇਟ ਦੀ ਤਕਲੀਫ ਦੇ ਰੋਗੀਆਂ ਵਿੱਚੋਂ ਤਕਰੀਬਨ 40 ਫੀਸਦੀ ਲੋਕਾਂ ਨੂੰ ਅਸਲ ਵਿੱਚ ਕੋਈ ਸਰੀਰਕ ਰੋਗ ਹੀ ਨਹੀਂ ਹੁੰਦਾ। ਅਜਿਹੇ ਰੋਗੀਆਂ ਦੇ ਟੈਸਟਾਂ ਵਿੱਚ ਕੋਈ ਨੁਕਸ ਨਹੀਂ ਲੱਭਦਾ ਪਰ ਫਿਰ ਵੀ ਉਹ ਡਾਕਟਰ ਬਦਲ ਬਦਲ ਕੇ ਆਪਣਾ ਇਲਾਜ ਜਾਰੀ ਰੱਖਦੇ ਹਨ। ਕਈ ਲਾਲਚੀ ਡਾਕਟਰ ਵੀ ਕਈ ਵਾਰੀ ਆਪਣੇ ਨਿੱਜੀ ਮੁਫਾਦ ਲਈ ਗੁਮਰਾਹ ਕਰਦੇ ਹਨ ਅਤੇ ਸਹੀ ਰਸਤਾ ਨਹੀਂ ਦਸਦੇ। ਕਾਫੀ ਡਾਕਟਰ ਇਸ ਤਰ੍ਹਾਂ ਦੇ ਮਰੀਜਾਂ ਦਾ ਸਹੀ ਨਿਦਾਨ ਕਰਨ ਦੇ ਬਾਵਜੂਦ ਵੀ ਉਨ੍ਹਾਂ ਨੂੰ ਮਨੋਰੋਗ ਮਾਹਿਰ ਕੋਲ ਭੇਜਣ ਦੀ ਬਜਾਏ ਆਪ ਹੀ ਚੁੱਪ ਚੁਪੀਤੇ ਮਨੋਰੋਗ ਦਾ ਇਲਾਜ ਕਰਨਾ ਸ਼ੁਰੂ ਕਰ ਦਿੰਦੇ ਹਨ। ਇਸੇ ਤਰ੍ਹਾਂ ਦਿਲ ਦੀਆਂ ਬਿਮਾਰੀਆਂ ਦੇ ਲੱਛਣਾਂ ਵਾਲੇ ਵੀ ਕੁਝ ਮਰੀਜ ਅਸਲ ਵਿੱਚ ਮਨੋਰੋਗੀ ਹੁੰਦੇ ਹਨ। ਇਨ੍ਹਾਂ ਮਰੀਜਾਂ ਦੇ ਦਿਲ ਦੇ ਟੈਸਟਾਂ ਵਿੱਚ ਕੋਈ ਨੁਕਸ ਨਹੀਂ ਲੱਭਦਾ। ਇਸੇ ਤਰ੍ਹਾਂ ਕਿਸੇ ਮਰੀਜ਼ ਨੂੰ ਮਾਨਸਿਕ ਪ੍ਰੇਸ਼ਾਨੀ ਕਾਰਣ ਸਰੀਰ ਦੇ ਕਿਸੇ ਹੋਰ ਅੰਗ ਵਿੱਚ ਕੋਈ ਵੀ ਲੱਛਣ ਮਹਿਸੂਸ ਹੋ ਸਕਦਾ ਹੈ।

ਮਸ਼ਹੂਰ ਮਨੋਵਿਗਿਆਨੀ ਸਿਗਮੰਡ ਫਰਾਇਡ ਮੁਤਾਬਿਕ ਇਹਨਾਂ ਮਰੀਜਾਂ ਨੂੰ ਅਚੇਤ ਤੌਰ ਤੇ ਆਪਣੀ ਮਾਨਸਿਕ ਪ੍ਰੇਸ਼ਾਨੀ ਨੂੰ ਸਰੀਰਕ ਲੱਛਣਾਂ ਵਿੱਚ ਢਾਲਣ ਦੀ ਫਿਤਰਤ ਬਣ ਜਾਂਦੀ ਹੈ ਅਤੇ ਇਹ ਮਰੀਜ਼ ਆਪਣੇ ਮਾਨਸਿਕ ਲੱਛਣਾਂ ਨੂੰ ਕਿਸੇ ਸਰੀਰਕ ਰੋਗ ਦੀ ਸਕਲ ਵਿੱਚ ਜ਼ਾਹਰ ਕਰਦੇ ਹਨ। ਸੋ ਜਦ ਵੀ

ਕਦੇ ਇਨ੍ਹਾਂ ਵਿਆਕਤੀਆਂ ਨੂੰ ਕਿਸੇ ਕਿਸਮ ਦਾ ਮਾਨਸਿਕ ਤਨਾਉ ਹੁੰਦਾ ਹੈ, ਉਦੋਂ ਉਨ੍ਹਾਂ ਨੂੰ ਕੋਈ ਨਾ ਕੋਈ ਅਖੌਤੀ ਸਰੀਰਕ ਰੋਗ ਭਾਸਣ ਲੱਗ ਜਾਂਦਾ ਹੈ। ਜਿਵੇਂ ਪਹਿਲਾਂ ਵੀ ਦੱਸਿਆ ਜਾ ਚੁੱਕਿਆ ਹੈ। ਇਹੀ ਕਾਰਣ ਹੈ ਕਿ ਆਮ ਹਸਪਤਾਲਾਂ ਵਿੱਚ ਤਕਰੀਬਨ 25 ਫੀਸਦੀ ਮਰੀਜ਼ ਸਰੀਰਕ ਰੋਗੀ ਭਾਸਦੇ ਹਨ ਪਰ ਅਸਲ ਵਿੱਚ ਉਹ ਮਨੋਰੋਗੀ ਹੁੰਦੇ ਹਨ।

ਸੋ ਤੁਹਾਨੂੰ ਹੁਣ ਤੱਕ ਸਪੱਸ਼ਟ ਹੋ ਗਿਆ ਹੋਵੇਗਾ ਕਿ ਇਹ ਹਮੇਸ਼ਾਂ ਜਰੂਰੀ ਨਹੀਂ ਕਿ ਜੇ ਤੁਹਨੂੰ ਕੋਈ ਸਰੀਰਕ ਲੱਛਣ ਹਨ ਤਾਂ ਤੁਹਾਨੂੰ ਸਰੀਰਕ ਰੋਗ ਹੀ ਹੋਵੇਗਾ। ਜੇ ਸਬੰਧਿਤ ਮਾਹਿਰ ਡਾਕਟਰ ਨੂੰ ਸਰੀਰਕ ਜਾਂਚ ਵਿੱਚ ਕੋਈ ਨੁਕਸ ਨਹੀਂ ਲੱਭਦਾ ਅਤੇ ਸਾਰੇ ਟੈਸਟ ਵੀ ਠੀਕ ਠਾਕ ਹਨ ਤਾਂ ਆਪਣੇ ਡਾਕਟਰ ਦੀ ਸਲਾਹ ਨਾਲ ਕਿਸੇ ਮਨੋਰੋਗ ਮਾਹਿਰ ਡਾਕਟਰ ਦੀ ਸਲਾਹ ਲਈ ਜਾ ਸਕਦੀ ਹੈ। ਸੋ ਕਿਉਂਕਿ ਤੁਹਾਡੇ ਕੇਸ ਵਿੱਚ ਵੀ ਬਾਰ ਬਾਰ ਸਬੰਧਤ ਸਾਰੇ ਟੈਸਟ ਕਰਵਾਉਣ ਨਾਲ ਕੋਈ ਨੁਕਸ ਨਹੀਂ ਲੱਭਿਆ ਤਾਂ ਤੁਹਾਨੂੰ ਵੀ ਕਿਸੇ ਸਿਆਣੇ ਮਨੋਰੋਗ ਮਾਹਿਰ ਡਾਕਟਰ ਨੂੰ ਆਪਣਾ ਸਾਰਾ ਪੁਰਾਣਾ ਰਿਕਾਰਡ ਲੈ ਕੇ ਦਿਖਾਉਣਾ ਚਾਹੀਦਾ ਹੈ ਅਤੇ ਜੇ ਕਰ ਲੋੜ ਪਵੇ ਤਾਂ ਉਸ ਤੋਂ ਆਪਣਾ ਸਹੀ ਇਲਾਜ ਕਰਾਉਣਾ ਚਾਹੀਦਾ ਹੈ।



ਪ੍ਰੋਫੈਸਰ ਸਾਇਕੈਟਰੀ,
ਰਾਜਿੰਦਰਾ ਹਸਪਤਾਲ, ਪਟਿਆਲਾ

### ਸੂਬਾ ਕਮੇਟੀ ਨੂੰ ਸਹਾਇਤਾ

ਰਾਜਿੰਦਰ ਰਾਜੂ, ਮੁਖੀ ਵਿਤ ਵਿਭਾਗ, ਇਕਾਈ ਧੂਰੀ (ਬੇਟੇ ਪਾਵੇਲ ਦੇ ਜਨਮ 'ਤੇ) 500/-

### *ਟੀ.ਵੀ.ਸੀਰੀਅਲ-2 ਸਹਾਇਤਾ*

1. ਜਤਿੰਦਰ ਸਿੰਘ ਪੁੱਤਰ ਸ੍ਰੀ ਮਨਮੋਹਨ ਸਿੰਘ ਪਿੰਡ ਦੇਵੀਦਾਸ (ਹੁਸ਼ਿਆਰਪੁਰ) 500/-
2. ਪ੍ਰੀਤਮ ਸਿੰਘ ਪੁੱਤਰ ਰਾਜ ਮੱਲ, ਪਿੰਡ ਦੇਵੀਦਾਸ (ਹੁਸ਼ਿਆਰਪੁਰ) 2500/-
3. ਦਵਿੰਦਰ ਸਿੰਘ ਜੋਸਣ, ਓਲਾਈਵ ਗਾਰਡਨ ਹੋਟਲ ਐਂਡ ਰੈਸਟੋਰੈਂਟ ਜੰਡਿਆਲਾਪੁਰ (ਅੰਮ੍ਰਿਤਸਰ) 2500/-

ਇਕਾਈ ਖਿਲਚੀਆਂ 2500/-

### ਇਕਾਈਆਂ ਨੂੰ ਸਹਾਇਤਾ

**ਭਦੌੜ ਇਕਾਈ ਲਈ**

1. ਕਾਹਨ ਸਿੰਘ ਖੁੱਡੀ ਕਲਾਂ (ਬਰਨਾਲਾ) ਬੇਟੀ ਕੰਵਲਜੀਤ ਕੌਰ 'ਬੱਬੂ' ਦੀ ਯਾਦ ਵਿੱਚ 2100/-
2. ਗੁਰਪ੍ਰੀਤ ਸਿੰਘ ਕੈਨੇਡੀਅਨ 2000/-
3. ਬਲਦੇਵ ਸਿੰਘ ਕੈਨੇਡੀਅਨ 1000/-

**ਮੁਕਤਸਰ ਲੱਖੇਵਾਲੀ ਇਕਾਈ ਲਈ**

1. ਸ਼ਰਨਜੀਤ ਕੌਰ 'ਕੋਟਕਪੂਰਾ' (ਡਾ. ਹਰਪ੍ਰੀਤ ਸਿੰਘ ਦੀ ਯਾਦ 'ਚ) 1000/-
2. ਸ਼ਰਨਜੀਤ ਕੌਰ ਕੋਟਕਪੂਰਾ (ਸੈਫੀ ਦੇ ਜਨਮ ਦਿਨ 'ਤੇ) 500/-

**ਫਰੀਦਕੋਟ ਇਕਾਈ ਲਈ**

1. ਮਲਕੀਤ ਸਿੰਘ ਭਲੂਰ ਪਿਤਾ ਉਜਾਗਰ ਸਿੰਘ ਦੀ ਯਾਦ 'ਚ 500/-

**ਇਕਾਈ ਰਾਮਪੁਰਾ ਫੂਲ ਲਈ**

1. ਭਗਤ ਸਿੰਘ ਜਨਰਲ ਸਟੋਰ, ਰਾਮਪੁਰਾ ਫੂਲ 1100/-
2. ਸ਼੍ਰੀਮਤੀ ਸੁਰਜੀਤ ਕੌਰ ਤੇ ਪਰਿਵਾਰ ਵੱਲੋਂ ਸ. ਬੰਤ ਸਿੰਘ ਗਿੱਲਕਲਾਂ ਦੀ ਯਾਦ 'ਚ 2100/-

**ਇਕਾਈ ਲੁਧਿਆਣਾ ਲਈ**

1. ਮਿਸ ਲੀਲਾ ਸ਼ਰਮਾ, ਲੁਧਿਆਣਾ 1000/-

*ਅਮਰੀਕਾ ਤੋਂ ਰਣਜੀਤ ਰਾਣਾ*

### ਛੋਟੇ ਕਦਮਾਂ ਦਾ ਲੰਬਾ ਸਫ਼ਰ

ਤਰਕਸ਼ੀਲ ਲਹਿਰ ਦੇ ਸ਼ੁਰੂਆਤ ਵੇਲੇ ਵੱਡੇ ਸੁਪਨੇ ਲੈਣ ਵਾਲਿਆਂ ਨੂੰ ਇਸਦੀ ਭੂਮਿਕਾ ਭਾਵੇਂ ਨਿਗੂਣੀ ਲਗਦੀ ਹੋਵੇ ਪਰ ਇਨ੍ਹਾਂ ਨਿੱਕੇ ਕਦਮਾਂ ਦਾ ਤਹਿ ਕੀਤਾ ਸਫਰ 25 ਸਾਲ ਬਾਅਦ ਕਾਫੀ ਲੰਮਾ ਲਗਦਾ ਹੈ। 2-4 ਦੇ ਗਰੁੱਪਾਂ ਵਿੱਚ ਬੈਠ ਕੇ ਦੇਣ ਵਾਲੀਆਂ ਵਿਗਿਆਨਕ ਦਲੀਲਾਂ ਇੱਕ ਲਹਿਰ ਬਣ ਗਈ। ਲਹਿਰ ਵਹਿਮਾਂ-ਭਰਮਾਂ ਲਈ ਅਜਿਹਾ ਖਤਰਾ ਬਣ ਗਈ ਜਿਸ ਨੂੰ ਤਰਕ ਦਾ ਸੇਕ ਸਹਿਣਾ ਮੁਸ਼ਕਲ ਹੋ ਗਿਆ ਹੈ। ਤਰਕ ਕੋਈ ਨਿਸ਼ਾਨਾ ਨਹੀਂ ਸਗੋਂ ਇੱਕ ਜੀਵਨ ਜਾਂਚ ਹੈ। ਜੋ ਵਿਅਕਤੀ, ਪਰਿਵਾਰ ਅਤੇ ਸਮਾਜ ਦੇ ਨਾਲ ਨਾਲ ਹੀ ਚਲਦੀ ਹੈ। ਇਸ ਲਈ ਅਸੀਂ ਕੀਤਾ ਸਫਰ ਹੀ ਵੇਖ ਸਕਦੇ ਹਾਂ ਨਿਸ਼ਾਨਾ ਨਹੀਂ। ਨਿਸ਼ਾਨੇ ਦੀ ਥਾਂ ਸਿਰਫ ਜਾਂਚ ਹੀ ਵੇਖ ਸਕਦੇ ਹਾਂ। ਵਿਗਿਆਨਕ ਨਜ਼ਰੀਆ ਪੈਦਾ ਕਰਨ ਦੀ ਜੋ ਭੂਮਿਕਾ ਤਰਕਸ਼ੀਲ ਲਹਿਰ ਨੇ ਨਿਭਾਈ ਹੈ ਇਹ ਲੋਕਾਂ ਅਤੇ ਹੋਰ ਲਹਿਰਾਂ ਲਈ ਪ੍ਰੇਰਨਾ ਸਰੋਤ ਹੈ। ਸਿਲਵਰ ਜੁਬਲੀ 'ਤੇ ਮੈਂ ਇਸ ਲਹਿਰ ਦੇ ਕਾਰਕੁੰਨਾ ਅਤੇ 'ਤਰਕਸ਼ੀਲ' ਦੇ ਪਾਠਕਾਂ ਨੂੰ ਵਧਾਈ ਭੇਜਦਾ ਹਾਂ।

25-4-11





## ਸਰੀਰ ਦਾਨ

ਰਾਮ ਸਿੰਘ ਨਿਰਮਾਣ



ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਆਪਣੇ ਜਨਮ ਸਮੇਂ ਤੋਂ ਹੀ ਅਜਿਹੇ ਅੰਧ-ਵਿਸ਼ਵਾਸ਼ਾਂ, ਰੂੜ੍ਹੀਵਾਦੀ, ਪਿਛਾਂਹ ਖਿਚੂ ਗੈਰ ਵਿਗਿਆਨਕ ਅਤੇ ਤਰਕਹੀਣ ਵਿਚਾਰਾਂ ਤੇ ਧਾਰਨਾਵਾਂ ਨੂੰ ਅਮਲੀ ਤੌਰ 'ਤੇ ਰੱਦ ਕਰਨ ਦਾ ਬੀੜਾ ਚੁੱਕਿਆ ਹੋਇਆ ਹੈ। ਜਿਸ ਤਰ੍ਹਾਂ ਭਾਰਤੀ ਸਮਾਜ ਵਿੱਚ ਇਹ ਧਾਰਮਿਕ ਅੰਧ-ਵਿਸ਼ਵਾਸ਼ੀ ਮਿਥਿਹਾਸਕ ਵਿਚਾਰ ਪ੍ਰਚੱਲਿਤ ਕੀਤੇ ਗਏ ਹਨ ਕਿ ਜਦੋਂ ਜੀਵ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਵਿੱਚ ਮੌਜੂਦ ਪਰਮ-ਆਤਮਾ ਦਾ ਅੰਸ਼ 'ਆਤਮਾ' ਨਿਕਲ ਜਾਂਦੀ ਹੈ ਤੇ ਮਨੁੱਖੀ ਆਤਮਾ ਧਰਮਰਾਜ ਦੀ ਦਰਗਾਹ ਵਿੱਚ ਜਾ ਕੇ ਮਾਤ ਲੋਕ ਵਿੱਚ ਕੀਤੇ ਚੰਗੇ-ਮਾੜੇ, ਪੁੰਨ-ਪਾਪਾਂ ਦਾ ਖਮਿਆਜਾ/ਫ਼ਲ ਭੁਗਤਦੀ ਹੈ ਅਤੇ ਚੁਰਾਸੀ ਲੱਖ ਜੂੰਨੀ ਦੇ ਚੱਕਰ ਕੱਟਦੀ ਹੋਈ ਵਾਰ-ਵਾਰ ਜਨਮਦੀ-ਮਰਦੀ (ਆਵਾਗਵਣ ਦੇ ਚੱਕਰ 'ਚ ਪਈ) ਰਹਿੰਦੀ ਹੈ। ਦੁਨੀਆਂ ਦੇ ਲੱਗਭਗ ਸਾਰੇ ਧਰਮਾਂ ਦੇ ਲੋਕ ਹੀ ਇਸ 'ਆਤਮਾ' ਦੀ ਜਨਮ ਮਰਨ ਦੇ ਚੱਕਰ ਤੋਂ ਮੁਕਤੀ ਦਿਵਾਉਣ ਲਈ ਕਿਸੇ ਮਨੁੱਖ ਦੀ ਮੌਤ ਤੋਂ ਬਾਅਦ ਆਪਣੇ-ਆਪਣੇ ਧਰਮ ਦੇ ਨਿਰਦੇਸ਼ਾਂ ਮੁਤਾਬਿਕ ਕਰਮ-ਕਾਂਡ, ਪੂਜਾ-ਪਾਠ ਦੀਆਂ ਵਿਧੀਆਂ ਨਿਭਾਉਂਦੇ ਹਨ।

ਇਸ ਧਾਰਨਾ/ਅੰਧ ਵਿਸ਼ਾਵਾਸ਼ ਦਾ ਕੋਈ ਆਧਾਰ/ਸਬੂਤ ਨਹੀਂ ਹੈ ਜੋ ਤਰਕਹੀਣ ਅਤੇ ਗੈਰ ਵਿਗਿਆਨਕ ਹੈ। ਤਰਕਸ਼ੀਲਾਂ ਨੇ ਇਸ ਝੂਠ ਨੂੰ ਨਕਾਰਨ ਦੇ ਸੁਚੇਤ ਯਤਨਾਂ ਵਜੋਂ ਇਸ ਸਦੀ ਦੇ ਸ਼ੁਰੂ ਵਿੱਚ ਭਾਵਪੂਰਤ ਫੈਸਲੇ ਲਏ ਗਏ। ਜਿਸ ਵਿੱਚ ਤਰਕਸ਼ੀਲ ਪਰਿਵਾਰਾਂ ਅਤੇ ਤਰਕਸ਼ੀਲ ਸਮਰਥਕਾਂ ਨੂੰ ਪਰਿਵਾਰ ਵਿੱਚ ਕਿਸੇ ਮੈਂਬਰ ਦੀ ਮੌਤ ਹੋ ਜਾਣ ਉਪਰੰਤ ਉਸ ਦੀ ਮ੍ਰਿਤਕ ਦੇਹ ਮੈਡੀਕਲ ਖੋਜ ਕਾਰਜਾਂ ਅਤੇ ਲੋੜਵੰਦ ਲੋਕਾਂ ਦੇ ਲੋੜੀਂਦੇ ਅੰਗ ਬਦਲਣ ਦੇ ਉਪਰਾਲੇ ਦੇ ਨਾਲ-ਨਾਲ ਅਖੌਤੀ ਰੂਹੀ ਆਤਮਾ, ਚੁਰਾਸੀ ਲੱਖ ਜੂਨੀ ਸਵਰਗ ਨਰਕ ਆਦਿ ਤੋਂ ਇਲਾਵਾ ਕੀਤੇ ਜਾਂਦੇ ਅਖੌਤੀ ਕਰਮ ਕਾਂਡਾਂ ਦੇ ਸੰਕਲਪ ਨੂੰ ਰੱਦ ਕਰਦਿਆਂ ਤਾਂ ਜੋ ਇਹ ਸਿੱਧ ਕੀਤਾ ਜਾ ਸਕੇ ਕਿ ਮਰਨ ਉਪਰੰਤ ਮਨੁੱਖ ਦੇਹ ਨੂੰ ਸਿਰਫ਼ ਰਾਖ/ਸੁਆਹ ਦੀ ਢੇਰੀ ਜਾਂ ਮਿੱਟੀ ਹੀ ਨਹੀਂ ਬਣਾਇਆ ਜਾਣਾ ਚਾਹੀਦਾ।

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਸੁਚੇਤ ਤੌਰ 'ਤੇ ਲਏ ਇਸ ਫੈਸਲੇ ਨੂੰ ਸਭ ਤੋਂ ਪਹਿਲਾਂ ਸ਼੍ਰੀ ਕ੍ਰਿਸ਼ਨ ਬਰਗਾੜੀ (ਪ੍ਰਧਾਨ) ਦੇ ਪਰਿਵਾਰ ਨੇ ਸ਼੍ਰੀ ਕ੍ਰਿਸ਼ਨ ਜੀ ਦਾ ਮ੍ਰਿਤਕ ਸਰੀਰ ਖੋਜ ਕਾਰਜਾਂ ਲਈ ਭੇਂਟ ਕਰਕੇ ਅਮਲੀ ਤੌਰ 'ਤੇ 20 ਜਨਵਰੀ 2002 ਨੂੰ ਸੀ.ਐੱਮ.ਸੀ. ਲੁਧਿਆਣਾ ਨੂੰ ਭੇਂਟ ਕਰਕੇ ਉੱਤਰੀ ਭਾਰਤ 'ਚ ਇੱਕ ਨਵੀਂ ਪਿਰਤ ਤੋਰੀ ਜਿਹੜੀ ਕਿ ਹੁਣ ਲਹਿਰ 'ਚ ਤਬਦੀਲ ਹੋ ਰਹੀ ਹੈ। ਇਸ ਉਪਰੰਤ ਹੁਣ ਤੱਕ ਤਰਕਸ਼ੀਲ ਆਗੂਆਂ, ਮੈਂਬਰਾਂ ਅਤੇ ਸਮਰਥਕਾਂ ਦੇ ਪਰਿਵਾਰਾਂ ਤੋਂ ਇਲਾਵਾ ਤਰਕਸ਼ੀਲ ਸੁਸਾਇਟੀ ਦੀ ਪ੍ਰੇਰਨਾ ਨਾਲ ਮੈਡੀਕਲ ਖੋਜ ਕਾਰਜਾਂ ਅਤੇ ਲੋਕ ਭਲਾਈ ਹਿੱਤ ਹੁਣ ਤੱਕ 75 ਤੋਂ ਵੱਧ ਮ੍ਰਿਤਕ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕੀਤੇ ਜਾ ਚੁੱਕੇ ਹਨ।

1. ਸ਼੍ਰੀ ਸੁਰਿੰਦਰ ਪਾਲ ਪਿੰਡ ਖਿਆਲੀ ਵਾਲਾ (ਬਠਿੰਡਾ), ਨਵੰਬਰ 2002, ਰਾਹੀਂ ਬਠਿੰਡਾ ਇਕਾਈ।
2. ਰਾਜਿੰਦਰ ਭਦੌੜ ਦੇ ਪਿਤਾ ਤੀਰਥ ਸਿੰਘ ਭਦੌੜ ਦਾ ਮ੍ਰਿਤਕ ਸਰੀਰ 2002, ਮੈਡੀਕਲ ਖੋਜ ਕਾਰਜਾਂ ਲਈ ਭੇਂਟ।
3. ਲੱਖਾ ਸਿੰਘ ਜਲਾਲੇਆਣਾ (ਪਿਤਾ ਅਜੈਬ ਸਿੰਘ ਮਾਸਟਰ) ਇਕਾਈ ਕਾਲਿਆਂ ਵਾਲੀ, ਖੋਜ ਕਾਰਜਾਂ ਲਈ ਭੇਂਟ 2003
4. ਕੌਰ ਸਿੰਘ ਕਾਲਿਆਂ ਵਾਲੀ (ਹਰਿਆਣਾ) ਦੀ ਮ੍ਰਿਤਕ ਦੇਹ ਮੈਡੀਕਲ ਖੋਜਾਂ ਲਈ ਦਿੱਤੀ ਗਈ, 2004, ਪ੍ਰੇਰਨਾ: ਇਕਾਈ ਕਾਲਿਆਂ ਵਾਲੀ
5. ਮੇਜਰ ਸਿੰਘ ਪਿੰਡ ਰੋੜੀ ਕਪੂਰਾ (ਜੈਤੋ) ਫਰੀਦਕੋਟ, ਸਰੀਰ ਭੇਂਟ 4 ਦਸੰਬਰ 2003
6. ਨੰਦ ਸਿੰਘ ਬਾਗਪੁਰ (ਪਿਤਾ ਸੁਖਵਿੰਦਰ ਬਾਗਪੁਰ) ਦਾ ਮ੍ਰਿਤਕ ਸਰੀਰ 16 ਫਰਵਰੀ 2004 ਨੂੰ ਭੇਂਟ।
7. ਅਜਮੇਰ ਸਿੰਘ ਮਛਾਣਾ, (ਪਿਤਾ ਮਾਸਟਰ ਗਿਆਨ ਸਿੰਘ ਇਕਾਈ ਬਠਿੰਡਾ), 30 ਮਾਰਚ 2004 ਨੂੰ ਮੈਡੀਕਲ ਕਾਲਜ ਫ਼ਰੀਦਕੋਟ ਨੂੰ ਭੇਂਟ।
8. ਰਤਨ ਸਿੰਘ (ਪਿਤਾ ਸਰਬਣ ਸਿੰਘ ਪ੍ਰਧਾਨ ਲੋਕ ਸੇਵਾ ਸੁਸਾਇਟੀ ਪੰਜਗਰਾਈਂ ਕਲਾਂ, ਫ਼ਰੀਦਕੋਟ) ਦਾ ਸਰੀਰਦਾਨ ਜੁਲਾਈ 2004 ਨੂੰ ਜੀ.ਜੀ.ਐੱਸ ਮੈਡੀਕਲ ਕਾਲਜ ਫ਼ਰੀਦਕੋਟ ਵਿਖੇ ਕੀਤਾ ਗਿਆ।
9. ਸ਼ਿਵਰਾਜ ਸਿੰਘ (ਪੋਸਟਮੈਨ) ਪੁੱਤਰ ਵੀਰ ਸਿੰਘ ਮੌੜ ਮੰਡੀ ਦਾ ਸਰੀਰਦਾਨ 2004, ਸਹਿਯੋਗ ਇਕਾਈ: ਮੌੜ ਮੰਡੀ
10. ਸਵਿੱਤਰੀ ਦੇਵੀ ਸੁਪਤਨੀ ਪ੍ਰਕਾਸ਼ ਚੰਦ ਪਿੰਡ ਸੰਗਤਪੁਰਾ (ਬਠਿੰਡਾ) ਦਾ ਸਰੀਰਦਾਨ 17 ਜੂਨ 2005
11. ਅਵਤਾਰ ਚੰਦ ਪਿੰਡ ਨੰਗਲ ਸ਼ਹੀਦਾਂ ਦਾ ਸਰੀਰਦਾਨ

ਜਨਵਰੀ 2006 ਵਿੱਚ ਕੀਤਾ ਗਿਆ।

12. ਜੰਗ ਸਿੰਘ ਫੌਜ਼ੀ (ਪਿਤਾ ਜਗਦੀਸ਼ ਸਿੰਘ ਤਰਕਸ਼ੀਲ ਇਕਾਈ ਕਾਲਿਆਂ ਵਾਲੀ) ਦਾ ਸਰੀਰਦਾਨ ਮਾਰਚ 2006

13. ਕਾਮਰੇਡ ਅਮਰਜੀਤ ਸਿੰਘ ਸਾਬਕਾ ਸਰਪੰਚ ਤੇ ਬਲਾਕ ਸੰਮਤੀ ਮੈਂਬਰ, ਜੋਧਪੁਰ (ਸੰਗਰੂਰ) ਸਰੀਰਦਾਨ ਨਵੰਬਰ 2006

14. ਕਿਸਾਨ ਆਗੂ ਗੁਰਤੇਜ ਸਿੰਘ ਪੁੱਤਰ ਚੂਹੜ ਸਿੰਘ ਖਿਆਲਾ ਕਲਾਂ (ਮਾਨਸਾ) ਸਰੀਰਦਾਨ 11 ਦਸੰਬਰ 2006

15. ਅਰਜਨ ਸਿੰਘ ਸਿੱਧੂ ਮਾਈਸਰ ਖਾਨਾ (ਅਜ਼ਾਦੀ ਘੁਲਾਟੀਆ-ਅਜ਼ਾਦ ਹਿੰਦ ਫੌਜ਼) ਦਾ ਸਰੀਰਦਾਨ ਦਸੰਬਰ 2006

16. ਬਿਰਜ ਲਾਲ ਸਹਿਜੜਾ (ਬਰਨਾਲਾ) ਪਿਤਾ ਸ਼੍ਰੀ ਮੇਘਰਾਜ ਮਿੱਤਰ, ਸਰੀਰ ਦਾਨ 2007

17. ਤਰਕਸ਼ੀਲ ਮੈਂਬਰ ਗੁਰਨਾਮ ਸਿੰਘ (ਪਿੰਡ ਠੱਠਾ ਕਿਸ਼ਲ ਸਿੰਘ, ਤਹਿ: ਜੀਰਾ) ਦਾ ਸਰੀਰ ਦਾਨ 19 ਫਰਵਰੀ 2007

18. ਬੂਟੀ ਰਾਮ ਉਰਫ਼ ਜਗਦੀਸ਼ ਹੰਡਿਆਇਆ ਪੁੱਤਰ ਚੁਰੰਜੀ ਲਾਲ ਦਾ ਸਰੀਰ ਦਾਨ 2 ਮਾਰਚ 2007

19. ਕਾਮਰੇਡ ਜਮੇਲ ਸਿੰਘ ਪਿੰਡ ਜਲਾਲਦੀਵਾਲ ਦਾ ਸਰੀਰ ਦਾਨ 14 ਮਾਰਚ 2007

20. ਜੰਗਰ ਸਿੰਘ ਕਮਾਲਪੁਰਾ ਦਾ ਸਰੀਰਦਾਨ ਅਪ੍ਰੈਲ 2007

21. ਮਾਤਾ ਨਿਰਮਲ ਕੌਰ ਪਿੰਡ ਰੌਂਤਾ, ਜਿਲ੍ਹਾ ਮੋਗਾ (ਸੁਪਤਨੀ ਤੇਜਾ ਸਿੰਘ ਰੌਂਤਾ) 2007

22. ਮੱਘਰ ਸਿੰਘ ਮਿਸਤਰੀ ਪਿੰਡ ਜੋਧਪੁਰ (ਬਰਨਾਲਾ) ਦਾ ਸਰੀਰ ਦਾਨ ਮਈ 2007 ਡੀ.ਐੱਮ.ਸੀ. ਲੁਧਿਆਣਾ

23. ਪੁਸ਼ਪਾ ਰਾਣੀ ਸੁਪਤਨੀ ਸੋਮਨਾਥ ਗੁਪਤਾ ਸਰੀਰ ਦਾਨ 11 ਅਪ੍ਰੈਲ 2007

24. ਨਾਜਰ ਸਿੰਘ ਜੌੜਾ (ਪਿਤਾ ਪਰਵਿੰਦਰ ਸਿੰਘ ਜੌੜਾ, ਪੱਤਰਕਾਰ ਭੁੱਚੋ ਮੰਡੀ) ਦਾ ਸਰੀਰ ਦਾਨ ਜੁਲਾਈ 2007

25. ਉਜਾਗਰ ਸਿੰਘ ਧੂੜਕੋਟ ਚੜ੍ਹਤ ਸਿੰਘ (ਪਿਤਾ ਮਾ: ਇਕਬਾਲ ਸਿੰਘ ਇਕਾਈ ਮੋਗਾ) ਜੁਲਾਈ 2007

26. ਭਗਵੰਤ ਸਿੰਘ ਪਿੰਡ ਕਲਾਲਵਾਲਾ , 6 ਅਗਸਤ 2007

27. ਪਿਆਰਾ ਸਿੰਘ ਤੁੰਗਵਾਲੀ ਸਰੀਰ ਦਾਨ ਅਕਤੂਬਰ 2007

28. ਸ਼ੇਰ ਸਿੰਘ ਪਿੰਡ ਰਾਮਸਰ, ਨਵੰਬਰ 2007 ਨੂੰ ਆਦੇਸ਼ ਹਸਪਤਾਲ ਭੁੱਚੋ ਬਠਿੰਡਾ

29. ਸੁਰਿੰਦਰਪਾਲ ਕੌਰ ਜਲਾਲੇਆਣਾ, (ਫ਼ਰੀਦਕੋਟ) ਮੈਡੀਕਲ ਕਾਲਜ ਫ਼ਰੀਦਕੋਟ, ਦਸੰਬਰ 2007 ਨੂੰ ਸਰੀਰਦਾਨ

30. ਬਾਬਾ ਈਸ਼ਰ ਸਿੰਘ ਜੱਸਲ ਮੈਡੀਕਲ ਖੋਜ ਕਾਰਜਾਂ ਲਈ ਸਰੀਰ ਭੇਂਟ, 3 ਜਨਵਰੀ 2008

31. ਭੈਣ ਤਾਰੋ ਬਾਈ ਦਾ ਸਰੀਰਦਾਨ ਬੂੜਾ ਗੁੱਜਰ ਰੋਡ ਮੁਕਤਸਰ ਸਰੀਰਦਾਨ ਦਸੰਬਰ 2007

32. ਬਾਬਾ ਦੁੱਲਾ ਸਿੰਘ ਦਾਨੇਵਾਲਾ (ਅਬੋਹਰ), ਆਜ਼ਾਦੀ ਘੁਲਾਟੀਆ, ਸਰੀਰਦਾਨ 5 ਜਨਵਰੀ 2008

33. ਗੀਤਾ ਰਾਣੀ ਸੁਨਾਮ ਪਤਨੀ ਕਾਮਰੇਡ ਸੋਹਣ ਸਿੰਘ ਵਾਲੀਆ ਦਾ ਸਰੀਰ ਦਾਨ 16 ਦਸੰਬਰ 2007

34. ਧੀਰਾ ਸਿੰਘ ਪੁੱਤਰ ਜੈਲਾ ਸਿੰਘ ਜੋਧਪੁਰ (ਬਰਨਾਲਾ) ਸਰੀਰਦਾਨ ਡੀ.ਐੱਮ.ਸੀ , 20 ਮਾਰਚ 2008

35. ਸ਼੍ਰੀਮਤੀ ਕੈਲਾਸ਼ ਦੇਵੀ ਪਤਨੀ ਬਦਰੀ ਦਾਸ ਦਾ ਸਰੀਰ ਦਾਨ 20 ਮਈ 2008

36. ਕਾਮਰੇਡ ਗੁਰਚਰਨ ਸਿੰਘ ਮਾਛੀਕੇ (ਨਵਾਂ) ਦਾ ਸਰੀਰ ਦਾਨ 22 ਅਗਸਤ 2008

37. ਮਾਤਾ ਸੁਰਜੀਤ ਕੌਰ ਪਤਨੀ ਮਿੱਠੂ ਸਿੰਘ ਪਿੰਡ ਘੁੱਦਾ, ਬਠਿੰਡਾ ਦਾ ਸਰੀਰ ਦਾਨ 5 ਸਤੰਬਰ 2008

38. ਕਿਸਾਨ ਜੰਗੀਰ ਸਿੰਘ ਸੇਖੋਂ ਫਰੀਦ ਨਗਰ (ਫ਼ਰੀਦਕੋਟ) ਦਾ ਸਰੀਰ ਦਾਨ 25 ਸਤੰਬਰ 2008

39. ਸੁਰਿੰਦਰ ਸਿੰਘ ਘਈ (ਸੂਬਾ ਪ੍ਰਧਾਨ ਫਾਰਮਾਸਿਸਟ ਯੂਨੀਅਨ ਪੰਜਾਬ) ਦਾ ਸਰੀਰ ਦਾਨ 28 ਅਕਤੂਬਰ 2008

40.ਸ਼੍ਰੀਮਤੀ ਪ੍ਰੇਮ ਲਤਾ (ਰਾਜਪੁਰਾ) ਦਾ ਸਰੀਰਦਾਨ ਜਨਵਰੀ 2009

41. ਦਲੀਪ ਸਿੰਘ ਵਾਂਦਰ (ਪਿਤਾ ਚੰਨਣ ਵਾਂਦਰ ਤਰਕਸ਼ੀਲ ਆਗੂ, ਇਕਾਈ ਬਰਗਾੜੀ), ਸਰੀਰ ਦਾਨ 3 ਫਰਵਰੀ 2009

42. ਮਾਤਾ ਤੇਜ ਕੌਰ ਸੁਪਤਨੀ ਜੋਗਿੰਦਰਸਿੰਘ ਭਾਈ ਰੂਪਾ ਦਾ ਸਰੀਰ ਦਾਨ ਫਰਵਰੀ 2009

43. ਮਾਤਾ ਰਾਮ ਮੂਰਤੀ ਸੁਪਤਨੀ ਸ਼ਿਆਮ ਲਾਲ ਰਾਮ ਬਾਗ ਰੋਡ, ਬਰਨਾਲਾ ਦਾ ਸਰੀਰਦਾਨ 19 ਫਰਵਰੀ 2009

44. ਲਾਹੌਰੀ ਰਾਮ ਜੈਨ ਪਿਤਾ ਨਾਨਕ ਚੰਦ ਤਰਕਸ਼ੀਲ ਆਗੂ ਇਕਾਈ ਕਾਲਿਆਂ ਵਾਲੀ ਦਾ ਸਰੀਰ ਦਾਨ 14 ਫਰਵਰੀ 2009 ਨੂੰ ਮੈਡੀਕਲ ਕਾਲਜ ਆਦੇਸ਼ (ਬਠਿੰਡਾ)

45. ਮਾਤਾ ਜਲ ਕੌਰ ਸੁਪਤਨੀ ਦਰਬਾਰ ਸਿੰਘ ਪਿੰਡ ਫੱਲੜ (ਬਠਿੰਡਾ) ਸਰੀਰ ਦਾਨ11 ਮਾਰਚ 2009

46. ਬਾਬਾ ਕਰਮ ਚੰਦ ਸੰਧੂ ਕਲਾਂ (ਭਦੌੜ) ਦਾ ਸਰੀਰ ਦਾਨ 18 ਮਾਰਚ 2009

47. ਲਛਮਣ ਦਾਸ ਸੇਠੀ, ਗਿੱਦੜਬਾਹਾ ਮੰਡੀ ਦਾ ਸਰੀਰ ਦਾਨ 13 ਮਾਰਚ 2009 ਨੂੰ ਆਦੇਸ਼ ਮੈਡੀਕਲ ਕਾਲਜ ਬਠਿੰਡਾ

48. ਬਾਬਾ ਜੋਗਿੰਦਰ ਸਿੰਘ (ਹੰਡਿਆਇਆ) ਦਾ ਸਰੀਰ ਦਾਨ 26 ਸਤੰਬਰ 2009

49. ਅਵਿਨਾਸ਼ ਚੰਦਰ ਗੁੰਬਰ (ਮੈਂਬਰ ਜਨਤਾ ਸਹਾਰਾ ਕਲੱਬ ਮੁਕਤਸਰ) ਦਾ ਸਰੀਰ ਦਾਨ 5 ਅਕਤੂਬਰ 2009

50. ਪ੍ਰੇਮ ਸਿੰਘ ਮਸਤਾਨਾ ਤਰਕਸ਼ੀਲ ਸਰਗਰਮ ਮੈਂਬਰ ਤੇ



ਲੇਖਕ (ਸੇਖਾਕਲਾਂ ਬਰਨਾਲਾ) ਸਰੀਰ ਦਾਨ, ਅਕਤੂਬਰ 2009

51. ਦੇਸ ਰਾਜ ਧੰਨ ਸਿੰਘ ਖਾਨਾ ਵਾਲੇ (ਪਿਤਾ ਹਰਿੰਦਰ ਕੁਮਾਰ, ਬਠਿੰਡਾ ਇਕਾਈ) ਸਰੀਰਦਾਨ 27 ਅਕਤੂਬਰ 2009

52. ਹਰਭਜਨ ਸਿੰਘ ਹਠੂਰ ਤਰਕਸ਼ੀਲ ਆਗੂ, ਇਕਾਈ ਲੁਧਿਆਣਾ ਦਾ ਸਰੀਰ ਦਾਨ 2 ਸਤੰਬਰ 2009 ਸੀ.ਐੱਮ.ਸੀ ਲੁਧਿਆਣਾ

53. ਮੁਕੰਦ ਸਿੰਘ ਫੱਤਾ ਬਾਲੂ (ਇਕਾਈ ਕਾਲਾਂਵਾਲੀ) ਸਰੀਰ ਦਾਨ 17 ਦਸੰਬਰ 2009

54. ਪ੍ਰੋ: ਅਜਮੇਰ ਸਿੰਘ ਅਰਜੁਨ ਐਵਾਰਡੀ (ਖੇਡਾਂ ਦੇ ਖੇਤਰ 'ਚ) ਉਪ ਕੁਲਪਤੀ ਲਕਸ਼ਮੀ ਬਾਈ ਕਾਲਜ ਗਵਾਲੀਅਰ ਜੰਮਪਲ ਕੁੱਪ ਕਲਾਂ (ਸੰਗਰੂਰ) ਸਰੀਰਦਾਨ 31 ਜਨਵਰੀ 2010 ਨੂੰ ਪੀ.ਜੀ.ਆਈ. ਚੰਡੀਗੜ੍ਹ

55. ਸ਼੍ਰੋਮਣੀ ਸਾਹਿਤਕਾਰ ਸੰਤੋਖ ਸਿੰਘ ਧੀਰ ਦਾ ਸਰੀਰ ਦਾਨ 12 ਫਰਵਰੀ 2010 ਨੂੰ ਪੀ.ਜੀ.ਆਈ ਚੰਡੀਗੜ੍ਹ

56. ਕਾਮਰੇਡ ਗੁਰਦਿਆਲ ਸਿੰਘ ਬਾਜਕ (ਬਠਿੰਡਾ) ਦਾ ਸਰੀਰ ਦਾਨ 25 ਮਈ 2010 ਨੂੰ ਆਦੇਸ਼ ਮੈਡੀਕਲ ਕਾਲਜ ਭੁੱਚੋ

57. ਸ਼੍ਰੀਮਤੀ ਕੌਸ਼ੱਲਿਆ ਦੇਵੀ (ਮਾਤਾ ਅਸ਼ੋਕ ਤਰਕਸ਼ੀਲ ਆਗੂ, ਇਕਾਈ ਰੋਪੜ) ਦਾ ਸਰੀਰ ਦਾਨ ਪੀ.ਜੀ.ਆਈ ਚੰਡੀਗੜ੍ਹ ਲਈ ਮਈ 2010

58. ਕਾਮਰੇਡ ਗੁਰਨਾਮ ਸਿੰਘ ਸ਼ੇਖਪੁਰਾ (ਤਲਵੰਡੀ ਸਾਬੋ) ਦਾ ਸਰੀਰ ਦਾਨ 20 ਜੁਲਾਈ 2010

59. ਮਾਤਾ ਨਿਹਾਲ ਕੌਰ ਮਾਨ (ਮਾਨਸਾ) ਦਾ ਸਰੀਰ ਦਾਨ 1 ਸਤੰਬਰ 2010

60. ਕਾਮਰੇਡ ਅਜੀਤ ਸਿੰਘ ਥਾਂਦੇਵਾਲਾ (ਬਠਿੰਡਾ) ਦਾ ਸਰੀਰ ਦਾਨ 6 ਅਕਤੂਰ 2010

61. ਸਵਰਨਾ ਰਾਮ ਪੰਮੂ ਪਿੰਡ ਕਿੱਤਨਾ (ਗੜ੍ਹਸ਼ੰਕਰ), ਸਰੀਰਦਾਨ ਨਵੰਬਰ 2010

62. ਕਾਕੂ ਸਿੰਘ ਪੁੱਤਰ ਦਿਆ ਸਿੰਘ ਛੰਦੜਾਂ (ਲੁਧਿਆਣਾ) ਦਾ ਸਰੀਰ ਦਾਨ, ਉਨ੍ਹਾਂ ਦੇ ਸਪੁੱਤਰ ਭੁਪਿੰਦਰ ਸਿੰਘ ਮਾਂਗਟ, ਸੰਪਾਦਕ 'ਪੰਜ ਦਰਿਆ' ਵੱਲੋਂ ਨਵੰਬਰ 2010

63. ਆਰ.ਕੇ. ਸਿੰਗਲਾ (ਪਿਤਾ ਸੰਜੀਵ ਕੁਮਾਰ ਜਨਰਲ ਸਕੱਤਰ ਸੇਵਾ ਭਾਰਤੀ ਸੰਸਥਾ) ਦਾ ਸਰੀਰ ਦਾਨ ਨਵੰਬਰ 2010

64. ਕੇਵਲ ਚੋਪੜਾ ਮੰਡੀ ਗਿੱਦੜਬਾਹਾ (ਮੁਕਤਸਰ) ਦਾ ਸਰੀਰ ਦਾਨ 24 ਨਵੰਬਰ 2010

65. ਕੰਵਲਜੀਤ ਕੌਰ ਬੱਬੂ ਬਜਾਜ ਪੁੱਤਰੀ ਕਾਹਨ ਸਿੰਘ ਖੁੱਡੀਕਲਾਂ (ਬਰਨਾਲਾ) 5 ਮਾਰਚ 2011

66. ਹੇਮਰਾਜ ਸਿੰਗਲਾ ਸੇਵਾ ਮੁਕਤ ਮੁੱਖ ਅਧਿਆਪਕ, ਮਾਨਸਾ ਦਾ ਸਰੀਰ ਦਾਨ 15 ਮਾਰਚ 2011

67. ਬੰਤ ਸਿੰਘ ਗਿੱਲ ਕਲਾਂ ਦਾ ਸਰੀਰ ਦਾਨ 1 ਫ਼ਰਵਰੀ 2011 ਨੂੰ ਇਕਾਈ ਰਾਮਪੁਰਾ (ਬਠਿੰਡਾ) ਦੇ ਸਹਿਯੋਗ ਨਾਲ

68. ਰਾਮ ਲਾਲ ਗਰਗ ਸੇਵਾ ਮੁਕਤ ਅਧਿਆਪਕ, ਮੰਡੀ ਕਾਲਿਆਂ ਵਾਲੀ (ਹਰਿਆਣਾ) ਦਾ ਮ੍ਰਿਤਕ ਸਰੀਰ ਮੁਲਾਨਾ ਮੈਡੀਕਲ ਕਾਲਜ ਅੰਬਾਲਾ, ਅਪ੍ਰੈਲ 2011

**# 94173-20864.**

...ਸਫ਼ਾ 69 ਦੀ ਬਾਕੀ

ਕਿਸੇ ਵਿਅਕਤੀ ਵਿਸ਼ੇਸ਼ ਲਈ ਆਮਦਨ ਦਾ ਸਰੋਤ ਨਹੀਂ ਰਹਿਣਗੇ। ਇਸ ਤਰ੍ਹਾਂ ਜਦੋਂ ਆਮਦਨ ਦਾ ਸਰੋਤ ਹੀ ਖਤਮ ਹੋ ਜਾਵੇਗਾ ਤਾਂ ਫਿਰ ਭ੍ਰਿਸ਼ਟ ਤਰੀਕੇ ਵੀ ਨਹੀਂ ਰਹਿਣਗੇ।

ਸੋ ਵਿਚਾਰ-ਅਧੀਨ ਵਰਤਾਰਾ ਸਾਡੇ ਦੇਸ਼ ਦੇ ਲੁਟੇਰੇ ਢਾਂਚੇ ਅਤੇ ਨਵ-ਬਸਤੀਵਾਦੀ ਪ੍ਰਬੰਧ ਦਾ ਇੱਕ ਅਟੁੱਟ ਅੰਗ (**Integral Part**) ਹੈ। ਜਿਨ੍ਹਾਂ ਚਿਰ ਇਹ ਪ੍ਰਬੰਧ ਮੌਜੂਦ ਰਹੇਗਾ ਉਨ੍ਹਾਂ ਚਿਰ ਇਹ ਵਰਤਾਰਾ ਵੀ ਚੂਲਦਾ ਰਹੇਗਾ। ਇਹ ਪ੍ਰਬੰਧ ਨੂੰ ਉਖਾੜਨ ਵਾਲੀ ਪਹੁੰਚ ਤੋਂ ਇਲਾਵਾ ਆਰਥਕ ਅਪਰਾਧ, ਨੂੰ ਉਖਾੜਨ ਅਤੇ ਇਖਲਾਕੀ ਪਹੁੰਚਾਂ ਗਲਤ ਹਨ। ਲੋਕਾਂ ਨੂੰ ਇਹ ਕਾਨੂੰਨੀ ਅਤੇ ਇਖਲਾਕੀ ਪਹੁੰਚਾਂ ਗਲਤ ਹਨ। ਲੋਕਾਂ ਨੂੰ ਇਹ ਮੰਗਾਂ 'ਤੇ ਜੱਦੋਜਹਿਦ ਕਰਨ ਲਈ ਅੱਗੇ ਆਉਣਾ ਚਾਹੀਦਾ ਹੈ:

1.ਵਿਦੇਸ਼ੀ ਮੁਲਕਾਂ ਜਾਂ ਉਨ੍ਹਾਂ ਦੇ ਸਰਮਾਏਦਾਰਾਂ ਨਾਲ ਕੀਤੀਆਂ ਸਾਰੀਆਂ ਅਣਸਾਵੀਆਂ ਸੰਧੀਆਂ-ਸਮਝੌਤੇ ਰੱਦ ਕੀਤੇ ਜਾਣ;

2.ਵਿਦੇਸ਼ੀ ਮੁਲਕਾਂ ਦਾ ਸਰਮਾਇਆ ਜ਼ਬਤ ਕੀਤਾ ਜਾਵੇ।

ਇਸਦੇ ਨਾਲ ਹੀ ਇਸ ਜੱਦੋਜਹਿਦ ਨੂੰ ਸਾਡੇ ਦੇਸ਼ ਵਿੱਚ ਬਰਾਬਰਤਾ ਵਾਲਾ ਸਮਾਜ ਉਸਾਰਨ ਦੀ ਜੱਦੋਜਹਿਦ ਬਣਾਉਣੀ ਚਾਹੀਦੀ ਹੈ। ਬਰਾਬਰਤਾ ਵਾਲੇ ਸਮਾਜ ਵਿੱਚ ਹੀ ਇਹ ਸਾਰੇ ਕੁੱਝ ਦਾ ਖ਼ਾਤਮਾ ਹੋਵੇਗਾ।

***ਹਵਾਲਾ ਸਰੋਤ:*** ਦੇਸ਼ ਸੇਵਕ, ਇਨਕਲਾਬੀ ਸਾਡਾ ਰਾਹ ਮਾਰਚ ਤੇ ਅਪ੍ਰੈਲ,2010,

**ਮੋਬਾਇਲ: 98769-53561**

## ਸ਼ੋਕ ਸੁਨੇਹੇ

ਕੌਮਾਂਤਰੀ ਤਾਲਮੇਲ ਵਿਭਾਗ ਦੇ ਮੁਖੀ ਹਰਚੰਦ ਭਿੰਡਰ ਦੇ ਮਾਤਾ ਗੁਰਦੇਵ ਕੌਰ ਤੇ ਪਟਿਆਲਾ ਇਕਾਈ ਦੇ ਆਗੂ ਜਨਕ ਰਾਜ ਦੇ ਭਾਣਜੇ ਨਵਦੀਪ ਦੇ ਸਦੀਵੀ ਵਿਛੋੜੇ ਤੇ ਦੁੱਖ ਦਾ ਇਜ਼ਹਾਰ ਕਰਦੇ ਹੋਏ ਪਰਿਵਾਰਾਂ ਦੇ ਦੁੱਖ 'ਚ ਸ਼ਰੀਕ ਹੁੰਦੇ ਹਾਂ।

...ਅਦਾਰਾ




ਰੌਸ਼ਨੀ ਦੀ ਝਲਕ ਮਾਤਰ ਵੀ ਉਹ ਨਹੀਂ ਪਾ ਸਕੇ,
ਸੁੰਨੀਆਂ ਮੰਡੀਆਂ 'ਚ ਜੋ ਦੀਵੇ ਲਈ ਫ਼ਿਰਦੇ ਰਹੇ।

**ਹਰਦਮ ਸਿੰਘ ਮਾਨ, ਜੈਤੋ, 94177-31091**

---

'ਨੇਰ੍ਹਿਆਂ ਨੂੰ ਕਹਿ ਦਿਓ ਚਾਨਣ ਬਗ਼ਾਵਤ ਕਰ ਰਿਹਾ,
ਧਰਤੀ ਨੇ ਪਾਈ ਬਾਤ, ਅੰਬਰ ਹੁੰਗਾਰਾ ਭਰ ਰਿਹਾ।

**ਰਵਿੰਦਰ ਰਾਹੀ, ਜੈਤੋ 94640-77540**

---

ਜ਼ਿੰਦਗੀ ਕੇ ਇਮਤਿਹਾਨ ਸੇ ਹਮ ਡਰਤੇ ਨਹੀਂ,
ਜੁਗਨੂੰ ਹੈਂ ਹਮ, ਹਨੇਰੇ ਮੇਂ ਟਿਮਟਿਮਾਤੇ ਰਹੇਂਗੇ

**ਰਣਦੀਪ ਵਿੱਕੀ ਸੰਗਤਪੁਰਾ, 97810-93126**

---

ਵਿਚਾਰਾਂ ਮੇਰਿਆਂ 'ਚ ਸਦਾ ਹੀ ਜਾਨ ਰਹਿਣੀ
ਜਿਸ ਨੂੰ ਸੂਲੀ ਕਰੋ ਭਾਵੇਂ ਲੱਖ ਵਾਰੀ
ਨੌਜਵਾਨੋਂ ਮੇਰੀ ਸੋਚ ਦਾ ਪਾਓ ਫੇਰ ਜਾਮਾ
ਹਾਕਮ ਜਾਂਦੇ ਫੇਰ ਲੋਕਾਂ ਦੇ ਹੱਕ ਮਾਰੀ

**ਜਸਪਾਲ, ਮਲੋਟ (92177-51555)**

---

ਤੂੰ ਆਸ ਰੱਖ, ਜਿੱਤ ਲਵਾਂਗੇ ਹਨੇਰਿਆਂ ਨੂੰ
ਤੂੰ ਤਲਾਸ਼ ਰੱਖ, ਪਾ ਲਵਾਂਗੇ ਸਵੇਰਿਆਂ ਨੂੰ
ਤੂੰ ਧਰਵਾਸ ਰੱਖ, ਤੋੜ ਦੇਵਾਂਗੇ ਸਭ ਘੇਰਿਆਂ ਨੂੰ
ਤੂੰ ਉਲਾਸ ਰੱਖ, ਜੀਵਿਤ ਕਰਾਂਗੇ ਖੁਸ਼ੀਆਂ ਖੇੜਿਆਂ ਨੂੰ
ਤੂੰ ਵਿਸ਼ਵਾਸ ਰੱਖ, ਪ੍ਰਵਾਜ਼ ਮਿਲੇਗੀ ਖੰਭਾਂ ਤੇਰਿਆਂ ਨੂੰ

**ਹਰਮਨ ਪ੍ਰੀਤ ਜੀਦਾ**
**94173-33203**

---

ਤੁਰਦੇ ਰਹਿਣਾ, ਵਧਦੇ ਰਹਿਣਾ ਤੇ ਮੰਜ਼ਿਲ ਪਾਉਣਾ
ਉੱਤਮ ਹੈ ਆਪਣੇ ਲਈ ਨਹੀਂ, ਦੂਜਿਆਂ ਲਈ ਜਿਉਣਾ

ਸੁਖਵਿੰਦਰ ਪਟਿਆਲਾ
98149-22075

---

ਸ਼ਾਮ ਉਦਾਸੀ ਕਿਉਂ ਹੈ, ਦੀਵੇ ਬਾਲ ਦਿਓ,
ਰਾਤਾਂ ਨੂੰ ਵੀ, ਦਿਨ ਵਰਗਾ ਇਕਬਾਲ ਦਿਓ।

**ਸੁਭਾਸ਼ ਕਲਾਕਾਰ**
**ਪਰਮਿੰਦਰ ਖੋਖਰ, 99886-12652**

---

ਏਨੀ ਲੰਬੀ ਨਹੀਂ ਹੁੰਦੀ
ਕੋਈ ਵੀ ਰਾਤ,
ਕਿ ਚੜ੍ਹਦਾ ਨਾ ਹੋਵੇ,
ਉਸ ਤੋਂ ਅਗਲਾ ਸਵੇਰ।

**ਹਾਕਮ ਸਿੰਘ ਨੂਰ,**
**ਗੁਰਮੀਤ ਆਕਲੈਂਡ, 64213-81584**

---

ਰੌਸ਼ਨ ਜ਼ਿੰਦਗੀ, ਲਭਦਾ ਫਿਰਦਾ ਹਰ ਕੋਈ,
ਪਰ ਕੋਈ ਨਾ ਸੋਚੇ, ਕਿ ਇੱਥੇ ਹਨੇਰਾ ਕਿਉਂ ਹੈ।

**ਪ੍ਰਵੀਨ ਜੰਡਵਾਲਾ, 98157-30432**

---

ਮੈਂ ਵਗਿਆ ਹਾਂ ਤਾਂ ਦਰਿਆ ਬਣ ਕੇ,
ਖੇਤ ਸਿੰਜੇ ਨੇ।
ਜੇ ਮੈਂ ਰਹਿੰਦਾ ਰੁਕਿਆ,
ਤਾਂ ਰੇਤ ਨੇ ਪੀ ਲਿਆ ਹੁੰਦਾ।

**ਬੂਟਾ ਸਿੰਘ ਵਾਕਫ਼, 98762-24461**

---

ਜ਼ਿੰਦਗੀ ਤੇ ਸਮਾਂ, ਦੁਨੀਆਂ ਦੇ ਦੋ ਉੱਤਮ ਅਧਿਆਪਕ ਹਨ। ਜ਼ਿੰਦਗੀ ਸਾਨੂੰ ਸਮੇਂ ਦੀ ਵਰਤੋਂ ਕਰਨਾ ਸਿਖਾਉਂਦੀ ਹੈ ਜਦਕਿ ਸਮਾਂ ਸਾਨੂੰ ਜ਼ਿੰਦਗੀ ਦਾ ਮਹੱਤਵ ਦਸਦਾ ਹੈ।

**ਅਰਵਿੰਦਰ ਸਿੰਘ ਜੱਸੀ, 94645-36422**

---

ਹਨੇਰੀਆਂ ਰਾਤਾਂ ਨੂੰ, ਜੋ ਖੁਦ ਬਲ ਕੇ ਰੌਸ਼ਨ ਕਰਦੇ ਨੇ,
ਉਹੀ ਦੇਖਣਗੇ, ਰਸਤਾ ਨਵੀਆਂ ਰਾਹਾਂ ਦਾ।

**ਰਜਿੰਦਰ ਜਿਉਣਵਾਲ**
**94634-12305**

---

ਟੁੱਟ ਜਾਣੇ ਨੇ ਹੌਂਸਲੇ, ਅੰਧਵਿਸ਼ਵਾਸ ਦੇ ਤੂਫਾਨ ਦੇ,
ਜਦੋਂ ਤਰਕ ਦਾ ਦੀਵਾ, ਸਿਦਕ ਦਾ ਪੈਗ਼ਾਮ ਦੇਵੇਗਾ।

**ਗੁਰਪ੍ਰੀਤ ਬੱਬੀ, 94176-80248**

---

ਆ ਹੱਥ ਫੜ੍ਹ ਕੇ ਲਿਖੀਏ, ਜ਼ਿੰਦਗੀ ਦਾ ਸਿਰਨਾਵਾਂ,
ਆ ਕਦਮਾਂ ਦੀ ਤਾਲ ਮਿਲਾਈਏ,
ਆਪ ਬਣਾਈਏ ਰਾਹਵਾਂ।

**ਨਨਪਾਲ ਬਠਿੰਡਾ, 94179-54581**





## ਭੁਲੱਕੜ ਹੋਣ ਤੋਂ ਬਚਣ ਦਾ ਉਪਾਅ

ਕੀ ਤੁਹਾਨੂੰ ਡਰ ਤਾਂ ਨਹੀਂ ਕਿ ਬੁੱਢੇ ਹੋਣ ਤੇ ਤੁਹਾਡੀ ਯਾਦਾਸ਼ਤ ਘਟ ਨਾ ਜਾਵੇ? ਜੇਕਰ ਡਰ ਹੈ ਤਾਂ ਖ਼ੁਰਾਕ ਵਿੱਚ ਮੱਛੀ-ਮੀਟ ਤੇ ਦੁੱਧ ਦਾ ਵੱਧ ਇਸਤੇਮਾਲ ਕਰੋ। ਇਸ ਸਬੰਧੀ ਹੋਈ ਤਾਜ਼ਾ ਖ਼ੋਜ ਅਨੁਸਾਰ ਇਨ੍ਹਾਂ ਤਿੰਨ ਵਸਤੂਆਂ ਵਿੱਚ ਅਜਿਹਾ ਵਿਟਾਮਿਨ ਮਿਲਦੇ ਹਨ ਜੋ ਯਾਦਾਸ਼ਤ ਵਧਾਉਂਦੇ ਹਨ ਜਾਂ ਨਹੀਂ ਦਿੰਦੇ। ਆਕਸਫੋਰਡ ਯੂਨੀਵਰਸਿਟੀ ਦੇ ਖ਼ੋਜੀਆਂ ਅਨੁਸਾਰ ਖ਼ੂਨ ਦੇ ਲਾਲ ਸੈੱਲ ਬਣਾਉਣ ਲਈ ਵਿਟਾਮਿਨ ਬੀ-2 ਦੀ ਜ਼ਰੂਰਤ ਹੁੰਦੀ ਹੈ। ਇਸ ਵਿਟਾਮਿਨ ਨਾਲ ਹੀ ਸਰੀਰ ਦਾ ਦਿਮਾਗ਼ੀ ਪ੍ਰਬੰਧ ਵੀ ਤਰੋਤਾਜ਼ਾ ਤੇ ਤੰਦਰੁਸਤ ਰਹਿੰਦਾ ਹੈ। ਇਸ ਨਾਲ ਦੀਮਾਗ਼ ਸੁੰਗੜਦਾ ਨਹੀਂ ਤੇ ਯਾਦਾਸ਼ਤ ਦੀਆਂ ਸਮੱਸਿਆਵਾਂ ਉਤਪੰਨ ਨਹੀਂ ਹੁੰਦੀਆਂ। ਮੁੱਖ ਖ਼ੋਜੀ ਪ੍ਰੋਫ਼ੈਸਰ ਡੇਵਿਡ ਸਮਿੱਥ ਨੇ ਕਿਹਾ ਹੈ ਕਿ ਇਸ ਖ਼ੋਜ ਨਾਲ ਵਿਟਾਮਿਨ ਬੀ ਦੇ ਹੋਰ ਲਾਭਾਂ ਬਾਰੇ ਪਤਾ ਚੱਲ ਗਿਆ ਹੈ। ਨਾਲ ਹੀ ਇਸ ਵਿਟਾਮਿਨ ਦੀ ਦਿਮਾਗ਼ ਉਪਯੋਗਤਾ ਦਾ ਵੀ ਪਤਾ ਚੱਲਿਆ ਹੈ। ਇਹ ਖ਼ੋਜ 61 ਤੋਂ 87 ਸਾਲ ਤੱਕ ਦੀ ਉਮਰ ਦੇ ਲੋਕਾਂ ਉੱਪਰ ਆਧਾਰਿਤ ਸੀ ਜਿਨ੍ਹਾਂ ਨੂੰ ਤਿੰਨ ਵਰਗਾਂ ਵਿੱਚ ਵੰਡਿਆ ਗਿਆ ਸੀ। ਇਸ ਖ਼ੋਜ ਸਬੰਧੀ ਰਿਪੋਰਟ ਨਿਓਰਾਲੋਜੀ ਜਨਲ ਦੇ ਤਾਜ਼ਾ ਅੰਕ ਵਿੱਚ ਛਪੀ ਹੈ।

## ਜ਼ੁਕਾਮ ਵਿੱਚ ਨੱਕ ਸੁਣਕਣਾ ਮਾੜਾ?

ਜ਼ੁਕਾਮ ਲੱਗੇ ਤੋਂ ਮਨੁੱਖ ਦਾ ਨੱਕ ਸਾਫ਼ ਕਰਨਾ ਸੁਭਾਵਿਕ ਹੈ। ਕਹਿਣਾ ਬੜਾ ਅਜੀਬ ਲਗਦਾ ਹੈ ਕਿ ਨੱਕ ਸਾਫ਼ ਤਾਂ ਕਰਨਾ ਚਾਹੀਦਾ ਹੈ ਪਰ ਜੋਰ ਦੀ ਸੁਣਕਣਾ ਨਹੀਂ ਚਾਹੀਦਾ। ਨੱਕ ਸੁਣਕਣ ਨਾਲ ਬਲਗਮ ਜ਼ੋਰ ਲਾਉਣ ਤੇ ਸਿੱਨੁਸ (ਨੱਕ ਦੇ ਦੋਵੇਂ ਪਾਸੀਂ ਖਾਲੀ ਥਾਂ) ਵਿੱਚ ਚਲੀ ਜਾਂਦੀ ਹੈ ਜਿਸ ਕਰਕੇ ਬਲਗ਼ਮ ਬਾਹਰ ਆਉਣਾ ਹੌਲੀ ਹੋ ਜਾਂਦਾ ਹੈ। ਇਹ ਗੱਲ ਮਨੁੱਖੀ ਸੁਭਾਵਕ, ਮਨੁੱਖੀ ਸੁਭਾਅ ਦੇ ਉਲਟ ਪ੍ਰਤੀਤ ਹੁੰਦੀ ਹੈ ਪਰ ਹੈ ਦਰੁਸਤ। ਗੱਲ ਦਾ ਨਿਤਾਰਾ ਕਰਨ ਲਈ ਯੂ.ਐੱਸ.ਏ. ਦੀ ਵਰਜੀਨੀਆ ਯੂਨੀਵਰਸਿਟੀ ਵਿੱਚ ਡਾ. ਜੇ.ਓਵਨ ਹੈਂਡਲੇ ਅਤੇ ਬੱਚਿਆਂ ਦੀਆਂ ਬਿਮਾਰੀਆਂ ਦੇ ਦੂਸਰੇ ਰਿਸਰਚਰਾਂ ਨੇ ਜ਼ੁਕਾਮ ਲੱਗੇ ਵਿਅਕਤੀਆਂ ਦਾ ਖੰਘਣ, ਛਿੱਕਣ ਜਾਂ ਨੱਕ ਸੁਣਕਣ ਵੇਲੇ ਸੀ.ਟੀ. ਸਕੈਨ ਕੀਤਾ। ਖ਼ੰਘਣ ਜਾਂ ਛਿੱਕਣ ਵੇਲੇ ਇਨ੍ਹਾਂ ਦੇ ਨੱਕਾਂ ਵਿੱਚ ਦਬਾਅ ਦਾ ਕੋਈ ਖ਼ਾਸ ਉਤਰਾ-ਚੜ੍ਹਾ ਨਹੀਂ ਵੇਖਿਆ ਗਿਆ ਪਰ ਨੱਕ ਸੁਣਕਣ ਵੇਲੇ ਨੱਕ ਵਿੱਚ ਦਬਾਅ ਬਹੁਤ ਵਧ ਗਿਆ ਜਿਸ ਕਰਕੇ ਹਰ ਵਾਰ ਬਲਗ਼ਮ ਸਿੱਨੁਸ ਵਿੱਚ ਧੱਕੀ ਗਈ। ਡਾ. ਹੈਂਡਲੇ ਦੇ ਕਹਿਣ ਮੁਤਾਬਕ ਇਹ ਤਾਂ ਪਤਾ ਨਹੀਂ ਕਿ ਇਹ ਕਿੰਨੀ ਕੁ ਘਾਤਕ ਹੈ ਪਰ ਬਿਮਾਰ ਵਿਅਕਤੀ ਦੇ ਨੱਕ ਸੁਣਕਣ ਨਾਲ ਬਲਗ਼ਮ ਦੇ ਨਾਲ-ਨਾਲ ਸਿੱਨੁਸ ਵਿੱਚ ਬੈਕਟੀਰੀਆ ਦੇ ਵਾਇਰਸ ਚਲੇ ਜਾਂਦੇ ਹਨ ਜੋ ਅੱਗੇ ਹੋਰ ਇਨਫ਼ੈਕਸ਼ਨ ਕਰਦੇ ਹਨ। ਨਿਊਯਾਰਕ ਯੂਨੀਵਰਸਿਟੀ ਦੇ ਡਾ.ਅਨਿਲ ਲਾਲਵਾਨੀ ਨੇ ਕਿਹਾ ਕਿ ਸਹੀ ਤਰੀਕਾ ਇੱਕ ਵੇਲੇ ਸਿਰਫ਼ ਇੱਕ ਨਾਸ ਤੋਂ ਸੁਣਕਣਾ ਹੈ ਜਿਸ ਨਾਲ ਨੱਕ ਵਿੱਚ ਘੱਟ ਦਬਾਅ ਪੈਦਾ ਹੁੰਦਾ ਹੈ ਤੇ ਸਭ ਤੋਂ ਵਧੀਆ ਹੈ ਕਿ ਨੱਕ ਸੁਣਕਣ ਦੀ ਬਜਾਏ ਨੱਕ ਸਾਫ਼ ਕਰਨਾ।

## ਘਰ ਅੰਦਰ ਬੂਟੇ ਸਿਹਤ ਲਈ ਚੰਗੇ

ਆਮ ਤੌਰ ਤੇ ਬੂਟਿਆਂ ਨੂੰ ਘਰ ਅੰਦਰ ਲਾਉਣ ਦਾ ਮਕਸਦ ਹੁੰਦਾ ਹੈ ਘਰ ਦੀ ਸਜਾਵਟ ਪਰ ਕੋਰੀਆ ਵਿੱਚ ਨੈਸ਼ਨਲ ਹਾਰਟੀਕਲਚਰਲ ਰਿਸਰਚ ਇੰਸਟੀਚਿਊਟ ਦੇ ਕਵਾਂਗ ਜਿਨ ਕਿਮ ਦੇ ਅਧਿਐਨ ਤੋਂ ਇਹ ਪਤਾ ਲਗਦਾ ਹੈ ਕਿ ਘਰ ਅੰਦਲਰੇ ਬੂਟੇ ਘਰ ਵਿਚਲੀ ਜ਼ਹਿਰੀਲੀ ਫ਼ਾਰਮਐਲਡੀਹਾਈਡ ਗੈਸ ਸੋਖ਼ ਕੇ ਇਸ ਦੀ ਮਾਤਰਾ ਹਵਾ ਵਿੱਚ ਘਟਾਉਣ 'ਚ ਬਹੁਤ ਸਹਾਈ ਹੁੰਦੇ ਹਨ। ਇਹ ਗ਼ੈਸ ਗਲੀਚਿਆਂ, ਪਰਦੇ, ਪਲਾਈਵੁੱਡ, ਜੋੜਨ ਵਾਲੇ ਸਮਾਨ ਜਿਵੇਂ ਕਿ ਫ਼ੈਵੀਕੋਲ ਤੇ ਬਿਲਡਿੰਗ ਮਟੀਰੀਅਲ ਤੋਂ ਪੈਦਾ ਹੁੰਦੀ ਹੈ। ਇਸ ਗੈਸ ਨਾਲ ਹਵਾ ਦੀ ਗੁਣਵੱਤਾ ਘਟਦੀ ਹੈ ਜਿਸ ਨਾਲ ਜਿਸ ਨਾਲ ਐਲਰਜ਼ੀ, ਦਮਾ ਤੇ ਸਿਰਦਰਦ ਵਰਗੀਆਂ ਬਿਮਾਰੀਆਂ ਹੋ ਸਕਦੀਆਂ ਹਨ।

## ਇਨਸਾਨਾਂ ਅਤੇ ਚੂਹਿਆਂ 'ਚ ਇਕੋ ਤਰ੍ਹਾਂ ਦੇ ਜੀਨ

ਲੰਦਨ: ਅਕਸਰ ਅਸੀਂ ਚੂਹਿਆਂ ਨੂੰ ਦੇਖ ਕੇ ਦੌੜ ਜਾਂਦੇ ਹਾਂ ਪਰ ਕੀ ਤੁਹਾਨੂੰ ਪਤਾ ਹੈ ਕਿ ਇਸ ਛੋਟੇ ਜਿਹੇ ਪ੍ਰਾਣੀ ਦੇ 80 ਫੀਸਦੀ ਜੀਨਜ਼ ਸਾਡੀ ਤਰ੍ਹਾਂ ਹੀ ਹਨ। ਅੱਜ ਪ੍ਰਕਾਸ਼ਿਤ ਇਕ ਤਾਜ਼ਾ ਰੀਪੋਰਟ 'ਚ ਚੂਹਿਆਂ ਦੇ ਪੂਰੇ ਜੀਨੋਮ ਸਿਕਵੈਂਸ (ਅਨੁਵੰਸ਼ਕੀ ਕ੍ਰਮ) ਦਾ ਪਤਾ ਲਾਇਆ ਜਿਸ ਵਿੱਚ ਦੇਖਿਆ ਗਿਆ ਕਿ ਇਨਸਾਨਾਂ ਦੇ 80 ਫੀਸਦੀ ਜੀਨਜ਼ ਚੂਹਿਆਂ ਦੇ ਬਰਾਬਰ ਹੁੰਦੇ ਹਨ। ਇਹਨਾਂ ਜੀਨਜ਼ ਦੀ ਪਛਾਣ ਹੋਣ ਪਿੱਛੋਂ ਵਿਗਿਆਨੀਆਂ ਨੂੰ ਹੁਣ ਉਹਨਾਂ ਜੀਨਜ਼ ਨਾਲ ਪ੍ਰਯੋਗ ਕਰਨ 'ਚ ਮੱਦਦ ਮਿਲੇਗੀ ਜੋ ਇਨਸਾਨੀ ਬੀਮਾਰੀਆਂ ਨਾਲ ਵੱਧ ਸੰਬੰਧ ਰੱਖਦੇ ਹਨ। ਅਮਰੀਕਾ, ਸਵੀਡਨ ਅਤੇ ਬਰਤਾਨੀਆ ਦੇ ਵਿਗਿਆਨੀਆਂ ਦੇ ਇੱਕ ਦਲ ਵੱਲੋਂ ਕੀਤੇ ਗਏ ਅਧਿਐਨ ਨਾਲ ਕਈ ਨਵੇਂ ਜੀਨਜ਼ ਦਾ ਪਤਾ ਲੱਗਿਆ ਜੋ ਆਸਾਧਰਨ ਗਤੀ ਨਾਲ ਵਿਕਸਿਤ ਰਹੇ।

ਸ੍ਰੋਤ: ਇੰਟਰਨੈੱਟ

## ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ

ਨ੍ਹੇਰ ਦਾ ਵੇਲਾ ਸੀ
ਜਦ ਚਾਨਣੀ ਦੇ ਬੀਜ ਨੂੰ
ਪੰਜਾਬ ਦੀ ਧਰਤੀ ਦੇ ਉੱਤੇ ਬੀਜਿਆ
ਕੁਝ ਕੁ ਜ਼ਿੰਦਗੀ ਦੇ ਆਸ਼ਕਾਂ ਨੇ।
ਚਾਨਣੀ ਦਾ ਇੱਕ ਬਿੰਦੂ
ਫੈਲ ਕੇ ਇੱਕ ਪੂਰਾ ਸੂਰਜ ਹੋ ਗਿਆ
ਉਹ ਜੋ ਉਸ ਕਾਲੇ ਸਫ਼ੇ ਤੇ
ਰੌਸ਼ਨੀ ਦਾ ਗੀਤ ਲਿਖਦੇ ਰਹੇ
ਤੂੰ ਉਨ੍ਹਾਂ ਦੀ ਕਲਮ ਹੀ ਬਣਿਆ ਸਿਆਹੀ।

ਬਾਈ ਕ੍ਰਿਸ਼ਨ
ਤੂੰ ਉਨ੍ਹਾਂ ਦੇ ਤੇਜ ਦੀ ਬਣਿਆ ਗਵਾਹੀ।
ਕਦੇ ਨੇ ਵੇਖਿਆ ਤੈਨੂੰ
ਕਿ ਤੂੰ ਮਸ਼ਰੂਫ਼ ਹੋਵੇਂ
ਨਿੱਜ ਨੂੰ ਪ੍ਰਚਾਉਣ ਖਾਤਰ
ਤੂੰ ਸਦਾ ਤੁਰਦਾ ਰਿਹਾ
ਸਾਝਾਂ ਦੇ ਸੁਪਨੇ ਪੂਰਦਾ

ਖੌਰੇ ਕਿੰਨੇ
ਜ਼ਿੰਦਗੀ ਤੋਂ ਦੂਰ ਹੁੰਦੇ ਜਾ ਰਹੇ
ਲੋਕਾਂ ਨੂੰ ਤੂੰ ਹੀ
ਗਾਉਣ ਲਾਇਆ
ਜ਼ਿੰਦਗੀ ਦੇ ਗੀਤ ਮੁੜ ਤੋਂ।
ਤੇਰੇ ਕਰਕੇ ਗੂੰਜਿਆ
ਉੱਜੜੇ ਘਰਾਂ ਵਿੱਚ
ਪਿਆਰ ਦਾ ਸੰਗੀਤ ਮੁੜ ਤੋਂ।
ਤੇਰੀ ਪੈਨੀ ਅੱਖ ਤੋਂ,
ਤੇਰੀ ਤਿੱਖੀ ਸੋਚ ਤੋਂ,
ਚਾਹ ਕੇ ਛੁਪ ਸਕਿਆ ਨਹੀਂ
ਕੋਈ ਵੀ 'ਭੂਤ'
ਦਿਨ ਦਿਹਾੜੇ ਦੇ ਲੁਟੇਰੇ
ਜੋ ਸਦਾ ਪੀਂਦੇ ਰਹੇ
ਲੋਕਾਂ ਦਾ ਖ਼ੂਨ
ਜੋ ਸਦਾ ਵੰਡਦੇ ਰਹੇ
ਅੰਧਵਿਸ਼ਵਾਸਾਂ ਦਾ ਹਨੇਰਾ
ਤੇਰੀ ਘੁਰਕੀ ਤੋਂ ਸਦਾ ਡਰਦੇ ਰਹੇ
ਨ੍ਹੇਰਿਆਂ ਦੀ ਗੱਲ ਹੀ ਕਰਦੇ ਰਹੇ।
ਆਪਣੇ ਆਪ ਨੂੰ ਕਰਕੇ
ਮਾਨਵਤਾ ਨੂੰ ਸਮਰਪਿਤ
ਆਪਣੀ ਮਿੱਟੀ ਨੂੰ ਰੱਖ ਕੇ
ਹੀਰੇ ਮੋਤੀ ਦੇ ਬਰਾਬਰ
ਤੂੰ ਜੋ ਪਗਡੰਡੀ ਹੈ ਸਿਰਜੀ
ਹੋਰਨਾਂ ਦੀ ਕਦਮ ਛੋਹ ਪਾਏਗੀ

ਜਦ
ਰਸਤਾ ਹੀ ਬਣ ਜਾਵੇਗੀ
ਕਾਫਲਾ ਜੋ ਜਾ ਰਿਹਾ ਹੈ
ਹੱਥਾਂ ਵਿੱਚ ਮਸ਼ਾਲਾ ਲੈ ਕੇ
ਬਾਈ ਕ੍ਰਿਸ਼ਨ!
ਕਿਧਰੇ ਨਹੀਂ ਠਹਿਰੇਗਾ ਉਹ
ਅੱਗੇ ਵਧਦਾ ਜਾਏਗਾ,
ਮੰਜ਼ਿਲ ਤੇ ਪਹੁੰਚਣ ਤੀਕ।
ਯਾਦ ਤੇਰੀ ਨਾਲ ਹੈ,
ਤੇਰਾ ਤਸੱਵਰ ਨਾਲ ਹੈ!

**ਰਾਜਿੰਦਰਜੀਤ ਲੰਦਨ**

✲ ਜੰਡ ਪਿੱਪਲ ਸੁਕਾਏ, ਜੜ੍ਹੀਂ ਤੇਲ ਪਾ
ਧੰਨ ਸਾਡੀ ਅੰਨ੍ਹੀ ਸ਼ਰਧਾ!

✲ ਲੈਣ ਦਾਨ 'ਚ ਵਲੈਤੀ ਕਾਰਾਂ,
ਨਾਲੇ ਕਹਿੰਦੇ ਮਾਇਆ ਨਾਗਣੀਂ!

✲ ਵਿਆਹ ਕੁੰਡਲੀ ਵਿਖਾ ਕੇ ਕਰਨਾ,
ਮੁੰਡਾ ਕੁੜੀ 16 ਨੇ ਪੜ੍ਹੇ!

✲ ਰੜ੍ਹੇ ਬੈਠਣ ਸਕੂਲੀਂ ਬੱਚੇ ਸਾਡੇ,
ਡੇਰਿਆਂ 'ਚ ਪੱਥਰ ਲੱਗੇ!

**ਗੁਰਚਰਨ ਸਿੰਘ, ਬੁਰਜ ਮਹਿਮਾ**



# ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਡੈਲੀਗੇਟ ਇਜਲਾਸ

*ਬਲਵੀਰ ਚੰਦ ਲੌਂਗੋਵਾਲ*

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਇਜਲਾਸ 2-3 ਅਪ੍ਰੈਲ 2011 ਨੂੰ ਗੋਬਿੰਦ ਬਾਂਸਲ ਚੈਰੀਟੇਬਲ ਟਰੱਸਟ, ਬਰਨਾਲਾ ਵਿਖੇ ਹੋਇਆ। ਜਿਸ ਵਿੱਚ ਵੱਖ-ਵੱਖ ਇਕਾਈਆਂ, ਜੋਨਾਂ ਦੇ 139 ਡੈਲੀਗੇਟਾਂ ਅਤੇ ਦਰਸ਼ਕਾਂ ਨੇ ਭਾਗ ਲਿਆ। ਇਜਲਾਸ ਦਾ ਆਰੰਭ ਜਸਵੀਰ ਲਾਡੀ, ਸਰਬਜੀਤ ਉਖਲਾ ਦੇ ਤਰਕਸ਼ੀਲ ਗੀਤਾਂ ਨਾਲ ਹੋਇਆ। 2 ਅਪ੍ਰੈਲ ਨੂੰ ਇਜਲਾਸ ਦੀ ਕਾਰਵਾਈ ਵੱਖ-ਵੱਖ ਸੈ ਵਿੱਚ ਵੰਡ ਕੇ ਚਲਾਈ ਗਈ। 'ਸੰਵਿਧਾਨਕ ਸੋਧਾਂ' ਦੇ ਏਜੰਡੇ 'ਤੇ ਆਯੋਜਿਤ ਸ਼ੈਸਨ ਦੀ ਪ੍ਰਧਾਨਗੀ ਰਜਿੰਦਰ ਭਦੌੜ, ਸੁਖਵੀਰ ਜੋਗਾ, ਅਮਰਦੀਪ ਖਮਾਣੋ ਨੇ ਕੀਤੀ ਅਤੇ ਸਟੇਜ ਦੀ ਕਾਰਵਾਈ ਬਲਵਿੰਦਰ ਬਰਨਾਲਾ ਨੇ ਚਲਾਈ। ਬਹਿਸ਼ ਵਿੱਚ ਸਰਬਜੀਤ ਉਖਲਾ, ਰਾਮ ਸਿੰਘ ਬੰਗ, ਹੇਮ ਰਾਜ ਸਟੈਨੋ, ਰਜਿੰਦਰ ਭਦੌੜ, ਅਵਤਾਰ ਗੋਂਦਾਰਾ, ਜਸਵੰਤ ਜੀਰਖ਼, ਅਜੀਤ ਪ੍ਰਦੇਸ਼ੀ, ਪਰਮਵੇਦ, ਨਿਰਮਲ ਪਟਵਾਰੀ, ਸ਼ਮੀਤ ਸਿੰਘ, ਰਣਜੀਤ ਬਠਿੰਡਾ, ਜਸਵਿੰਦਰ ਪਟਵਾਰੀ, ਜਰਨੈਲ ਕ੍ਰਾਂਤੀ, ਜਸਵੰਤ ਮੁਹਾਲੀ, ਘਣਸ਼ਾਮ ਜੋਸ਼ੀ, ਜਸ਼ ਆਦਿ ਨੇ ਭਾਗ ਲਿਆ। ਬਹਿਸ਼ ਉਪਰੰਤ ਕੁੱਝ ਸੋਧਾਂ ਕੀਤੀਆਂ ਗਈਆਂ। ਜੋਨਾਂ ਦੀਆਂ ਚੋਣਾਂ, ਇਕਾਈਆਂ ਦੀਆਂ ਚੋਣਾਂ ਤੋ ਬਾਅਦ ਅਤੇ ਸਟੇਟ ਦੀ ਚੋਣ ਤੋ ਪਹਿਲਾਂ ਕਰਵਾਉਣ ਦੀ ਸੋਧ ਕੀਤੀ ਗਈ ਅਤੇ ਇਸ ਸੈ ਵਿੱਚ ਕਰਵਾਈਆਂ ਜੋ ਦੀਆਂ ਚੋਣਾਂ ਨੂੰ ਸਰਵਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ। 'ਰੀਵਿਊ ਅਤੇ ਕਾਰਜ ਵਿਉਤ' ਏਜੰਡੇ 'ਤੇ ਸ਼ੈਸਨ ਦੀ ਪ੍ਰਧਾਨਗੀ ਹਰਿੰਦਰ ਲਾਲੀ, ਬਲਵੀਰ ਚੰਦ ਲੌਂਗੋਵਾਲ, ਰਣਜੀਤ ਬਠਿੰਡਾ ਨੇ ਕੀਤੀ ਅਤੇ ਸਟੇਜ ਸੰਚਾਲਨ ਹੇਮ ਰਾਜ ਸਟੈਨੋ ਨੇ ਕੀਤਾ। ਬਹਿਸ਼ ਵਿੱਚ ਰਣਜੀਤ ਲੌਂਗੋਵਾਲ, ਕੁਲਵੰਤ ਕੌਰ, ਡਾ. ਸੁਰਿੰਦਰ ਕੁੱਲੇਵਾਲ, ਡਾ. ਮਜ਼ੀਦ, ਜਸਵੀਰ ਲਾਡੀ, ਗੁਰਸੇਵਕ ਛਾਜਲੀ ਆਦਿ ਨੇ ਭਾਗ ਲਿਆ। ਸਟੇਟ ਕਮੇਟੀ ਵੱਲੋ ਪਾਸ ਰੀਵਿਊ ਅਤੇ ਕਾਰਜ ਵਿਉਤ ਨੂੰ ਇਜਲਾਸ ਵੱਲੋ ਕੁੱਝ ਵਿਆਖਿਆਵਾਂ ਉਪਰੰਤ ਸਰਬ ਸੰਮਤੀ ਨਾਲ ਪਾਸ ਕੀਤਾ ਗਿਆ। ਧੁਰੀ ਜਥੇਬੰਦੀ ਨੂੰ ਵਿਚਾਰਧਾਰਕ ਪੱਖੋਂ ਮਜ਼ਬੂਤ ਕਰਨ, ਐਲਾਨਨਾਮੇ ਵਿਚਲੀ ਸਮਝ ਬਾਰੇ ਜਥੇਬੰਦੀ ਨੂੰ ਲੈਸ ਕਰਨ, ਕਾਰਜ ਖੇਤਰ ਦੀ ਸਪੱਸ਼ਟਤਾ ਲਈ ਸਕੂਲਿੰਗ ਕਰਨ, ਪ੍ਰਯੋਗਵਾਦ ਤੋ ਮੁਕਤ ਹੋਣ, ਹੀਰੋਸਿੱਪ ਦੀ ਭਾਵਨਾ ਨੂੰ ਟੀਮ ਵਰਕ ਅਧੀਨ ਲਿਆਉਣ, ਜਾਬਤਾ ਲਾਗੂ ਕਰਨ, ਆਗੂ ਟੀਮਾਂ ਵਿਕਸਿਤ ਕਰਨ, ਸਮੂਹਿਕ ਕੰਮ ਸਭਿਆਚਾਰ ਵਿਕਸਤ ਕਰਨ, ਤਰਕਸ਼ ਸਕੂਲ ਚਲਾਉਣ, ਲੋਕ ਪੱਖੀ ਸਭਿਆਚਾਰ ਵਿਕਸਿਤ ਕਰਨ ਆਦਿ ਕਾਰਜ ਵਿਉਤੇ ਗਏ। 3 ਅਪ੍ਰੈਲ ਨੂੰ ਪਹਿਲੇ ਸ਼ੈਸਨ ਵਿੱਚ ਵਿਭਾਗਾਂ ਦੇ ਸੂਬਾ ਮੁਖੀਆਂ ਵੱਲੋ ਆਪਣੇ ਵਿਭਾਗਾਂ ਦੀ 2 ਸਾਲ ਦੀ ਕਾਰਗੁਜਾਰੀ ਦੀ ਰਿਪੋਰਟ ਪੇਸ਼ ਕੀਤੀ ਗਈ। ਇਸ ਸ਼ੈਸਨ ਦੀ ਪ੍ਰਧਾਨਗੀ ਭੂਰਾ ਸਿੰਘ ਮਹਿਮਾ ਸਰਜਾ, ਸੁਖਦੇਵ ਫਗਵਾੜਾ, ਜਸਵੰਤ ਜੀਰਖ ਨੇ ਕੀਤੀ। ਡੈਲੀਗੇਟਾਂ ਵੱਲੋ ਕਾਰਗੁਜਾਰੀ ਨੂੰ ਹੋਰ ਵਧੀਆ ਬਣਾਉਣ ਲਈ ਉਸਾਰੂ ਸੁਝਾਅ ਦਿੱਤੇ ਗਏ। ਰਾਮ ਕੁਮਾਰ ਪਟਿਆਲਾ, ਸੁਖਵਿੰਦਰ ਪਟਿਆਲਾ, ਜਗਤਾਰ ਸਿੰਘ ਜਲੰਧਰ, ਰਾਮ ਸਿੰਘ ਨਿਰਮਾਣ, ਸੁਖਵਿੰਦਰ ਬਾਗਪੁਰ, ਲਾਭ ਸਿੰਘ ਛਾਜਲਾ, ਪ੍ਰੀਤਮ ਦਰਦੀ ਆਦਿ ਨੇ ਵਿਚਾਰ ਪੇਸ਼ ਕੀਤੇ। ਇਜਲਾਸ ਦੀ ਸਮਾਪਤੀ ਤੇ ਆਉਦੇ ਦੋ ਸਾਲਾਂ ਲਈ ਸੂਬਾ ਕਮੇਟੀ ਦੀ ਚੋਣ ਕੀਤੀ ਗਈ। ਚੋਣ ਇਸ ਤਰ੍ਹਾਂ ਹੋਈ :- ਜਥੇਬੰਦਕ ਵਿਭਾਗ - ਬਲਵਿੰਦਰ ਬਰਨਾਲਾ, ਵਿੱਤ ਵਿਭਾਗ - ਹੇਮ ਰਾਜ ਸਟੈਨੋ, ਸਭਿਆਚਾਰਕ ਵਿਭਾਗ - ਸਰਬਜੀਤ ਉਖਲਾ, ਮੀਡੀਆ ਵਿਭਾਗ - ਰਾਮ ਸਿੰਘ ਬੰਗ, ਮੈਗਜ਼ੀਨ ਸੰਪਾਦਕ - ਅਵਤਾਰ ਗੋਂਦਾਰਾ, ਸਾਹਿਤ ਵਿਭਾਗ - ਬਲਵੀਰ ਚੰਦ ਲੌਂਗੋਵਾਲ, ਪ੍ਰਿੰਟਿੰਗ ਵਿਭਾਗ - ਜਸਵੰਤ ਜੀਰਖ, ਕੌਮੀ ਅਤੇ ਕੌਮਾਂਤਰੀ ਤਾਲਮੇਲ ਵਿਭਾਗ - ਹਰਚੰਦ ਭਿੰਡਰ, ਕਾਨੂੰਨ ਵਿਭਾਗ - ਹਰਿੰਦਰ ਲਾਲੀ, ਮਾਨਸਿਕ ਸਿਹਤ ਵਿਭਾਗ - ਸੁਖਵੰਤ ਬਰਨਾਲਾ। ਹੋਰ ਵਧੇਰੇ ਦ੍ਰਿੜਤਾ, ਲਗਨ ਨਾਲ ਵਿਗਿਆਨਕ ਵਿਚਾਰਧਾਰਾ ਨੂੰ ਲੋਕਾਂ ਵਿੱਚ ਲੈ ਕੇ ਜਾਣ ਦੇ ਸੱਦੇ ਨਾਲ ਇਜਲਾਸ ਦੀ ਸਮਾਪਤੀ ਹੋਈ। ਇਜਲਾਸ ਵੱਲੋ ਸਰਬਸੰਮਤੀ ਨਾਲ ਮਤੇ ਪਾਸ ਕਰਕੇ ਸਰਕਾਰ ਤੋ ਸਿਆਸਤ ਨੂੰ ਧਰਮ ਨਾਲੋ ਵੱਖ ਕਰਨ, ਪੰਜਾਬ ਸਰਕਾਰ ਵੱਲੋ ਪਾਸ ਦੋ ਨਵੇਂ ਕਾਲੇ ਕਾਨੂੰਨਾਂ - ਪੰਜਾਬ ਜਨਤਕ ਅਤੇ ਨਿੱਜੀ ਜਾਇਦਾਦ ਨੁਕਸਾਨ (ਰੋਕੂ) ਬਿਲ 2010 ਅਤੇ ਪੰਜਾਬ ਵਿਸ਼ੇਸ ਸੁਰੱਖਿਆ ਗਰੁੱਪ ਬਿਲ 2010 ਰੱਦ ਕਰਨ, ਮਨੁੱਖੀ ਅਧਿਕਾਰ ਕਾਰਕੁੰਨਾਂ - ਜਮਹੂਰੀ ਆਗੂਆਂ ਤੇ ਜਬਰ ਬੰਦ ਕਰਨ ਅਤੇ ਅੰਧ ਵਿਸ਼ਵਾਸ ਵਿਰੋਧੀ ਕਾਨੂੰਨ ਲਾਗੂ ਕਰਨ ਦੀ ਮੰਗ ਕੀਤੀ ਗਈ।

**98153 17028, ਮੁਖੀ ਸਾਹਿਤ ਵਿਭਾਗ**

**ਮਈ-ਜੂਨ ਦੇ ਅਹਿਮ ਦਿਨ**

✲ 5 ਮਈ ਜਨਮ ਦਿਨ ਕਾਰਲ ਮਾਰਕਸ
✲ 6 ਮਈ ਜਨਮ ਦਿਨ ਸਿਗਮੰਡ ਫਰਾਇਡ
✲ 5 ਜੂਨ ਵਾਤਾਵਰਣ ਦਿਵਸ

*ਇਨ੍ਹਾਂ ਦਿਨਾਂ ਦੀ ਅਹਿਮੀਅਤ ਨੂੰ ਤਰਕਸ਼ੀਲ ਵਿਚਾਰਾਂ ਦੀ ਰੌਸ਼ਨੀ 'ਚ ਮਨਾਉਣ ਦੀ ਅਪੀਲ ਹੈ।*

*...ਅਦਾਰਾ*

## ਮੈਂ ਭਗਤ ਸਿੰਘ ਬੋਲਦਾਂ...

**ਇਕਾਈ ਰੋਪੜ: ਤਿੰਨ ਰੋਜ਼ਾ ਸਟਾਲ ਤੇ ਪ੍ਰਦਰਸ਼ਨੀ:** ਇਸ ਇਕਾਈ ਵੱਲੋਂ 24-25-26 ਫਰਵਰੀ ਨੂੰ ਨਹਿਰੂ ਯੁਵਾ ਕੇਂਦਰ ਸਗੰਠਨ ਪੰਜਾਬ ਚੰਡੀਗੜ੍ਹ ਵੱਲੋਂ ਯੂਥ ਹੋਸਟਲ ਰੋਪੜ ਵਿੱਚ ਤਿੰਨ ਰੋਜ਼ਾ ਰਾਜ ਪੱਧਰੀ ਯੁਵਕ ਤੇ ਦਸਤਕਾਰੀ ਮੇਲਾ ਕਰਵਾਇਆ ਗਿਆ ਇਸ ਵਿੱਚ ਤਰਕਸ਼ੀਲ ਇਕਾਈ ਰੋਪੜ ਵਲੋ ਤਿੰਨ ਦਿਨ ਕੈਸਟਾਂ,ਪੁਸਤਕਾਂ ਦੀ ਸਟਾਲ ਅਤੇ ਮਾਟੋ ਲਿਖੇ ਬੈਨਰਾ ਦੀ ਪ੍ਰਦਰਸ਼ਨੀ ਲਗਾਈ ਗਈ ਸਟਾਲ ਦੀ ਜ਼ਿੰਮੇਵਾਰੀ ਸ਼੍ਰੀ ਅਸ਼ੋਕ ਕੁਮਾਰ,ਪਵਨ ਕੁਮਾਰ ਰੱਤੋ,ਗਿਆਨ ਚੰਦ ਵਲੋ ਨਿਭਾਈ ਗਈ।

**ਮਾਜਰੀ ਠੇਕੇਦਾਰਾਂ 'ਚ ਪ੍ਰੋਜੈਕਟਰ ਰਾਹੀ ਫਿਲਮ:** ਮਿਤੀ 27-02-2011 ਨੂੰ ਸ਼ਹੀਦ ਭਗਤ ਸਿੰਘ ਯੂਥ ਕਲੱਬ ਮਾਜਰੀ ਠੇਕੇਦਾਰਾਂ ਵਲੋ ਗ੍ਰਾਮ ਪੰਚਾਇਤ ਦੇ ਸਹਿਯੋਗ ਨਾਲ ਪਿੰਡ ਵਿੱਚ ਖੂਨਦਾਨ ਕੈਂਪ ਆਯੋਜਿਤ ਕੀਤਾ ਗਿਆ ਜਿਸ ਵਿੱਚ ਰੋਪੜ ਇਕਾਈ ਵੱਲੋਂ ਇੱਕਤਰ ਹੋਏ ਲੋਕਾ ਨੂੰ ਪ੍ਰੋਜੈਕਟਰ ਰਾਹੀ ਅੰਧ ਵਿਸ਼ਵਾਸ਼ਾ ਨੂੰ ਚੋਟ ਕਰਦੀਆ ਦੋ ਸੀਰੀਅਲ ਕੈਸਟਾ " ਉਡੱਣਾ ਬਾਬਾ ਅਤ ਆਟੇ ਵਿੱਚ ਰੰਗ " ਵਿਖਾਈਆ ਗਈਆ ਇਕਾਈ ਵਲੋ ਸ਼੍ਰੀ ਅਸ਼ੋਕ ਕੁਮਾਰ,ਜਸਪਾਲ ਮਾਜਰੀ,ਹਰਵਿੰਦਰ ਸਿੰਘ ਸੁਖਰਾਮਪੁਰੀ,ਮਾਸਟਰ ਪ੍ਰੀਤਮ ਕੁਮਾਰ,ਗਿਆਨ ਚੰਦ ਹਾਜਰ ਸਨ।ਅੰਤ ਵਿੱਚ ਮੁੱਖ ਮਹਿਮਾਨ ਦੇ ਤੋਰ ਤੇ ਕੁਆਡੀਨੇਟਰ ਸ਼੍ਰੀ ਸੁਰਿੰਦਰ ਸਿੰਘ ਜੀ ਨੇ ਖੂਨ ਦਾਨੀਆਂ ਨੂੰ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ।

**ਵਿਗਿਆਨ ਦਿਵਸ ਮਨਾਇਆ:** ਪਵਨ ਚੱਕ ਕਰਮਾਂ ਅਤੇ ਹਰਨੇਕ ਸਿੰਘ ਦੀ ਕੋਸ਼ਿਸ਼ ਨਾਲ ਪਿੰਡ ਚੱਕ ਕਰਮਾ ਦੇ ਐਲੀਮੈਂਟਰੀ ਸਕੂਲ ਵਿੱਚ ਮਿਤੀ 28-02-2011 ਨੂੰ ਸਮੂਹ ਸਟਾਫ ਦੇ ਸਹਿਯੋਗ ਨਾਲ ਵਿਗਿਆਨ ਦਿਵਿਸ ਮਨਾਇਆ ਗਿਆ ਇਸ ਪ੍ਰੋਗਰਾਮ ਵਿੱਚ ਜਥੇਬੰਦਕ ਮੁਖੀ ਅਸ਼ੋਕ ਕੁਮਾਰ ਅਤੇ ਪਵਨ ਕੁਮਾਰ ਰੱਤੋਂ ਨੇ ਵਿਗਿਆਨ ਸਬੰਧੀ ਭਾਸ਼ਣ ਦਿੱਤੇ ਕਿ ਵਿਗਿਆਨ ਦੀ ਜਾਣਕਾਰੀ ਬਿਨਾਂ ਮਨੁੱਖ ਅਧੂਰਾ ਪ੍ਰਾਣੀ ਹੈ ਅਤੇ ਸਮਾਜ ਵਿੱਚ ਉਨੱਤੀ ਦੇ ਲਈ ਵਿਗਿਆਨ ਇੱਕ ਅਣਸਰਦੀ ਲੋੜ ਹੈ। ਬੱਚਿਆਂ ਨੇ ਵੀ ਵਿਗਿਆਨ ਸਬੰਧੀ ਪਰਚੇ ਪੜ੍ਹੇ ਅੰਤ ਵਿੱਚ ਪੜਾਈ ਵਿੱਚ ਅੱਵਲ ਆਉਣ ਵਾਲੇ ਵਿਦਿਆਰਥੀਆ ਨੂੰ ਹੋਸਲਾ ਅਫਜਾਈ ਲਈ ਇਨਾਮ ਵੀ ਤਕਸੀਮ ਕੀਤੇ ਗਏ।

**ਮੈਂ ਭਗਤ ਸਿੰਘ ਬੋਲਦਾਂ...**

'ਆਜ਼ਾਦੀ 64 ਸਾਲਾ ਦੀ ਹੋ ਗਈ ਦੇਸ਼ ਵਿੱਚੋ ਨਾ ਬਰਾਬਰੀ ਖਤਮ ਕਰਕੇ ਲੁੱਟ ਰਹਿਤ ਸਮਾਜ ਸਿਰਜਣ ਲਈ ਅਸੀ ਫਾਂਸੀਆ ਤੇ ਚੜ੍ਹੇ ਪ੍ਰੰਤੂ ਪਹਿਲਾ ਨਾਲੋਂ ਵੀ ਅਮੀਰੀ-ਗਰੀਬੀ ਦਾ ਪਾੜਾ ਵਧਿਆ ਹੈ ਬੇਰੁਜਗਾਰੀ, ਭ੍ਰਿਸ਼ਟਾਚਾਰ, ਕਤਲੋ-ਗਾਰਤ, ਚੋਰੀਆ-ਡਾਕੇ, ਬਲਤਕਾਰ, ਮਿਲਾਵਟ ਖੋਰੀ ਅਤੇ ਭਿਆਨਕ ਬਿਮਾਰੀਆ ਦਾ ਮੇਰੇ ਦੇਸ਼ ਵਾਸੀ ਬੁਰੀ ਤਰ੍ਹਾਂ ਨਾਲ ਸ਼ਿਕਾਰ ਹੋਏ ਹਨ ਹਰ ਪਾਸੇ ਨਿਘਾਰ ਹੀ ਨਿਘਾਰ ਹੈ ਰਹਿੰਦੀ ਕਸਰ ਨਸ਼ਿਆਂ ਦੇ ਵਗਦੇ ਛੇਵੇਂ ਦਰਿਆ ਨੇ ਪੂਰੀ ਕਰ ਦਿੱਤੀ। ਸਾਡੇ ਸੁਪਨਿਆਂ ਦਾ ਸਮਾਜ ਸਿਰਜਣਾ ਅਜੇ ਬਾਕੀ ਹੈ ਅਸਾਡੇ ਅਧੂਰੇ ਸੁਪਨਿਆ ਨੂੰ ਪੂਰਾ ਕਰਨ ਲਈ ਨੌਜਵਾਨਾ ਸਿਰ ਜ਼ਿੰਮੇਵਾਰੀ ਅਉਂਦੀ ਹੈ ਸਾਡੇ ਬੁੱਤ ਲਗਾ ਕੇ ਅਤੇ ਸਾਡੇ ਗਲਾਂ ਵਿੱਚ ਹਾਰ ਪਾ ਕੇ ਜ਼ਿੰਮੇਵਾਰੀਆਂ ਤੋ ਮੁਕਤ ਨਹੀ ਹੋਇਆ ਜਾ ਸਕਦਾ। ਮੇਰੀ ਵਿਚਾਰਧਾਰਾ ਅਪਣਾ ਕੇ ਹੀ ਬਰਾਬਰੀ ਵਾਲਾ ਸਮਾਜ ਸਿਰਜਿਆ ਜਾ ਸਕਦਾ ਹੈ।' ਆਪਣੇ ਨਾਇਕ ਦੇ ਇਨ੍ਹਾਂ ਵਿਚਾਰਾਂ ਨੂੰ ਪ੍ਰਚਾਰਨ ਵਾਲਾ ਪੋਸਟਰ 'ਮੈਂ ਭਗਤ ਸਿੰਘ ਬੋਲਦਾਂ...' ਛਪਵਾ ਕੇ ਰੋਪੜ ਇਕਾਈ ਵੱਲੋਂ ਵੱਡੀ ਗਿਣਤੀ 'ਚ ਇਲਾਕੇ ਵਿੱਚ ਲਗਾਇਆ ਗਿਆ ਤੇ 5 ਹਜ਼ਾਰ ਦੀ ਗਿਣਤੀ 'ਚ ਵੰਡਿਆ ਗਿਆ। ਇਹ ਸਰਗਰਮੀ ਅਸ਼ੋਕ ਕੁਮਾਰ, ਅਜੀਤ ਪ੍ਰਦੇਸੀ ਦੀ ਅਗਵਾਈ ਵਿੱਚ ਸਾਰੇ ਮੈਂਬਰਾ ਦੇ ਸਹਿਯੋਗ ਨਾਲ ਸਫਲ ਬਣਾਈ ਗਈ।

**ਤਰਕਸ਼ੀਲ ਨਾਟਕ ਮੇਲਾ:** ਗੁਰੂ ਰਵਿਦਾਸ ਕਲੱਬ ਭੱਟੋ ਅਤੇ ਇਕਾਈ ਰੋਪੜ ਦੇ ਸਹਿਯੋਗ ਨਾਲ ਪਿੰਡ ਭੱਟੋਂ ਵਿਖੇ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਮਿਤੀ 22 ਮਾਰਚ ਨੂੰ ਕਰਵਾਇਆ ਗਿਆ ਪ੍ਰਗਤੀ ਕਲਾ ਕੇਂਦਰ ਲਾਂਬੜਾਂ ਵੱਲੋਂ ਕੋਰੀਓਗ੍ਰਾਫੀਆਂ 'ਕੰਮੀਆਂ ਦਾ ਵਿਹੜਾ', 'ਧਰਤ ਪੰਜਾਬ ਦੀ' ਪੇਸ਼ ਕੀਤੀਆਂ ਗਈਆਂ। ਸਟੇਜ ਦਾ ਸੰਚਾਲਨ ਅਸ਼ੋਕ ਕੁਮਾਰ, ਦਵਿੰਦਰ ਸਰਥਲੀ ਨੇ ਕੀਤਾ 'ਐਸਾ ਚਾਹੂ ਰਾਜ ਮੈਂ', ਮਿੱਟੀ ਦਾ ਬੋਝ' ਨਾਟਕ ਵੀ ਖੇਡੇ ਗਏ ਜਸਪਾਲ ਮਾਜਰੀ,ਮਾ.ਦੇਸ ਰਾਜ ਅਤੇ ਦਵਿੰਦਰ ਸਰਥਲੀ ਵਲੋ ਇਨਕਲਾਬੀ ਗੀਤ ਪੇਸ਼ ਕੀਤੇ ਗਏ। ਕਮਾਡੈਂਟ ਆਈ.ਪੀ.ਐਸ.ਅਧਿਕਾਰੀ ਇਕਬਾਲ ਸਿੰਘ ਅਤੇ ਸੁਨੀਲ ਸਰਥਲੀ ਨੇ ਦੇਸ਼ ਭਗਤਾਂ ਦੀ ਵਿਚਾਰਧਾਰਾ ਨੂੰ ਲੋਕਾਂ ਨਾਲ ਸਾਂਝਾ ਕੀਤਾ। ਮਾ.ਪ੍ਰੀਤਮ ਕੁਮਾਰ,ਹਰਵਿੰਦਰ ਫਿਰੋਜਪੁਰੀ ਨੇ ਜਾਦੂ ਦੇ ਸ਼ੋਅ ਪੇਸ਼ ਕੀਤੇ ਤਰਕਸ਼ੀਲ ਸਟਾਲ ਵਿਸ਼ੇਸ਼ ਖਿੱਚ ਦਾ ਕੇਂਦਰ ਰਹੀ। ਗੁਰੂ ਰਵਿਦਾਸ ਕਲੱਬ ਦੇ ਪ੍ਰਧਾਨ ਸੋਮ ਨਾਥ ਦਾ ਵਿਸ਼ੇਸ਼ ਸਹਿਯੋਗ ਰਿਹਾ ਇਸ ਤੋ ਬਿਨਾ [illegible] ਜੀ,ਬਲਜੀਤ ਸਿੰਘ, ਜੀਤਾ ਰਾਮ, ਜੱਗਾ ਰਾਮ, ਪਿਆਰੇ



## ਵਿਸਾਖੀ ਮੇਲੇ ਤੇ ਤਰਕਸ਼ੀਲਾਂ ਦਾ ਸੰਦੇਸ਼

ਲਾਲ, ਕਰਮਜੀਤ ਸਿੰਘ, ਅਸ਼ਵਨੀ ਕੁਮਾਰ, ਰਿੰਕੂ, ਦੇਵ ਰਾਜ, ਸਵਰਨਾ ਰਾਮ ਅਜੀਤ ਪ੍ਰਦੇਸੀ ਆਦਿ ਹਾਜਰ ਸਨ।

**ਤਰਕਸ਼ੀਲ ਨਾਟਕ ਮੇਲਾ:** ਪੰਜਾਬ ਕਿਸਾਨ ਸਭਾ ਦੀ ਇਕਾਈ ਰੋਪੜ ਅਤੇ ਤਰਕਸ਼ੀਲ ਇਕਾਈ ਰੋਪੜ ਦੇ ਸਹਿਯੋਗ ਨਾਲ ਮਿਤੀ 04-04-2011 ਨੂੰ ਘਨੌਲਾ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਮੇਲੇ ਦਾ ਉਦਘਾਟਨ ਮਾ.ਪ੍ਰੀਤਮ ਕੁਮਾਰ ਅਤੇ ਅਸ਼ੋਕ ਕੁਮਾਰ ਜੀ ਨੇ ਜਾਦੂ ਦੀ ਮੋਮਬੱਤੀ ਵਾਲ ਕੇ ਕੀਤਾ ਸਟੇਜ ਦੀ ਕਾਰਵਾਈ ਪਵਨ ਕੁਮਾਰ ਚੱਕ ਕਰਮਾ ਵਲੋ ਨਿਭਾਈ ਗਈ ਮਲਕੀਤ ਰੋਣੀ ਦੀ ਟੀਮ ਵਲੋ 'ਭਗਤ ਸਿੰਘ ਦੀ ਘੋੜੀ,ਸਰਫਰੋਸ਼ੀ ਕੀ ਤਮਨਾ ਅਬ ਹਮਾਰੇ ਦਿਲ ਮੇ ਹੈ' ਕੋਰੀਓਗ੍ਰਾਫੀ ਪੇਸ਼ ਕੀਤੀ ਗਈ ਜਸਪਾਲ ਮਾਜਰੀ,ਦਵਿੰਦਰ ਸਰਥਲੀ ਵਲੋ ਇਨਕਲਾਬੀ ਗੀਤ ਪੇਸ਼ ਕੀਤੇ ਗਏ।ਕਾ.ਦਲੀਪ ਸਿੰਘ ਘਨੌਲਾ, ਲਹਿਬਰ ਸਿੰਘ ਤੱਗੜ ਅਤੇ ਸਵਰਨ ਸਿੰਘ ਭੰਗੂ ਨੇ ਲੋਕਾ ਨੂੰ ਸ਼ਹੀਦਾਂ ਦੀ ਸੋਚ ਬਾਰੇ ਵਿਸਥਾਰ ਵਿੱਚ ਦੱਸਿਆ ਅਤੇ ਸ਼ਹੀਦਾਂ ਦੀ ਸੋਚ ਨੂੰ ਅਪਨਾਉਣ ਲਈ ਪ੍ਰੇਰਿਆ। ਨਾਟਕ 'ਛਿਪਣ ਤੋ ਪਹਿਲਾਂ', 'ਤਮਾਸ਼ਾ ਮੋਟਿਆਂ ਦਾ' ਪੇਸ਼ ਕੀਤੇ ਗਏ। ਤਰਕਸੀਲ ਸਾਹਿਤ ਦੀ ਸਟਾਲ ਅਮਰਨਾਥ ਸੈਣੀ ਮਾਜਰਾ, ਹਰਵਿੰਦਰ ਫਿਰੋਜਪੁਰੀ,ਗਿਆਨ ਚੰਦ ਵਲੋ ਲਗਾਈ ਗਈ। ਇਸ ਮੋਕੇ ਪੰਜਾਬ ਕਿਸਾਨ ਸਭਾ ਦੇ ਮੈਬਰ ਪਵਨ ਕੁਮਾਰ ਚੱਕ ਕਰਮਾ, ਹਰਨੇਕ ਚੱਕ ਕਰਮਾ, ਗੁਰਮੀਤ ਸਿੰਘ, ਰਾਜਵੰਤ ਸਿੰਘ ਮਨਸਾਲੀ,ਸੀਤਾ ਰਾਮ ਸਾਹੂ ਮਾਜਰਾ ਅਦਿ ਮੈਬਰ ਹਾਜਰ ਸਨ।

**ਵਿਸਾਖੀ ਦਿਵਸ:** ਵਿਸਾਖੀ ਦਿਵਸ ਤੇ ਹਰ ਸਾਲ ਦੀ ਤਰ੍ਹਾਂ ਰੋਪੜ ਇਕਾਈ ਵਲੋ ਅਜੀਤ ਪ੍ਰਦੇਸੀ,ਮਾ.ਪ੍ਰੀਤਮ ਕੁਮਾਰ ਵਲੋ ਲੋਕਾ ਨੂੰ ਜਾਦੂ ਦੇ ਸ਼ੋਅ ਦਿਖਾਏ ਗਏ ਅਤੇ ਇਹ ਦੱਸਿਆ ਗਿਆ ਕਿ ਇਹਨਾ ਪਿੱਛੇ ਵਿਗਿਆਨਕ ਕਾਰਣ ਕਿਵੇ ਕੰਮ ਕਰਦੇ ਨੇ ਅਸ਼ੋਕ ਕੁਮਾਰ ਅਤੇ ਪਵਨ ਕੁਮਾਰ ਰੱਤੋਂ ਵਲੋ ਲੋਕਾ ਨੂੰ ਵਹਿਮਾਂ-ਭਰਮਾਂ ਤੋ ਦੂਰ ਰਹਿਣ ਲਈ ਪ੍ਰੇਰਿਆ ਅਤੇ ਲੋਕਾ ਨੂੰ ਵਿਗਿਆਨਕ ਵਿਚਾਰਧਾਰਾ ਨਾਲ ਜੁੜਨ ਲਈ ਅਪੀਲ ਕੀਤੀ।

**ਗਿਆਨ ਚੰਦ, ਰੋਪੜ**

**ਜ਼ੋਨ ਬਠਿੰਡਾ: ਵਿਸਾਖੀ ਤੇ ਤਰਕਸ਼ੀਲ ਮੇਲਾ:** ਸੁਸਾਇਟੀ ਦੀਆਂ ਬਠਿੰਡਾ ਜ਼ੋਨ ਦੀਆਂ ਇਕਾਈਆਂ ਤਲਵੰਡੀ ਸਾਬੋ, ਬਠਿੰਡਾ, ਭਾਗੀਵਾਂਦਰ ਅਤੇ ਮੌੜ ਵੱਲੋਂ ਵਿਸਾਖੀ ਮੌਕੇ ਤਲਵੰਡੀ ਸਾਬੋ ਵਿਖੇ ਤਰਕਸ਼ੀਲ ਮੇਲਾ ਕਰਵਾਇਆ। 13 ਅਪ੍ਰੈਲ ਦੀ ਰਾਤ ਨੂੰ ਨਾਟਕਾਂ ਦਾ ਮੰਚਨ ਮੁੱਲਾਂਪੁਰ ਤੋਂ ਆਈ ਟੀਮ ਵੱਲੋਂ ਕੀਤਾ ਗਿਆ। ਜਿਸ ਵੱਲੋਂ ਤਿੰਨ ਨਾਟਕ 'ਮੈਂ ਫਿਰ ਆਵਾਂਗਾ', 'ਪ੍ਰੇਤ', 'ਭੰਡ ਮਟਕਾ ਚੌਂਕ ਵਿੱਚ' ਪੇਸ਼ ਕੀਤੇ ਗਏ। ਪ੍ਰੋਗਰਾਮ ਦੀ ਸ਼ੁਰੂਆਤ ਮਾਸਟਰ ਰੇਵਤੀ ਪ੍ਰਸ਼ਾਦ ਅਤੇ ਸਾਥੀਆਂ ਵੱਲੋਂ ਕਵਿਸ਼ਰੀਆਂ ਗਾ ਕੇ ਕੀਤੀ ਗਈ। ਤਰਕਸ਼ੀਲ ਆਗੂਆਂ ਰਣਜੀਤ ਸਿੰਘ ਬਠਿੰਡਾ, ਅਵਤਾਰ ਸਿੰਘ ਐਡਵੋਕੇਟ, ਰਾਮ ਸਿੰਘ ਨਿਰਮਾਣ, ਡਾ: ਯਾਦਵਿੰਦਰ ਸਿੰਘ ਮੌੜ ਨੇ ਲੋਕਾਂ ਨੂੰ ਤਰਕਸ਼ੀਲ ਅਤੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਤ ਕੀਤਾ। ਲੋਕਾਂ ਨੇ ਇਸ ਪ੍ਰੋਗਰਾਮ ਦਾ ਰਾਤ ਕਰੀਬ 3 ਵਜੇ ਤੱਕ ਬੜੀ ਇਕਾਗਰਤਾ ਨਾਲ ਦੇਖਿਆ ਤੇ ਸੁਣਿਆ। ਲੋਕਾਂ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਤੋਂ ਪੁਸਤਕਾਂ ਖਰੀਦਣ 'ਚ ਭਰਵੀਂ ਰੁਚੀ ਵਿਖਾਈ।

**ਰਣਜੀਤ ਸਿੰਘ ਬਠਿੰਡਾ**

**ਇਕਾਈ ਭਦੌੜ: ਵਿਸਾਖੀ ਮੇਲੇ ਤੇ ਤਰਕਸ਼ੀਲਾਂ ਦਾ ਸੰਦੇਸ਼:** ਵਿਸਾਖੀ ਦੇ ਦਿਹਾੜੇ ਤੇ ਇਸ ਇਕਾਈ ਵੱਲੋਂ ਵੱਡਾ ਪੰਡਾਲ ਲਗਾ ਕੇ ਮੰਚ ਤੋਂ ਸਾਰਾ ਦਿਨ ਤਰਕਸ਼ੀਲਤਾ ਦਾ ਪ੍ਰਚਾਰ ਕੀਤਾ ਗਿਆ। ਤਰਕਸ਼ੀਲ ਆਗੂਆਂ ਨੇ ਪੰਡਾਲ 'ਚ ਜੁੜੇ ਲੋਕਾਂ ਦੇ ਇਕੱਠ ਨੂੰ ਬਲਵੀਰ ਸੰਧੂਕਲਾਂ ਨੇ ਜਾਦੂ ਦੀਆਂ ਆਈਟਮਾਂ ਵਿਖਾਈਆਂ। ਫਰੀਦਕੋਟ ਤੋਂ ਤਰਕਸ਼ੀਲ ਆਗੂ ਨਿਰਮਲ ਪਟਵਾਰੀ, ਸਰਪੰਚ ਹਰਭਜਨ ਸਿੰਘ ਭੋਤਨਾ ਤੇ ਰਾਜਿੰਦਰ ਭਦੌੜ ਨੇ ਵੱਖ-ਵੱਖ ਵਿਸ਼ਿਆਂ ਬਾਰੇ ਵਿਸਥਾਰ ਨਾਲ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਮੰਚ ਤੋਂ ਮਨਜੀਤ ਕੌਰ ਮੁਹਾਲੀ ਨੇ ਭਰੂਣ ਹੱਤਿਆ ਤੇ ਜੋਤਿਸ਼ ਸਬੰਧੀ ਪ੍ਰਭਾਵਸ਼ਾਲੀ ਕਵਿਤਾਵਾਂ ਪੜ੍ਹੀਆਂ। ਸੁਖਵੰਤ ਸੁੱਖੀ ਭਦੌੜ ਨੇ ਗੀਤ ਗਾ ਕੇ ਆਪਣੀ ਹਾਜ਼ਰੀ ਲਗਵਾਈ। ਇਸ ਸਰਗਰਮੀ ਦੀ ਸਫਲਤਾ ਲਈ ਮੁੱਖ ਤੌਰ ਤੇ ਗੁਰਪ੍ਰੀਤ ਸ਼ਹਿਣਾ, ਬਲਵਿੰਦਰ ਅਲਕੜਾ ਤੇ ਅਮਰਜੀਤ ਨੰਗਲ ਨੇ ਮੁੱਖ ਭੂਮਿਕਾ ਨਿਭਾਈ। ਸੁਸਾਇਟੀ ਵੱਲੋਂ 2 ਹਜ਼ਾਰ ਦੀ ਗਿਣਤੀ 'ਚ ਸੁਸਾਇਟੀ ਦੀ ਸਮਝ ਨੂੰ ਬਿਆਨਦਾ ਪੈਂਫਲਿਟ ਵੰਡਿਆ ਗਿਆ। ਜਸਵੰਤ ਜੱਸ ਦੀ ਅਗਵਾਈ 'ਚ ਫਰੀਦਕੋਟ ਇਕਾਈ ਵੱਲੋਂ ਪ੍ਰਭਾਵਸ਼ਾਲੀ ਪੁਸਤਕ ਤੇ ਪੋਸਟਰ ਪ੍ਰਦਰਸ਼ਨੀ ਲਗਾਈ ਗਈ। ਵੱਡੀ ਗਿਣਤੀ 'ਚ ਲੋਕਾਂ ਨੇ ਪੁਰਾਣਾ ਮੈਗਜ਼ੀਨ ਤੇ ਪੁਸਤਕਾਂ ਖਰੀਦੀਆਂ।

**ਬਲਵੀਰ ਸਿੰਘ ਸੰਧੂਕਲਾਂ**

**ਇਕਾਈ ਮਾਲੇਰਕੋਟਲਾ: ਅਫਵਾਹਾਂ ਦਾ ਖੰਡਨ:** ਕੁੱਝ ਦਿਨਾਂ ਤੋਂ ਇਲਾਕੇ ਵਿੱਚ ਚਰਚਿਤ ਅਤੇ ਅਖਬਾਰਾਂ [illegible] ਰਹੀਆਂ

# ਅਬੋਹਰ ਇਕਾਈ ਨੇ ਮਨਾਇਆ ਮੈਗਜ਼ੀਨ ਦਿਵਸ

ਖਬਰਾਂ ਛਪ ਰਹੀਆਂ ਖ਼ਬਰਾਂ ਤਹਿਤ ਪਿੰਡ ਰੋਹੀੜਾ ਦੇ ਖੇਤਾਂ ਵਿੱਚ ਸ਼ਿਵ-ਲਿੰਗ ਪ੍ਰਗਟ ਹੋਣ ਦੀ ਘਟਨਾ ਦੀ ਤਫਤੀਸ਼ ਵਾਸਤੇ ਇਸ ਇਕਾਈ ਨੇ ਤੁਰੰਤ ਪਹਿਲ ਕਦਮੀਂ ਕੀਤੀ।

ਸੁਸਾਇਟੀ ਦੇ ਆਗੂ ਡਾ. ਮਜੀਦ ਆਜ਼ਾਦ ਨੇ ਉੱਥੇ ਆਉਂਦੇ ਲੋਕਾਂ ਨਾਲ ਗੱਲਬਾਤ ਕਰਨ ਉਪਰੰਤ ਅਜਿਹੇ ਕਿਸੇ ਵੀ ਕਥਿਤ ਸ਼ਿਵ-ਲਿੰਗ ਦੇ ਪ੍ਰਗਟ ਹੋਣ ਦੇ ਦਾਅਵੇ ਨੂੰ ਰੱਦ ਕੀਤਾ। ਤਰਕਸ਼ੀਲਾਂ ਦੀ ਟੀਮ ਵਿੱਚ ਸ਼ਾਮਲ ਪ੍ਰਿੰਸੀਪਲ ਜਗਮੀਤ ਸਿੰਘ ਪੰਧੇਰ, ਮਜੀਦ ਦਲੇਲਗੜ੍ਹ, ਦਰਬਾਰਾ ਸਿੰਘ ਉਕਸੀ, ਲੈਕਚਰਾਰ ਸਰਬਜੀਤ ਧਨੇਰ ਤੇ ਨਦੀਮ ਦਲੇਲਗੜ੍ਹ ਨੇ ਆਖਿਆ ਕਿ ਇਹ ਪੱਥਰ ਤੂਤ ਦੀਆਂ ਜੜ੍ਹਾਂ ਦੀ ਹਰਕਤ ਨਾਲ ਉਪਰ ਆਇਆ ਜਾਪਦਾ ਹੈ, ਇਹ ਆਮ ਪੱਥਰ ਹੈ, ਕਿਸੇ ਤਰਾਂ ਦਾ ਕੋਈ ਸ਼ਿਵ-ਲਿੰਗ ਨਹੀਂ ਹੈ।

ਤਰਕਸ਼ੀਲ ਟੀਮ ਨੇ ਅਜਿਹੀਆਂ ਅਫਵਾਹਾਂ ਦਾ ਖੰਡਣ ਕਰਦਿਆਂ ਜਨਤਾ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ।

**ਡਾ.ਮਜੀਦ ਆਜ਼ਾਦ**

**ਇਕਾਈ ਅਬੋਹਰ: ਤਰਕਸ਼ੀਲ ਪ੍ਰੋਗਰਾਮ:** ਪਿੰਡ ਬੀਝ ਬਾਇਲਾ (ਰਾਜਸਥਾਨ) ਵਿਖੇ ਮਾਨਵ ਅਕੈਡਮੀ ਸਕੂਲ ਵਿੱਚ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਗਨਪਤ ਰਾਮ ਨੇ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿਤੀ, ਸੁਖਦੇਵ ਮਲੂਕਪੁਰੀ ਨੇ ਹੱਥ ਦੀ ਸਫ਼ਾਈ ਦੇ ਟ੍ਰਿਕ ਦਿਖਾਏ ।ਸਕੂਲ ਵਲੋਂ ਵੰਡੇ ਗਏ ਸੱਦਾ ਪੱਤਰਾਂ ਦੇ ਪਿਛਲੇ ਪਾਸੇ ਤਰਕਸ਼ੀਲ ਸੁਸਾਇਟੀ ਦੇ ਕੰਮਾ ਬਾਰੇ ਬਹੁਤ ਹੀ ਵਧੀਆ ਸਬਦਾਵਲੀ ਵਿੱਚ ਪ੍ਰਚਾਰ ਕੀਤਾ ਹੋਇਆ ਜੋਕਿ ਹਰ ਤਰਕਸ਼ੀਲ ਮੈਂਬਰ ਦੇ ਸਿੱਖਣ ਅਤੇ ਅਪਣਾਉਣ ਵਾਲੀ ਗੱਲ ਹੈ ।

**ਮੈਗਜ਼ੀਨ ਦਿਵਸ:** ਪਿੰਡ ਚੂਹੜੀਵਾਲਾ ਧੰਨਾ ਵਿਖੇ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਸ਼ਹੀਦੀ ਦਿਵਸ ਦੇ ਸਬੰਧ ਵਿੱਚ ਤਰਕਸ਼ੀਲ ਪ੍ਰੋਗਰਾਮ ਅਤੇ ਮੈਗਜੀਨ ਦਿਵਸ ਮਨਾਇਆ ਗਿਆ। ਜਗਦੀਸ਼ ਕਿਕਰ ਖੇੜਾ ਅਤੇ ਜਸਵਿੰਦਰ ਕਿੱਕਰ ਖੇੜਾ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ।

ਸੂਰਜ ਨਗਰੀ ਅਬੋਹਰ ਵਿਖੇ ਹੈਰੀਟੇਜ ਕਲਬ ਵਲੋ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿੱਚ ਮਾਸਟਰ ਕੁਲਜੀਤ ਡੰਗਰਖੇੜਾ ਨੇ ਸਮਾਜ ਵਿੱਚ ਪਾਏ ਜਾਂਦੇ ਅੰਧ ਵਿਸ਼ਵਾਸਾਂ ਦੇ ਕਾਰਨਾਂ ਅਤੇ ਨੁਕਸਾਨ ਬਾਰੇ ਜਾਣਕਾਰੀ ਦਿਤੀ । ਸੁੱਖਦੇਵ ਮਲੂਕਪੁਰੀ .ਨੇ ਜਾਦੂ ਦੇ ਟ੍ਰਿਕਾਂ ਦੇ ਪਿਛੇ ਕੰਮ ਕਰਦੇ ਵਿਗਿਆਨਿਕ ਕਰਨਾਂ ਦੀ ਵਿਆਖਿਆ ਕੀਤੀ।

**ਕੁਲਜੀਤ ਡੰਗਰਖੇੜਾ**

**ਇਕਾਈ ਸੁਨਾਮ: ਸ਼ਿਵਮ ਕਾਲਿਜ ਖੋਖਰ ਕਲਾਂ (ਲਹਿਰਾ) ਵਿਖੇ ਸੈਮੀਨਾਰ:** ਨੌਜਵਾਨ ਤਬਕੇ ਦੇ ਵਿਦਿਆਰਥੀਆਂ ਤੱਕ ਅਗਾਂਹਵਧੂ ਵਿਗਿਆਨਕ ਵਿਚਾਰਾਂ ਦੀ ਰੌਸ਼ਨੀ ਫੈਲਾਉਣ ਦੇ ਉਦੇਸ਼ ਨਾਲ ਹਰ ਸਾਲ ਦੀ ਤਰਾਂ ਸ਼ਿਵਮ ਕਾਲਿਜ ਆਫ ਐਜੂਕੇਸ਼ਨ ਖੋਖਰ ਕਲਾਂ ਵਿਖੇ ਮਿਤੀ 15-04-2011 ਨੂੰ ਪ੍ਰੋ. ਅਨਵੀਸ਼ ਕੁਮਾਰ ਦੀ ਮੁੱਢਲੀ ਭੂਮਿਕਾ ਦੇ ਅਧਾਰ 'ਤੇ ਲੈਕ. ਕਮਲਜੀਤ ਕੌਰ, ਲੈਕ. ਸਰਬਜੀਤ ਸਿੰਘ, ਲੈਕ. ਲਵਲੀਨ ਕੌਰ, ਲੈਕ. ਦਲਵਿੰਦਰ ਸਿੰਘ, ਲੈਕ. ਅੰਜਲੀ ਕੁਮਾਰੀ, ਸੁਪਰਇਨਟੈਂਡੈਂਟ ਸ਼੍ਰੀ ਏ.ਐਸ. ਰਾਏ ਆਦਿ ਦੇ ਸਹਿਯੋਗ ਨਾਲ ਵਿਸ਼ੇਸ਼ ਸੈਮੀਨਾਰ ਕੀਤਾ ਗਿਆ ਜਿਸ ਵਿਚ ਸਾਰੇ ਸਟਾਫ ਮੈਂਬਰਾਂ ਅਤੇ ਵਿਦਿਆਰਥੀਆਂ ਨਾਲ ਤਰਕਸ਼ੀਲ ਵਿਚਾਰ ਸਾਂਝੇ ਕੀਤੇ ਗਏ। ਮੁੱਖ ਬੁਲਾਰੇ ਐਡਵੋਕੇਟ ਹਰਿੰਦਰ ਲਾਲੀ ਨੇ ਅੰਧਵਿਸ਼ਵਾਸ਼ਾਂ ਅਤੇ ਵਹਿਮਾਂ-ਭਰਮਾਂ ਤੋਂ ਬਚਣ ਲਈ ਪ੍ਰੇਰਿਆ ਅਤੇ ਤਰਕਸ਼ੀਲਾਂ ਦੀਆਂ 23 ਸ਼ਰਤਾਂ ਬਾਰੇ ਜਾਣਕਾਰੀ ਦਿੱਤੀ ਅਤੇ ਅਖੀਰ ਵਿਚ ਸਵਾਲਾਂ-ਜਵਾਬ 'ਚ ਵਿਦਿਆਰਥੀਆਂ ਨੇ ਵੀ ਭਾਗ ਲਿਆ। ਕਾਲਿਜ ਵਿਦਿਆਰਥੀ ਰਣਦੀਪ ਵਿੱਕੀ ਸੰਗਤਪੁਰਾ ਵੱਲੋਂ ਤਰਕਸ਼ੀਲ ਲਹਿਰ ਬਾਰੇ ਵਿਚਾਰ ਪੇਸ਼ ਕੀਤੇ ਗਏ। ਜਦੋਂ ਕਿ ਪਿੰਸੀਪਲ ਸ਼੍ਰੀ ਤਪਨ ਸਾਹੂ ਨੇ ਸਭਨਾਂ ਦਾ ਧੰਨਵਾਦ ਵੀ ਕੀਤਾ।

**ਮਾਸਟਰ ਸੰਜੀਵ ਕੁਮਾਰ**

**ਕਾਲਜ 'ਚ ਪ੍ਰੋਗਰਾਮ:** 28 ਮਾਰਚ 2011 ਨੂੰ ਮਾਡਰਨ ਕਾਲਿਜ ਆਫ ਐਜੂਕੇਸ਼ਨ, ਬੀਰ ਕਲਾਂ, ਤਹਿਸੀਲ ਸੁਨਾਮ ਵਿਖੇ ਸ਼੍ਰੀ ਜਗਜੀਤ ਸਿੰਘ ਡਾਇਰੈਕਟਰ, ਸ਼੍ਰੀ ਰਵਿੰਦਰ ਬਾਂਸਲ ਚੇਅਰਮੈਨ, ਭਗਵੰਤ ਸਿੰਘ, ਲੈਕ. ਕਿਰਨ ਵਰਮਾ, ਲੈਕ. ਅੰਜੂ ਬਾਲਾ, ਲੈਕ. ਲਖਵੀਰ ਕੌਰ ਦੇ ਸਹਿਯੋਗ ਨਾਲ 'ਵਿਗਿਆਨਕ ਸੋਚ ਅਤੇ ਸਿੱਖਿਆ ਦਾ ਮਹੱਤਵ' ਵਿਸ਼ੇ ਤੇ ਇੱਕ ਰੋਜ਼ਾ ਖੇਤਰੀ ਸੈਮੀਨਾਰ ਆਯੋਜਤ ਕੀਤਾ ਗਿਆ ਜਿਸ ਵਿੱਚ ਮੁੱਖ ਬੁਲਾਰੇ ਐਡਵੋਕੇਟ ਹਰਿੰਦਰ ਲਾਲੀ ਵੱਲੋਂ 'ਵਿਗਿਆਨਕ ਸੋਚ ਦਾ ਵਿਸਤਾਰ' ਵਿਸ਼ੇ ਤੇ ਰੋਸ਼ਨੀ ਪਾਈ ਗਈ ਜਦੋਂ ਕਿ ਬਾਕੀ ਦੇ ਉਪ-ਵਿਸ਼ਿਆਂ 'ਭੂਗੋਲਿਕ ਸਿੱਖਿਆ ਅਤੇ ਗਹ੍ਰਿਾਂ ਨਾਲ ਜੁੜੇ ਭਰਮ' ਵਿਸ਼ੇ ਤੇ ਲੈਕਚਰਾਰ ਜਸਪ੍ਰੀਤ ਕੌਰ, 'ਰਸਾਇਣਕ ਸਿੱਖਿਆ ਅਤੇ ਤਾਂਤਰਿਕਵਾਦ' ਵਿਸ਼ੇ 'ਤੇ ਲੈਕ. ਮਨਪ੍ਰੀਤ ਕੌਰ, 'ਸ਼ਰਧਾ ਅਤੇ ਅੰਧਵਿਸ਼ਵਾਸ਼ਾਂ ਵਿੱਚ ਨਿਖੇੜਾ' ਵਿਸ਼ੇ 'ਤੇ ਲੈਕ. ਰੇਨੂੰ ਸ਼ਰਮਾ ਅਤੇ ' ਸਮਾਜਿਕ ਸੰਸਕਾਰਾਂ ਵਿੱਚੋਂ ਵਹਿਮਾ-ਭਰਮਾ ਦਾ ਖਾਤਮਾ' ਵਿਸ਼ੇ 'ਤੇ ਆਪੋ-ਆਪਣੇ ਪਰਚੇ ਪੜ੍ਹਦਿਆਂ ਬੜੇ ਵਧੀਆ ਤਰੀਕੇ ਨਾਲ ਵਿਦਿਆਰਥੀਆਂ ਵਿੱਚ ਗਿਆਨ ਦਾ ਚਾਨਣ ਬਿਖੇਰਿਆ। ਇਸ



# ਹਰਿੰਦਰ ਲਾਲੀ ਵਿਦਿਆਰਥੀਆਂ ਦੇ ਰੂ-ਬ-ਰੂ

ਮੌਕੇ ਤੇ ਤਰਕਸ਼ੀਲਾਂ ਦੀਆਂ 23 ਸ਼ਰਤਾਂ ਅਤੇ ਕਾਲੇ ਕਾਨੂੰਨਾਂ ਖਿਲਾਫ ਜਾਗਰੂਕ ਕਰਨ ਵਾਲੇ ਲੀਫ ਲੈਟ ਵੀ ਵੰਡੇ ਗਏ ਅਤੇ ਇਸ ਉਪਰੰਤ ਸਵਾਲਾਂ-ਜਵਾਬਾਂ ਦਾ ਦੌਰ ਵੀ ਚੱਲਿਆ ਜਿਸ ਵਿਚ ਬਹੁਤ ਸਾਰੇ ਵਿਦਿਆਰਥੀਆਂ 'ਤੇ ਹੋਰ ਸਟਾਫ ਮੈਂਬਰਾਂ ਨੇ ਵੀ ਪੂਰੀ ਰੌਚਿਕਤਾ ਨਾਲ ਭਾਗ ਲਿਆ। ਅਖੀਰ ਵਿਚ ਪ੍ਰਿੰਸੀਪਲ ਡਾ. ਵੀ.ਕੇ. ਰਾਏ ਵੱਲੋਂ ਸੈਮੀਨਾਰ ਦਾ ਸਾਰਅੰਸ਼ ਪੇਸ਼ ਕੀਤਾ ਗਿਆ।

**ਮਾਸਟਰ ਗੁਰਮੇਲ ਬਖਸ਼ੀਵਾਲਾ**

**ਰੂ-ਬ-ਰੂ ਪ੍ਰੋਗਰਾਮ:** 13 ਅਪ੍ਰੈਲ 2011 ਨੂੰ ਵਿੱਦਿਆ ਰਤਨ ਪੋਲੀਟੈਕਨਿਕ ਕਾਲਿਜ ਖੋਖਰ ਕਲਾਂ, ਤਹਿਸੀਲ ਲਹਿਰਾ ਵਿਖੇ ਪੁਰਾਣੇ ਸਹਿਯੋਗੀ ਲੈਕਚਰਾਰ ਸ਼੍ਰੀ ਅਵਨੀਸ਼ ਕੁਮਾਰ ਸੁਨਾਮ ਇਸ ਸੰਸਥਾ ਦੇ ਚੇਅਰਮੈਨ ਸ਼੍ਰੀ ਚੈਰੀ ਗੋਇਲ ਅਤੇ ਮੈਨੇਜਮੈਂਟ ਮੈਂਬਰ ਸ਼੍ਰੀ ਹੇਮਾਸ਼ੂ ਸ਼ਰਮਾ ਦੇ ਪ੍ਰਮੁੱਖ ਸਹਿਯੋਗ ਨਾਲ ਵਿਦਿਆਰਥੀਆਂ ਦੇ ਰੂ-ਬ-ਰੂ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਐਡਵੋਕੇਟ ਹਰਿੰਦਰ ਲਾਲੀ ਵੱਲੋਂ ਵਿਗਿਆਨਕ ਸੋਚ ਵਾਲੇ ਵਿਚਾਰਾਂ ਦੀ ਰੌਸ਼ਨੀ ਰਾਹੀਂ ਵਿਦਿਆਰਥੀਆਂ ਨੂੰ ਇਸ ਲੋਕ ਪੱਖੀ ਸੋਚ ਨੂੰ ਅਪਨਾਉਣ ਦਾ ਸੱਦਾ ਦਿੰਦਿਆਂ ਸੁਸਾਇਟੀ ਦੀਆਂ ਸ਼ਰਤਾਂ ਤੇ ਸਰਕਾਰ ਵੱਲੋਂ ਪਾਸ ਕੀਤੇ ਗਏ ਕਾਲੇ ਕਾਨੂੰਨਾਂ ਦਾ ਜ਼ਿਕਰ ਕੀਤਾ। ਸੁਆਲ ਜਵਾਬ ਦੇ ਦੌਰ 'ਚ ਵਿਦਿਆਰਥੀਆਂ ਤੇ ਸਟਾਫ ਨੇ ਦਿਲਚਸਪੀ ਨਾਲ ਭਾਗ ਲਿਆ। ਮੰਚ ਸੰਚਾਲਨ ਲੈਕਚਰਾਰ ਸਪਨਾ ਯਾਦਵ ਵੱਲੋਂ ਬਾਖੂਬੀ ਨਿਭਾਇਆ ਗਿਆ ਜਦੋਂ ਕਿ ਪਦਮ ਕੁਮਾਰ ਸੁਨਾਮ, ਲੈਕ. ਗਗਨਦੀਪ ਸਿੰਘ, ਲੈਕ. ਰਾਕੇਸ਼ ਕੁਮਾਰ ਅਤੇ ਲੈਕ, ਨੇਹਾ ਬਾਂਸਲ ਵੱਲੋਂ ਭਰਵਾਂ ਸਹਿਯੋਗ ਦਿੱਤਾ ਗਿਆ। ਪ੍ਰਿੰਸੀਪਲ ਸ਼੍ਰੀ ਪ੍ਰਵੀਨ ਕੁਮਾਰ ਜੈਨ ਵੱਲੋਂ ਤਰਕਸ਼ੀਲ ਟੀਮ ਦਾ ਧੰਨਵਾਦ ਅਤੇ ਸਨਮਾਨ ਕੀਤਾ ਗਿਆ।

**ਪਦਮ ਸੁਨਾਮ**

**ਇਕਾਈ ਬਠਿੰਡਾ: ਤਰਕਸ਼ੀਲ ਪ੍ਰੋਗਰਾਮ:** ਪਿੰਡ ਜੱਸੀ ਬਾਗਵਾਲੀ ਦੇ ਇਤਿਹਾਸਕ ਮੇਲੇ 'ਤੇ ਇਕਾਈ ਬਠਿੰਡਾ ਵੱਲੋਂ ਹਰ ਸਾਲ ਦੀ ਤਰ੍ਹਾਂ ਤਰਕਸ਼ੀਲ ਸਟੇਜ ਅਤੇ ਕਿਤਾਬਾਂ ਦੀਆਂ ਸਟਾਲਾਂ ਤੇ ਤਰਕਸ਼ੀਲ ਪ੍ਰਦਰਸ਼ਨੀ ਲਗਾਈ। ਵੱਡੀ ਗਿਣਤੀ ਵਿੱਚ ਲੋਕ ਮੇਲਾ ਦੇਖਣ ਲਈ ਆਏ। ਇਸ ਮੌਕੇ ਲੋਕਾਂ ਨੂੰ ਜਾਦੂ ਦੇ ਟ੍ਰਿੱਕ ਦਿਖਾ ਕੇ ਇਸ ਬਾਰੇ ਜਾਣਕਾਰੀ ਦੇ ਕੇ ਲੋਕਾਂ ਨੂੰ ਗੈਬੀ ਸ਼ਕਤੀ ਤੇ ਚਮਤਕਾਰ ਦੇ ਭਰਮ ਤੋਂ ਦੂਰ ਕੀਤਾ। ਤਰਕਸ਼ੀਲ ਤਕਰੀਰਾਂ ਰਾਮ ਸਿੰਘ, ਨਿਰਮਾਣ ਬਖਸ਼ੀਸ਼ ਸਿੰਘ ਤੇ ਮਾਸਟਰ ਗਿਆਨ ਸਿੰਘ ਨੇ ਕੀਤੀਆਂ। ਇਸ ਮੇਲੇ ਦੌਰਾਨ ਬਿਕਰਮਜੀਤ, ਵਿਜੈ ਕੁਮਾਰ, ਬਲਵੀਰ ਸਿੰਘ ਅਤੇ ਰਣਬੀਰ ਸਿੰਘ ਜੱਸੀ ਤੇ ਉਹਨਾ ਦੇ ਸਾਥੀਆਂ ਦਾ ਅਹਿਮ ਯੋਗਦਾਨ ਰਿਹਾ।

➢ ਇਸਤਰੀ ਭਲਾਈ ਅਤੇ ਬਾਲ ਵਿਕਾਸ (ਆਂਗਣਵਾੜੀ ਵਰਕਰ ਟਰੇਨਿੰਗ ਸੈਂਟਰ) ਬਠਿੰਡਾ ਵਿਖੇ ਹਰ ਸਾਲ ਦੀ ਤਰ੍ਹਾਂ ਤਰਕਸ਼ੀਲ ਪ੍ਰੋਗਰਾਮ ਦੌਰਾਨ ਜਾਦੂ ਦੇ ਟ੍ਰਿੱਕ ਅਤੇ ਲੈਕਚਰ ਦਿੱਤੇ ਗਏ।

➢ ਦਸ਼ਮੇਸ਼ ਸੀਨੀਅਰ ਸੈਕੰਡਰੀ ਸਕੂਲ ਬਠਿੰਡਾ ਵਿਖੇ ਲੱਗੇ ਕੌਮੀ ਸੇਵਾ ਕੈਂਪ ਵਿੱਚ ਅਤੇ ਪਿੰਡ ਮੁਲਤਾਨੀਆ ਦੇ ਸਰਕਾਰੀ ਸਕੂਲ ਵਿਖੇ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਦੇ ਲੜ ਲਾਉਣ ਅਤੇ ਅੰਧ ਵਿਸ਼ਵਾਸ਼ ਤਿਆਗ ਕੇ ਤਰਕ ਨਾਲ ਸੋਚਣ ਦਾ ਸੰਦੇਸ਼ ਆਪਣੇ ਭਾਵਪੂਰਤ ਲੈਕਚਰ ਰਾਹੀਂ ਰਣਜੀਤ ਸਿੰਘ ਜੋਨਲ ਮੁਖੀ ਬਠਿੰਡਾ ਨੇ ਦਿੱਤਾ ਅਤੇ ਜਾਦੂ ਦੇ ਟ੍ਰਿੱਕ ਕੁਲਵੰਤ ਸਿੰਘ ਨੇ ਵਿਖਾਏ।

➢ ਪਿੰਡ ਕੋਟ ਗੁਰੂ ਨੇੜੇ (ਸੰਗਤ ਮੰਡੀ) ਵਿਖੇ ਪਿੰਡ ਦੇ ਉਤਸ਼ਾਹੀ ਅਤੇ ਤਰਕਸ਼ੀਲ ਸੋਚ ਵਾਲੇ ਨੌਜਵਾਨਾਂ ਜਗਤਾਰ ਸਿੰਘ, ਹਰਦੀਪ, ਜਸਪਾਲ, ਗੋਰਾ ਸਿੰਘ, ਸ਼ਮਸ਼ੇਰ ਅਤੇ ਬਿੱਕਰ ਸਿੰਘ ਦੇ ਯਤਨਾ ਸਦਕਾਂ ਪਿੰਡ ਵਿੱਚ ਦੂਸਰਾ ਤਰਕਸ਼ੀਲ ਮੇਲਾ ਮੀਂਹ ਪੈਣ ਦੇ ਬਾਵਜੂਦ ਵੀ ਨੇਪਰੇ ਚਾੜ੍ਹਿਆ ਗਿਆ। ਸ਼ਹੀਦ ਭਗਤ ਸਿੰਘ ਤੇ ਸਾਥੀਆਂ ਦੀ ਯਾਦ ਨੂੰ ਸਮਰਪਿਤ ਇਸ ਮੇਲੇ ਵਿੱਚ ਲੋਕ ਸੰਗੀਤ ਮੰਡਲੀ ਜੀਦਾ ਨੇ ਗੀਤ, ਸੰਗਤੀ, ਕੀਰਤੀ ਕ੍ਰਿਪਾਲ ਦੀ ਟੀਮ ਨੇ ਨਾਟਿਯਮ ਰਜਿ: ਜੈਤੋ ਵੱਲੋਂ ਨਾਟਕ "ਮੈਂ ਭਗਤ ਸਿੰਘ" ਅਤੇ "ਕਾਹਦਾ ਮਾਣ ਪੁੱਤਰਾਂ ਦਾ" ਪੇਸ਼ ਕੀਤੇ ਗਏ। ਤਰਕਸ਼ੀਲ ਸਾਹਿਤ ਦੀ ਸਟਾਲ ਲਾਈ ਗਈ। ਇਸ ਮੌਕੇ ਮੰਚ ਸੰਚਾਲਕ ਦੀ ਭੂਮਿਕਾ ਰਾਮ ਸਿੰਘ ਨਿਰਮਾਣ ਚੁੱਘੇ ਕਲਾਂ ਨੇ ਨਿਭਾਈ।

**ਸਰਦਾਰਗੜ੍ਹ 'ਚ ਨਾਟਕ ਮੇਲਾ:** ਸ਼ਹੀਦ ਭਗਤ ਸਿੰਘ ਵਿਕਾਸ ਮੰਚ ਸਰਦਾਰਗੜ੍ਹ ਦੇ ਸਹਿਯੋਗ ਨਾਲ ਪਿੰਡ ਸਰਦਾਰਗੜ੍ਹ ਵਿਖੇ ਪੰਜਵਾ ਖੂਨਦਾਨ ਕੈਂਪ ਅਤੇ ਸੱਤਵਾਂ ਤਰਕਸ਼ੀਲ ਮੇਲਾ ਲਾਇਆ ਗਿਆ। ਮਾਸਟਰ ਜੋਗਿੰਦਰ ਸਿੰਘ, ਬਲਜਿੰਦਰ ਸਿੰਘ, ਜਸਵਿੰਦਰ ਸਿੰਘ, ਰੁਲਦੂ ਰਾਮ, ਸਾਧੂ ਰਾਮ ਅਤੇ ਲਾਡੀ ਪ੍ਰਧਾਨ ਆਦਿ ਨੇ ਇਸ ਮੇਲੇ 'ਚ ਅਹਿਮ ਸਹਿਯੋਗ ਦਿੱਤਾ। ਪ੍ਰੀਤ ਗਰੁੱਪ ਢੱਡੇ ਦੇ ਜਗਸੀਰ ਸਿੰਘ ਦੇ ਕਵੀਸ਼ਰੀ ਜੱਥੇ ਨੇ ਸ਼ਹੀਦਾਂ ਦੀਆਂ ਇਨਕਲਾਬੀ ਵਾਰਾਂ, ਤਰਕਸ਼ੀਲ ਵਿਅੰਗ ਅਤੇ ਹਾਸਰਸ ਅੰਦਾਜ਼ 'ਚ ਪੇਸ਼ ਕੀਤੀਆਂ। ਮੰਚ ਸੰਚਾਲਨ ਦੀ ਭੂਮਿਕਾ ਰਾਮ ਸਿੰਘ ਨਿਰਮਾਣ ਨੇ ਨਿਭਾਈ ਅਤੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਪ੍ਰਿਤਪਾਲ ਸਿੰਘ ਤੇ ਵਿਜੈ ਕੁਮਾਰ ਨੇ ਲਾਈ।

## ਚੋਟੀਆਂ 'ਚ ਲਾਭ ਸਿੰਘ ਯਾਦਗਾਰੀ ਮੇਲਾ

**ਲਾਭ ਸਿੰਘ ਚੋਟੀਆਂ ਯਾਦਗਾਰੀ ਮੇਲਾ:** ਤਰਕਸ਼ੀਲ ਲਹਿਰ ਦੇ ਵਿੱਛੜ ਚੁੱਗੇ ਆਗੂ ਲਾਭ ਸਿੰਘ ਸਾਥੀ ਦੀ ਯਾਦ ਵਿੱਚ ਬਣੇ ਨੌਜਵਾਨ ਕਲੱਬ ਦੇ ਸਹਿਯੋਗ ਨਾਲ ਅੱਠਵਾਂ ਸਾਥੀ ਲਾਭ ਸਿੰਘ ਯਾਦਗਾਰੀ ਤਰਕਸ਼ੀਲ ਮੇਲਾ ਪਿੰਡ ਚੋਟੀਆਂ (ਮੁਕਤਸਰ) ਵਿਖੇ ਲਗਾਇਆ ਗਿਆ। ਜਿਸ ਰਾਹੀਂ 23 ਮਾਰਚ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ ਗਈ। ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਸ਼ਹੀਦੀ ਵਾਰਾਂ, ਇਨਕਲਾਬੀ ਅਤੇ ਤਰਕਸ਼ੀਲ ਗੀਤ ਪੇਸ਼ ਕੀਤੇ ਗਏ। ਪੀਪਲਜ਼ ਥੀਏਟਰ ਲਹਿਰਾਗਾਗਾ ਦੀ ਨਾਟਕ ਟੀਮ ਨੇ ਸੈਮੂਅਲ ਜੌਹਨ ਦੀ ਅਗਵਾਈ ਵਿੱਚ ਨਾਟਕ 'ਕਿਰਤੀ' ਅਤੇ 'ਬਾਲ ਭਗਵਾਨ' ਖੇਡੇ। ਜਾਦੂ ਦੇ ਸ਼ੋਅ ਦਿਖਾਏ ਗਏ ਅਤੇ ਤਰਕਸ਼ੀਲ ਸਾਹਿਤ ਦੀ ਸਟਾਲ ਬਿਕਰਮਜੀਤ, ਕੁਲਵੰਤ ਸਿੰਘ ਅਤੇ ਸੁਖਵਿੰਦਰ ਨੇ ਲਾਗਈ। ਇਸ ਮੇਲੇ ਨੂੰ ਸਫ਼ਲ ਬਣਾਉਣ ਲਈ ਮੁੱਖ ਸਹਿਯੋਗ ਜਸਵਿੰਦਰ ਸਿੰਘ ਸੋਢੀ, ਰਾਜਾ ਸਿੰਘ, ਸ਼ਿਵਰਾਜ ਸਿੰਘ, ਡਾ: ਅੰਗਰੇਜ ਸਿੰਘ, ਗੁਰਬਾਜ ਅਤੇ ਇਕੱਤਰ ਸਿੰਘ ਨੇ ਦਿੱਤਾ। ਮੰਚ ਸੰਚਾਲਕ ਦੀ ਭੂਮਿਕਾ ਰਾਮ ਸਿੰਘ ਨਿਰਮਾਣ ਨੇ ਨਿਭਾਈ।

**ਰਾਮ ਸਿੰਘ ਨਿਰਮਾਣ**

**ਇਕਾਈ ਅਬੋਹਰ: ਖੂਹੀਆਂ 'ਚ ਤਰਕਸ਼ੀਲ ਪ੍ਰੋਗਰਾਮ :**
ਇਸ ਇਕਾਈ ਵੱਲੋਂ ਸਰਕਾਰੀ ਸੀਨੀ: ਸੈਕੰ: ਸਕੂਲ 'ਖੂਈਆ ਸਰਵਰ' ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ।

ਸੁਖਦੇਵ ਮਲੂਕਪੁਰੀ ਵੱਲੋਂ ਹੱਥ ਦੀ ਸਫ਼ਾਈ ਦੇ ਹੈਰਾਨੀਜਨਕ ਟ੍ਰਿੱਕ ਪੇਸ਼ ਕੀਤੇ। ਸੁਸਾਇਟੀ ਬਾਰੇ ਵਿਸਥਾਰਪੂਰਵਕ ਜਾਣਕਾਰੀ ਮਾਸਟਰ ਕੁਲਜੀਤ ਵੱਲੋਂ ਦਿੱਤੀ ਗਈ। ਇਸ ਮੌਕੇ ਸਕੂਲ ਦੇ ਪ੍ਰਿੰਸੀਪਲ ਸਾਹਿਬ ਨੇ ਤਰਕਸ਼ੀਲਾਂ ਦੇ ਉੱਦਮ ਦੀ ਸਰਾਹਨਾ ਕਰਦਿਆਂ ਅੰਧਵਿਸ਼ਵਾਸਾਂ ਨੂੰ ਤਿਆਗ ਕੇ ਵਿਗਿਆਨ ਦੇ ਯੁਗ ਵਿੱਚ ਆਉਣ ਦਾ ਸੁਨੇਹਾ ਦਿੱਤਾ। ਇਸ ਮੌਕੇ ਉਹਨਾਂ ਵਿਦਿਆਰਥੀਆਂ ਨੂੰ ਤਰਕਸ਼ੀਲ ਸੋਚ ਅਪਣਾਉਣ ਲਈ ਪ੍ਰੇਰਿਤ ਕੀਤਾ। ਜਸਵਿੰਦਰ ਸਿੰਘ ਤੇ ਜਗਦੀਸ਼ ਕਿੱਕਰ ਖੇੜਾ ਵੱਲੋ ਕਿਤਾਬਾਂ ਦੀ ਸਟਾਲ ਲਗਾਈ ਗਈ। ਬੱਚਿਆਂ ਨੇ ਸਾਹਿਤ ਖਰੀਦਣ 'ਚ ਰੁਚੀ ਦਿਖਾਈ ਤੇ ਸਕੂਲ ਵੱਲੋਂ ਲਾਇਬਰੇਰੀ ਲਈ ਸਾਹਿਤ ਖਰੀਦਿਆ ਗਿਆ।

**ਜਗਦੀਸ਼ ਕਿੱਕਰ ਖੇੜਾ,**

**ਇਕਾਈ ਸੰਘੋਲ: ਤਰਕਸ਼ੀਲ ਪ੍ਰੋਗਰਾਮ:** ਇਸ ਇਕਾਈ ਵੱਲੋਂ 23 ਮਾਰਚ ਦੇ ਸ਼ਹੀਦਾਂ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਯਾਦ ਨੂੰ ਸਮਰਪਿਤ ਸਥਾਨਕ ਬੱਸ ਸਟੈਂਡ ਵਿਖੇ ਪ੍ਰੋਗਰਾਮ ਕਰਵਾਇਆ ਗਿਆ। ਇਸ ਪ੍ਰੋਗਰਾਮ ਦੀ ਸ਼ੁਰੂਆਤ ਵਿੱਚ ਸੱਭਿਆਚਾਰਕ ਵਿਭਾਗ ਮੁਖੀ ਕਮਲ ਸੁਹਾਵੀ ਅਤੇ ਜਸਵੀਰ ਸਿੰਘ ਵੱਲੋਂ ਵਹਿਮਾਂ-ਭਰਮਾਂ ਨੂੰ ਦੂਰ ਕਰਕੇ ਹੋਏ ਜਾਦੂ ਦੇ ਟ੍ਰਿੱਕ ਵਿਖਾਏ ਗਏ। ਸਟੇਜ ਸੰਚਾਲਕ ਸੰਦੀਪ ਸਿੰਘ ਜਥੇਬੰਦਕ ਮੁਖੀ ਇਕਾਈ ਬੱਸੀ ਪਠਾਣਾਂ ਨੇ ਇਹਨਾਂ ਮੈਜਿਕ ਟਰਿੱਕਾਂ ਦੀ ਵਿਆਖਿਆ ਕਰਦਿਆਂ ਦੱਸਿਆ ਕਿ ਕਿਸ ਤਰ੍ਹਾਂ ਪਾਖੰਡੀ ਸਾਧ-ਸੰਤ ਇਹਨਾਂ ਟ੍ਰਿੱਕਾਂ ਦੀ ਦੁਰਵਰਤੋਂ ਕਰਕੇ ਭੋਲੇ-ਭਾਲੇ ਲੋਕਾਂ ਦੀ ਲੁੱਟ-ਖਸੁੱਟ ਕਰਦੇ ਹਨ। ਇਸ ਉਪਰੰਤ ਇਕਾਈ ਬੱਸੀ ਪਠਾਣਾ ਵੱਲੋਂ '.... ਤੇ ਬੁੱਤ ਜਾਗ ਪਿਆ' ਨਾਟਕ ਵੀ ਖੇਡਿਆ ਗਿਆ, ਜਿਸ ਵਿੱਚ ਵਿਖਾਇਆ ਗਿਆ ਕਿ ਅਜੋਕੀ ਸਿਆਸਤ ਵੀ ਭਗਤ ਸਿੰਘ ਦੀ ਸੋਚ ਦੇ ਹਾਣ ਦੀ ਨਹੀਂ ਹੈ। ਇਸ ਸਮੇਂ ਤਰਕਸ਼ੀਲ ਸੋਚ ਨਾਲ ਸੰਬੰਧਤ ਹੱਥ-ਪਰਚੇ ਵੰਡੇ ਗਏ ਅਤੇ ਤਰਕਸ਼ੀਲ ਸਾਹਿਤ ਵੀ ਵੰਡਿਆ ਗਿਆ। ਇਲਾਕਾ ਨਿਵਾਸੀਆਂ ਵੱਲੋਂ ਇਸ ਪ੍ਰੋਗਰਾਮ ਦੀ ਭਰਪੂਰ ਸ਼ਲਾਘਾ ਕੀਤੀ ਗਈ।

**ਨਵਤੇਜ ਧੂੰਦਾ**

**ਇਕਾਈ ਟਾਂਡਾ-ਸਰਾਂ: ਜਾਗਰੂਕਤਾ ਪ੍ਰੋਗਰਾਮ:** ਇਸ ਇਕਾਈ ਵੱਲੋਂ ਸਰਕਾਰੀ ਮਿਡਲ ਸਕੂਲ ਲੁਹਾਰਾ (ਚਾਹੜਕੇ) ਵਿਖੇ ਲਗਭਗ 200 ਵਿਦਿਆਰਥੀਆਂ ਲਈ ਜਾਗਰੂਕਤਾ ਸਮਾਗਮ ਕਰਵਾਇਆ ਗਿਆ। ਸ਼੍ਰੀ ਰਮੇਸ਼ ਡਿਪਟੀ ਅਤੇ ਸ਼੍ਰੀ ਰਾਮ ਲੁਭਾਇਆ ਬਿੱਟੂ ਦੀ ਟੀਮ ਨੇ ਜਾਦੂ ਦੇ ਟ੍ਰਿੱਕ ਪੇਸ਼ ਕਰਕੇ ਇਹਨਾਂ ਦੀ ਅਸਲੀਅਤ ਸਾਹਮਣੇ ਰੱਖਦਿਆਂ ਅਖੌਤੀ ਬਾਬਾਵਾਦ ਤੋਂ ਬਚਣ ਲਈ ਖਿੱਚ ਪਾਊ ਪ੍ਰੋਗਰਾਮ ਪੇਸ਼ ਕੀਤਾ। ਸ਼੍ਰੀ ਹਰਦੀਪ ਖੁੱਡਾ ਨੇ ਵਹਿਮਾਂ-ਭਰਮਾਂ 'ਚ ਗ੍ਰਸਤ ਲੋਕਾਂ ਦੇ ਢੌਂਗੀ ਬਾਬਿਆਂ ਵੱਲੋਂ ਕੀਤੇ ਜਾਂਦੇ ਮਾਨਸਿਕ, ਆਰਥਿਕ ਅਤੇ ਸਰੀਰਕ ਸ਼ੋਸ਼ਣ ਬਾਰੇ ਗੱਲਬਾਤ ਕਰਦਿਆਂ ਤਰਕਸ਼ੀਲ ਸੁਸਾਇਟੀ ਦੇ ਉਦੇਸ਼ਾਂ ਬਾਰੇ ਵਿਸਥਾਰ 'ਚ ਜਾਣਕਾਰੀ ਦਿੱਤੀ। ਤਰਕਸ਼ੀਲ ਮੈਂਬਰ ਸ਼੍ਰੀ ਦਿਲਬਾਗ ਬਾਹੋਪੁਰ, ਰਛਪਾਲ ਸਿੰਘ ਵਿਰਦੀ ਤੇ ਵਿਜੇ ਕੁਮਾਰ ਨੇ ਵਿਦਿਆਰਥੀਆਂ ਤੋਂ ਵਿਗਿਆਨਕ ਸਵਾਲ ਪੁੱਛ ਕੇ ਸਹੀ ਜਵਾਬ ਦੇਣ ਵਾਲੇ ਵਿਦਿਆਰਥੀਆਂ ਨੂੰ ਇਨਾਮ ਤਕਸੀਮ ਕੀਤੇ। ਧੰਨਵਾਦੀ ਸ਼ਬਦ ਸਕੂਲ ਮੁਖੀ ਸ: ਮਨਜਿੰਦਰਪਾਲ ਸਿੰਘ ਨੇ ਕਹੇ। ਸੁਸਾਇਟੀ ਵੱਲੋਂ ਤਰਕਸ਼ੀਲ ਸਾਹਿਤ ਸਕੂਲ ਦੀ ਲਾਇਬ੍ਰੇਰੀ ਲਈ ਭੇਂਟ ਕੀਤਾ। ਹਾਜ਼ਰ ਮਹਿਮਾਨਾਂ ਵਿੱਚ ਸਰਪੰਚ ਹਰਬੰਸ ਸਿੰਘ, ਤਰਲੋਕ ਸਿੰਘ ਵਿਰਦੀ, ਸੁਰਜੀਤ ਕੌਰ ਪੰਚ, ਪਰਮਿੰਦਰ ਕੌਰ, ਨੀਲਮ ਸ਼ਰਮਾ, ਸੁਖਬੀਰ ਕੌਰ, ਰਵਿੰਦਰਪਾਲ ਕੌਰ, ਗੁਰਜੀਤ ਕੌਰ, ਜਗਦੀਪ ਸਿੰਘ, ਕੁਲਦੀਪ ਸਿੰਘ ਸ਼ਾਮਿਲ ਸਨ।

**ਪਰਮਵੀਰ ਸਿੰਘ ਬਾਠ**



## ਪਟਿਆਲੇ ਦੇ ਪਿੰਡਾਂ 'ਚ ਚੇਤਨਾ ਕਾਫਲਾ

**ਇਕਾਈ ਪਟਿਆਲਾ: ਸਭਿਆਚਾਰਕ ਮੇਲਾ ਭਾਨਰਾਂ:** ਗਰਾਮ ਪੰਚਾਇਤ ਅਤੇ ਯੁਵਕ ਸੇਵਾਵਾਂ ਕਲੱਬ 'ਭਾਨਰਾ' ਵੱਲੋਂ 5 ਮਾਰਚ 2011 ਨੂੰ ਤਰਕਸ਼ੀਲ ਸੱਭਿਆਚਾਰਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਪਹਿਲੀ ਕੋਰੀਓਗ੍ਰਾਫ਼ੀ ਗੁਰਦਾਸ ਮਾਨ ਦੇ ਗੀਤ 'ਤੇ ਅਧਾਰਿਤ 'ਮੈਂ ਧਰਤੀ ਪੰਜਾਬ ਦੀ ਲੋਕੋ ਵਸਦੀ ਉੱਜੜ ਗਈ' ਵਿੱਚ ਪੰਜਾਬ ਦੇ ਪਿਛਲੇ ਸਮਿਆਂ ਵਿੱਚ ਹੰਢਾਏ ਸੰਤਾਪ ਦੀ ਕਹਾਣੀ ਬਿਆਨ ਕੀਤੀ ਗਈ। ਨਾਟਕ ਟੀਮ ਵੱਲੋਂ ਨਾਟਕ 'ਪ੍ਰੇਤ' ਤੇ 'ਅਵੇਸਲੇ ਯੁੱਧਾਂ ਦੀ ਨਾਇਕਾ' ਦੀ ਸਫਲ ਪੇਸ਼ਕਾਰੀ ਕੀਤੀ ਗਈ। ਸਾਡੇ ਸਮਾਜ 'ਚ ਔਰਤ ਦੀ ਦਰਦਨਾਕ ਸਥਿਤੀ ਨੂੰ 'ਝੱਲੀ ਕਿੱਥੇ ਜਾਵੇ' ਨਾਟਕ 'ਚ ਪੇਸ਼ ਕੀਤਾ ਗਿਆ। ਇਸ ਨਾਟਕ ਨੇ ਦਰਸ਼ਕਾਂ ਦੀਆਂ ਅੱਖਾਂ ਨਮ ਕਰ ਦਿੱਤੀਆਂ। ਇਸ ਮੌਕੇ ਪਟਿਆਲਾ ਇਕਾਈ ਵੱਲੋਂ ਰਾਮ ਕੁਮਾਰ ਨੇ ਜਾਦੂ ਦੇ ਹੈਰਾਨ ਕਰ ਦੇਣ ਵਾਲੇ ਟ੍ਰਿਕ ਪੇਸ਼ ਕਰਦਿਆਂ ਲੋਕਾਂ ਨੂੰ ਜਿਉਣਯੋਗ ਸਮਾਜ ਦੀ ਸਥਾਪਨਾ ਲਈ ਤਰਕਸ਼ੀਲ ਵਿਚਾਰਧਾਰਾ ਅਪਨਾਉਣ ਦਾ ਸੱਦਾ ਦਿੱਤਾ।

ਇਕਾਈ ਦੇ ਆਗੂ ਲਾਭ ਸਿੰਘ ਨੇ ਅੱਖਾਂ ਦੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਉਣ ਦੇ ਨਾਲ-ਨਾਲ ਮੰਚ ਤੋਂ ਦਹਿਕਦੇ ਸੰਗਲਾਂ ਨੂੰ ਨੰਗੇ ਹੱਥਾਂ ਨਾਲ ਠੰਡਾ ਕਰਕੇ ਵਿਖਾਇਆ। ਇਸ ਮੇਲੇ ਨੂੰ ਕਰਵਾਉਣ ਵਿੱਚ ਨਛੱਤਰ ਸਿੰਘ ਸਰਪੰਚ, ਦਵਿੰਦਰ ਸਿੰਘ ਪ੍ਰਧਾਨ ਯੁਵਕ ਸੇਵਾਵਾਂ ਕਲੱਬ, ਨਰੇਸ਼ ਕੁਮਾਰ ਸਿੰਪੀ ਅਤੇ ਕਲੱਬ ਤੇ ਪੰਚਾਇਤ ਮੈਂਬਰਾਂ ਨੇ ਵਿਸ਼ੇਸ਼ ਯੋਗਦਾਨ ਦਿੱਤਾ।

**ਸ਼ਹੀਦੀ ਦਿਹਾੜੇ ਤੇ ਚੇਤਨਾ ਕਾਫ਼ਲਾ:** ਇਸ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੇ ਸ਼ਹੀਦੀ ਦਿਹਾੜੇ 'ਤੇ 23 ਮਾਰਚ ਨੂੰ ਨਾਭਾ ਰੋਡ 'ਤੇ ਸਥਿੱਤ ਪਿੰਡ ਕਲਿਆਣ, ਦਦਹੇੜਾ ਤੇ ਬਾਜੀਗਰ ਬਸਤੀ ਵਿੱਚ ਕਾਫ਼ਲਾ ਕੱਢਿਆ। ਪਿੰਡਾਂ ਦੀਆਂ ਪੰਚਾਇਤਾਂ ਨੇ ਤਰਕਸ਼ੀਲਾਂ ਨੂੰ ਸਹਿਯੋਗ ਦਿੱਤਾ ਤੇ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਜਾਣਿਆ। ਇਹਨਾਂ ਤਿੰਨਾਂ ਹੀ ਪ੍ਰੋਗਰਾਮਾਂ ਵਿੱਚ 'ਅਵਾਮ ਰੰਗ ਮੰਚ ਕਲੱਬ' ਨੇ ਨੁੱਕੜ ਨਾਟਕ ਕਰਕੇ ਸਮਾਜ ਨੂੰ ਦਰਪੇਸ਼ ਮੁਸ਼ਕਲਾਂ ਸਾਹਮਣੇ ਲਿਆਂਦੀਆਂ। ਪਿੰਡਾਂ ਦੇ ਸਮਾਗਮਾਂ ਦੌਰਾਨ ਸਰਬਜੀਤ ਉਖਲਾ, ਮਿਹਰਬਾਨ, ਰਾਮ ਸਿੰਘ, ਰਾਮ ਕੁਮਾਰ, ਹਰਚੰਦ ਭਿੰਡਰ, ਸੁਰਿੰਦਰਪਾਲ, ਰਮਣੀਕ ਸਿੰਘ ਅਤੇ ਕੁਲਵੰਤ ਕੌਰ ਆਦਿ ਤਰਕਸ਼ੀਲ ਆਗੂਆਂ ਨੇ ਤਕਰੀਰਾਂ ਕੀਤੀਆਂ।

**ਯੂਨੀਵਰਸਿਟੀ 'ਚ ਪ੍ਰੋਗਰਾਮ:** ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ 'ਟ੍ਰੇਨਿੰਗ ਪ੍ਰੋਗਰਾਮ ਇਨ ਸਾਇੰਸ ਥਰੋ ਡਿਜ਼ੀਟਲ ਮੀਡੀਆ' 20 ਮਾਰਚ ਤੋਂ 1 ਅਪ੍ਰੈਲ 2011 ਤੱਕ ਆਯੋਜਿਤ ਕੀਤਾ ਗਿਆ। ਇਸ ਦੇ ਉਦਘਾਟਨੀ ਸਮਾਰੋਹ ਵਿੱਚ ਤਰਕਸ਼ੀਲ ਸੁਸਾਇਟੀ ਦੀ ਪਟਿਆਲਾ ਇਕਾਈ ਨੂੰ ਵਿਸ਼ੇਸ਼ ਸੱਦਾ ਦਿੱਤਾ ਗਿਆ। ਇਹ ਸਮਾਰੋਹ ਪੰਜਾਬੀ ਯੂਨੀਵਰਸਿਟੀ ਦੇ ਕਲਾ ਮੰਚ ਭਵਨ ਦੇ ਆਡੀਟੋਰੀਅਮ ਵਿੱਚ ਕਰਵਾਇਆ ਗਿਆ। 'ਵਰਸਿਟੀ ਦੇ ਅਧਿਆਪਕਾਂ ਅਤੇ ਬੱਚਿਆਂ ਨਾਲ ਖਚਾਖਚ ਭਰੇ ਆਡੀਟੋਰੀਅਮ ਵਿੱਚ ਸਰਬਜੀਤ ਓਖਲਾ ਨੇ ਕਿਹਾ ਕਿ ਵਿਗਿਆਨਕ ਸੋਚ ਜਿੱਥੇ ਜੀਵਨ ਦੇ ਸੱਚ ਨੂੰ ਜਾਨਣ ਲਈ ਰਾਹ ਪੱਧਰਾ ਕਰਦੀ ਹੈ, ਉੱਥੇ ਸਮਾਜ ਵਿੱਚ ਫੈਲੇ ਅੰਧ-ਵਿਸ਼ਵਾਸ਼ਾਂ ਵਿੱਚੋਂ ਨਿਕਲਣ ਲਈ ਰਾਹ ਵੀ ਦੱਸਦੀ ਹੈ। ਰਾਮ ਕੁਮਾਰ ਤਰਕਸ਼ੀਲ ਸਾਥੀ ਨੇ ਜਾਦੂ ਦੇ ਟਰਿੱਕ ਦਿਖਾ ਕੇ ਵਿਦਿਆਰਥੀਆਂ ਨੂੰ ਅਚੰਭਿਤ ਕਰਨ ਦੇ ਨਾਲ-ਨਾਲ ਉਹਨਾਂ ਦੀ ਸੋਚ ਨੂੰ ਸਮੇਂ ਦਾ ਹਾਣ ਦਾ ਬਣਾਉਣ ਦੀ ਕੋਸ਼ਿਸ਼ ਕਤੀ। ਮੈਡਮ ਕੁਲਵੰਤ ਕੌਰ ਨੇ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ ਕੇ ਤਰਕਸ਼ੀਲ ਸਾਹਿਤ ਵੇਚਿਆ। ਤਰਕਸ਼ੀਲ ਆਗੂ ਲਾਭ ਸਿੰਘ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਯੂਨੀਵਰਸਿਟੀ ਦੀ ਸੜਕ 'ਤੇ ਮੋਟਰਸਾਈਕਲ ਚਲਾਇਆ। ਤਰਕਸ਼ੀਲ ਸਾਥੀ ਜਨਕਰਾਜ ਅਤੇ ਪਵਨ ਸਪਰਾ ਨੇ ਲੋਹੇ ਦੀ ਲਾਲ ਗਰਮ ਸੰਗਲ ਨੂੰ ਫੜ ਕੇ ਦਿਖਾਇਆ। ਉਸ ਤੌ ਬਾਅਦ ਇਨ੍ਹਾਂ ਸਾਥੀਆਂ ਨੇ ਗਰਮ ਕੋਲਿਆਂ 'ਤੇ ਨੰਗੇ ਪੈਰੀਂ ਚੱਲ ਕੇ ਦਿਖਾਇਆ। ਇਸ ਪ੍ਰੋਗਰਾਮ ਦੀ ਸਫਲਤਾ ਲਈ ਰਾਮ ਸਿੰਘ ਬੰਗ ਤੇ ਰਮਣੀਕ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ। ਪ੍ਰੋਗਰਾਮ ਨੂੰ ਸਫ਼ਲ ਕਰਨ ਲਈ ਰਾਮ ਸਿੰਘ ਬੰਗ ਅਤੇ ਰਮਣੀਕ ਸਿੰਘ ਨੇ ਵਿਸ਼ੇਸ਼ ਯੋਗਦਾਨ ਦਿੱਤਾ।

**ਰਮਣੀਕ ਸਿੰਘ**

**ਸਕੂਲ ਪ੍ਰੋਗਰਾਮ:** ਪਿੰਡ ਭੜੀ (ਖੰਨਾ) ਦੇ ਸਕੂਲ 'ਚ 29 ਜਨਵਰੀ 2011 ਇਕਾਈ ਪਟਿਆਲਾ ਵੱਲੋਂ ਰਵਿੰਦਰ ਸਿੰਘ ਪ੍ਰਿੰਸੀਪਲ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਇਸ ਪ੍ਰੋਗਰਾਮ ਦੌਰਾਨ 400 ਦੇ ਕਰੀਬ ਵਿਦਿਆਰਥੀ ਅਤੇ 30 ਦੇ ਕਰੀਬ ਸਟਾਫ਼ ਮੈਂਬਰਾਂ ਨੇ ਵੀ ਹਿੱਸਾ ਲਿਆ। ਜਿਸ ਵਿੱਚ ਰਾਮ ਕੁਮਾਰ ਨੇ ਜਾਦੂ ਦੇ ਟ੍ਰਿੱਕ ਪੇਸ਼ ਕਰਕੇ ਲੋਕਾਂ ਸਾਹਮਣੇ ਤਾਂਤਰਿਕਾਂ, ਅਖੌਤੀ ਬਾਬਿਆਂ ਅਤੇ ਜੋਤਸ਼ੀਆਂ ਦੇ ਪਾਖੰਡਾਂ ਦਾ ਪਰਦਾ ਫ਼ਾਸ਼ ਕੀਤਾ। ਕੁਲਵੰਤ ਕੌਰ, ਮਿਹਰਬਾਨ ਅਤੇ ਡਾ:

## ਹੁਸੈਨੀਵਾਲਾ ਵਿਖੇ ਤਰਕਸ਼ੀਲ ਪੋਸਟਰ-ਪੁਸਤਕ ਪ੍ਰਦਰਸ਼ਨੀ

ਰਜੀਵ ਕੌਸ਼ਲ ਨੇ ਬੱਚਿਆਂ ਨੂੰ ਵਿਗਿਆਨ ਵਿਸ਼ੇ ਨਾਲ ਸੰਬੰਧਤ ਸਵਾਲ ਪੁੱਛੇ ਅਤੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਤ ਕੀਤਾ। ਇਸ ਮੌਕੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਸੁਖਵਿੰਦਰ ਸਿੰਘ ਵੱਲੋਂ ਲਗਾਈ ਗਈ।

**ਸੁਖਵਿੰਦਰ ਸਿੰਘ,**

**ਇਕਾਈ ਗੁਰੂਹਰਸਹਾਏ:** ਇਸ ਇਕਾਈ ਵੱਲੋਂ 23 ਮਾਰਚ ਨੂੰ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਸ਼ਹੀਦੀ ਦਿਨ ਤੇ ਹੁਸੈਨੀਵਾਲਾ ਵਿਖੇ ਪੁਸਤਕ, ਪੋਸਟਰ ਪ੍ਰਦਰਸ਼ਨੀ ਲਗਾਈ ਗਈ। ਇਸ ਮੌਕੇ ਤਰਕਸ਼ੀਲ ਆਗੂਆਂ ਪ੍ਰਵੀਨ ਜੰਡਵਾਲਾ ਤੇ ਰਣਜੀਤ ਮੋਠਾਂਵਾਲੀ ਨੇ ਸਮਾਧ ਤੇ ਆਏ ਲੋਕਾਂ ਨੂੰ ਆਪਣੇ ਨਾਇਕ ਦੇ ਸੁਪਨਿਆਂ ਤੇ ਆਦਰਸ਼ਾਂ ਨਾਲ ਜੁੜਨ ਲਈ ਤਰਕਸ਼ੀਲ ਵਿਚਾਰਧਾਰਾ ਨਾਲ ਜੁੜਨ ਲਈ ਪ੍ਰੇਰਿਆ। ਸ਼ਹੀਦ ਦੀ ਸੋਚ ਨਾਲ ਜੁੜੇ ਲੋਕਾਂ ਨੇ ਤਰਕਸ਼ੀਲ ਸਾਹਿਤ ਤੇ ਪੋਸਟਰ ਖਰੀਦਣ 'ਚ ਭਰਵੀਂ ਰੁਚੀ ਵਿਖਾਈ।

**ਵਿਸਾਖੀ ਮੇਲਾ:** ਵਿਸਾਖੀ ਤੇ ਇਕਾਈ ਵੱਲੋਂ ਹੁਸੈਨੀਵਾਲਾ ਵਿਖੇ ਪੋਸਟਰ ਪ੍ਰਦਰਸ਼ਨੀ ਲਗਾ ਕੇ ਤਰਕਸ਼ੀਲਤਾ ਦਾ ਸੰਦੇਸ਼ ਦਿੱਤਾ। ਲੋਕਾਂ ਨੇ ਤਰਕਸ਼ੀਲਾਂ ਦੀਆਂ ਗੱਲਾਂ ਨੂੰ ਗਹੁ ਨਾਲ ਸੁਣਿਆ ਤੇ ਸਟਾਲ ਤੋਂ ਸਾਹਿਤ ਖਰੀਦਿਆ। ਇਸ ਸਰਗਰਮੀਂ ਵਿੱਚ ਮਾਸਟਰ ਜਗਜੀਤ, ਪ੍ਰਵੀਨ ਜੰਡਵਾਲਾ, ਅਵਤਾਰਦੀਪ, ਗੁਰਪ੍ਰੀਤ ਬੇਦੀ, ਲਖਵਿੰਦਰ ਸ਼ਗੀਂਹਵਾਲਾ ਆਦਿ ਮੈਂਬਰਾਂ ਨੇ ਸਹਿਯੋਗ ਦਿੱਤਾ।

**ਰਣਜੀਤ ਮੋਠਾਂਵਾਲੀ**

**ਤਰਕਸ਼ੀਲਾਂ ਦੀ ਸ਼ਿਮਲਾ ਫੇਰੀ:** ਯੂਨਾਈਟਡ ਵੈਲਫੇਅਰ ਸੁਸਾਇਟੀ ਦੀ ਪਹਿਲ ਕਦਮੀਂ ਤੇ ਬਠਿੰਡਾ ਜਿਲ੍ਹੇ ਦੇ ਯੂਥ ਕਲੱਬਾਂ ਤੇ ਤਰਕਸ਼ੀਲ ਮੈਂਬਰਾਂ ਦਾ ਇੱਕ ਕਾਫ਼ਲਾ ਸ਼ਿਮਲਾ ਵਿਖੇ ਗਿਆ। ਤਾਰਾ ਦੇਵੀ ਵਿਖੇ ਰੈੱਡ ਕਰਾਸ ਬਠਿੰਡਾ ਦੇ ਸੇਵਾ ਮੁਕਤ ਸਕੱਤਰ ਅਜਮੇਰ ਸਿੰਘ ਨੇ ਸਾਰੇ ਮੈਂਬਰਾਂ ਨੂੰ ਫਸਟ ਏਡ ਦੀ ਟਰੇਨਿੰਗ ਦਿੱਤੀ। ਟੂਰ ਦੇ ਆਖਰੀ ਦਿਨ ਵੈਲਫੇਅਰ ਸੁਸਾਇਟੀ ਵੱਲੋਂ ਰਿਜ ਉੱਪਰ ਖੂਨਦਾਨ ਕੈਂਪ ਲਗਾਇਆ ਗਿਆ। ਇਸ ਮੌਕੇ ਸੁਸਾਇਟੀ ਮੈਂਬਰਾਂ ਗੁਰਸੇਵਕ ਸੇਕੀ, ਕਰਮਜੀਤ ਤੇ ਬਖਸ਼ੀਸ਼ ਵੱਲੋਂ ਮੈਜਿਕ ਸ਼ੋਅ ਪੇਸ਼ ਕੀਤਾ ਗਿਆ। ਤਰਕਸ਼ੀਲਤਾ ਬਾਰੇ ਵਿਚਾਰ ਮਾਸਟਰ ਬਲਜਿੰਦਰ ਸਿੰਘ ਨੇ ਰੱਖੇ। ਇਸ ਮੌਕੇ ਗੁਰਸੇਵਕ ਸਿੰਘ ਬੀੜ ਬਹਿਮਣ, ਸੇਵ ਲਾਈਫ਼ ਮਿਸ਼ਨ ਸ਼ਿਮਲਾ ਦੇ ਪ੍ਰਧਾਨ ਪੁਨੀਤ ਸੂਦ ਤੇ ਵੈਲਫੇਅਰ ਸੁਸਾਇਟੀ ਦੇ ਪ੍ਰਧਾਨ ਵਿਜੈ ਭੱਟ ਵੀ ਹਾਜ਼ਰ ਸਨ।

**ਹਰਨੇਕ ਸਿੰਘ ਬਠਿੰਡਾ**

## ਤੁਹਾਡੇ ਹੁੰਗਾਰੇ

ਮਾਰਚ ਅਪ੍ਰੈਲ ਦੇ ਔਰਤ ਦਿਵਸ ਨੂੰ ਸਮਰਪਿਤ ਹੇਮ ਰਾਜ ਜੀ ਦਾ ਆਰਟੀਕਲ ਬਹੁਤ ਪ੍ਰਭਾਵਸ਼ਾਲੀ ਸੀ। ਬੁਨਿਆਦੀ ਕਾਰਣਾਂ ਨੂੰ ਉਜਾਗਰ ਕੀਤਾ ਗਿਆ ਸੀ। ਤਾਰਿਆਂ ਤੋਂ ਕੈਲੰਡਰ, ਆਈਨਸਟਾਈਨ ਤੇ ਸਮਾਜਵਾਦ, ਵਿਦਿਆਨ ਦੀ ਹੋਂਦ ਆਦਿ ਆਰਟੀਕਲ ਦਿਲਚਸਪੀ ਨਹੀਂ ਪੈਦਾ ਕਰ ਸਕੇ। ਬਾਕੀ ਮੈਟਰ ਠੀਕ ਰਿਹਾ। ਮੁੱਖ ਪੰਨੇ ਦਾ ਚਿਤਰ ਸੌਖਿਆਂ ਸਮਝਣ ਵਾਲਾ ਹੋਣਾ ਚਾਹੀਦਾ ਹੈ। ਵਿਦਿਆਰਥੀਆਂ ਲਈ ਕੋਈ ਕਾਲਮ ਸ਼ੁਰੂ ਕਰੋ।

**ਅਜੀਤ ਸਿੰਘ ਪ੍ਰਦੇਸੀ, ਰੋਪੜ**

ਮਾਰਚ-ਅਪ੍ਰੈਲ ਦਾ ਤਰਕਸ਼ੀਲ ਅੰਕ ਪੜ੍ਹਿਆ। ਇਸ ਅੰਕ ਦੀ 'ਸੰਪਾਦਕੀ', 'ਔਰਤ ਦੀ ਅਜ਼ਾਦੀ', 'ਔਰਤ ਲਈ ਸਤਿਕਾਰ' ਅਤੇ 'ਮਿੱਥਾਂ' ਆਦਿ ਰਚਨਾਵਾਂ ਕਾਬਲੇ ਤਾਰੀਫ਼ ਸਨ। ਹੇਮ ਰਾਜ ਸਟੈਨੋ ਜੀ ਨੇ ਔਰਤ ਦੇ ਪਿਛੋਕੜ ਬਾਰੇ ਜੋ ਜਾਣਕਾਰੀ ਦਿੱਤੀ ਹੈ ਉਹ ਮੈਂ ਪਹਿਲਾਂ ਕਿਸੇ ਵੀ ਹੋਰ ਕਿਤਾਬ ਵਿੱਚ ਨਹੀਂ ਸੀ ਪੜ੍ਹੀ। ਇਸ ਨੂੰ ਪੜ੍ਹ ਕੇ ਜਾਣਕਾਰੀ ਵਿੱਚ ਵਾਧਾ ਹੋਇਆ ਹੈ। ਇਸ ਤੋਂ ਇਲਾਵਾ 'ਵਿਗਿਆਨ ਦੀ ਹੋਂਦ' ਅਤੇ 'ਤਾਰਿਆਂ ਤੋਂ ਕੈਲੰਡਰ ਤੱਕ' ਰਚਨਾਵਾਂ ਵੀ ਗਿਆਨਵਰਧਕ ਸਨ।

**ਸੁਮਨ ਬਾਲਾ, ਜੁਗਿੰਦਰਪਾਲ ਗਿੰਦਰ,**
**ਬਲਰਾਜ ਸਿੰਘ, ਹੈਪੀ**
**ਪਿੰਡ ਨਵਾਂ ਕਿਲਾ (ਫ਼ਰੀਦਕੋਟ)।**

ਇਹ ਅੰਕ ਸਾਨੂੰ ਕਾਫ਼ੀ ਵਧੀਆ ਲੱਗਾ। ਔਰਤ ਦਿਵਸ ਨੂੰ ਸਮਰਪਿਤ ਅੰਕ ਜਾਣਕਾਰੀ ਭਰਪੂਰ ਸੀ। ਔਰਤਾਂ ਦੇ ਕੰਮ-ਕਾਜ, ਰਹਿਣ-ਸਹਿਣ, ਪੜ੍ਹਾਈ, ਉੱਚੀ ਸੋਚ ਅਤੇ ਸਮਾਜ ਵਿੱਚ ਔਰਤ ਦੇ ਰੋਲ ਬਾਰੇ ਖੂਬ ਜਾਣਕਾਰੀ ਸੀ। ਅੱਜ ਦੀ ਔਰਤ ਦਾ ਸਮਾਜ ਨੂੰ ਸੁਧਾਰਨ ਵਿੱਚ ਵੱਡਾ ਰੋਲ ਹੈ ਪਰੰਤੂ ਅੰਧ-ਵਿਸ਼ਵਾਸ਼, ਜਾਦੂ-ਟੂਣਿਆਂ ਵਿੱਚ ਵਧ ਰਿਹਾ ਹਰ ਵਰਗ ਦੇ ਲੋਕਾਂ ਦਾ ਰੁਝਾਨ ਬੜੀ ਮੰਦਭਾਗੀ ਗੱਲ ਹੈ। ਤੁਹਾਡਾ ਉਪਰਾਲਾ ਬੜਾ ਸਾਰਥਕ ਹੈ। ਮਨਜੀਤ ਘਣਗਸ ਨੇ ਸਾਨੂੰ ਇਸ ਮੈਗਜ਼ੀਨ ਨਾਲ ਜੋੜਿਆ ਸੀ, ਇਸ ਲਈ ਉਸ ਦਾ ਤੇ ਤੁਹਾਡੇ ਵੱਲੋਂ ਕੀਤੇ ਉਪਰਾਲਿਆਂ ਦਾ ਧੰਨਵਾਦ ਕਰਦਾ ਹਾਂ।

**ਚਮਕੌਰ ਸਿੰਘ ਘਣਗਸ (ਲੁਧਿਆਣਾ)**





2004 'ਚ ਸੁਸਾਇਟੀ ਦੇ ਆਗੂ ਭੂਰਾ ਸਿੰਘ ਮਹਿਮਾ ਸਰਜਾ ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਂਰਾਸ਼ਟਰ ਦੇ ਪ੍ਰਧਾਨ ਡਾ. ਦਭੋਲਕਰ ਤੇ ਹੋਰਨਾਂ ਪਾਸੋਂ 'ਅਗਰਕਰ ਪੁਰਸਕਾਰ' ਪ੍ਰਾਪਤ ਕਰਦੇ ਹੋਏ। ਜਿਹੜਾ ਪੰਜਾਬ ਦੀ ਤਰਕਸ਼ੀਲ ਲਹਿਰ ਦੀਆਂ ਪ੍ਰਾਪਤੀਆਂ ਦੇ ਮੱਦੇਨਜਰ ਦਿੱਤਾ ਗਿਆ।



**ਇੰਗਲੈਂਡ ਫੇਰੀ**

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂ ਬਲਵਿੰਦਰ ਬਰਨਾਲਾ ਆਪਣੀ ਇੰਗਲੈਂਡ ਫੇਰੀ ਦੌਰਾਨ ਇੱਕ ਮੀਟਿੰਗ 'ਚ ਵਿਚਾਰ ਪ੍ਰਗਟ ਕਰਦੇ ਹੋਏ।



**ਵਿਦੇਸ਼ ਫੇਰੀ**

2009 ਵਿੱਚ ਤਰਕਸ਼ੀਲਤਾ ਦੇ ਪ੍ਰਚਾਰ ਹਿੱਤ ਸੁਸਾਇਟੀ ਦੇ ਆਗੂ ਰਜਿੰਦਰ ਭਦੌੜ ਸਰੀ ਵਿਖੇ ਤਰਕਸ਼ੀਲ ਕਲਚਰਲ ਸੁਸਾਇਟੀ ਆਫ ਕੈਨੇਡਾ ਦੇ ਮੈਂਬਰਾਂ ਨਾਲ।



**ਆਪਣੇ ਸਰੀਰ ਦੀ ਚਮੜੀ ਵਿੱਚ ਹੁੱਕਾਂ ਪਾ ਕੇ ਕਾਰ ਖਿੱਚਣਾ ਗੈਬੀ ਚਮਤਕਾਰ ਨਹੀਂ ਸਗੋਂ ਇਹ ਵਿਗਿਆਨਕ ਨੇਮਾਂ ਦੇ ਆਧਾਰਤ ਵਰਤਾਰਾ ਹੈ।**

2005 'ਚ ਬਠਿੰਡਾ ਵਿਖੇ ਹੋਏ ਕੌਮੀ ਕਾਨਫਰੰਸ ਦੌਰਾਨ ਪਟਿਆਲਾ ਇਕਾਈ ਦੇ ਮੈਂਬਰ ਲਾਭ ਸਿੰਘ ਕਾਰ ਖਿੱਚਦੇ ਹੋਏ।



***ਆਹ ! ਕੰਵਲਜੀਤ ਬੱਬੂ ...***

ਤਰਕਸ਼ੀਲ ਲਹਿਰ ਦੇ ਹਮਦਰਦ ਕਰਮ ਸਿੰਘ ਹਿੰਮਤਪੁਰਾ ਦੇ ਨੇੜਲੇ ਰਿਸ਼ਤੇਦਾਰ ਕਾਹਨ ਸਿੰਘ ਖੁੱਡੀ ਕਲਾਂ (ਬਰਨਾਲਾ) ਦੀ ਹੋਣਹਾਰ ਬੇਟੀ ਕੰਵਲਜੀਤ ਕੌਰ ਬੱਬੂ ਜੋ ਬਾਬਾ ਫਰੀਦ ਕਾਲਜ ਦਿਓਣ ਵਿਖੇ ਬੀ. ਐੱਸ.ਸੀ. ਭਾਗ ਦੂਜਾ ਦੀ ਵਿਦਿਆਰਥਣ ਸੀ। ਪੜ੍ਹਾਈ 'ਚ ਹਮੇਸ਼ਾਂ ਮੋਹਰੀ ਰਹਿਣ ਵਾਲੀ ਇਹ ਹੋਣਹਾਰ ਬੇਟੀ 18 ਸਾਲ ਦੀ ਛੋਟੀ ਉਮਰ 'ਚ ਹੀ ਥੋੜ੍ਹੇ ਦਿਨ ਬਿਮਾਰ ਰਹਿਣ ਉਪਰੰਤ ਮੌਤ ਨੂੰ ਪਿਆਰੀ ਹੋ ਗਈ। ਉਸ ਦੀ ਮ੍ਰਿਤਕ ਦੇਹ ਸੀ. ਐੱਮ. ਸੀ. ਲੁਧਿਆਣਾ ਨੂੰ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕੀਤੀ ਗਈ। ਸ਼ਰਧਾਂਜਲੀ ਸਮਾਗਮ 'ਤੇ ਇਸ ਬੇਟੀ ਦੀ ਤਸਵੀਰ ਇਹ ਕਹਿੰਦੀ ਪ੍ਰਤੀਤ ਹੋ ਰਹੀ ਸੀ, 'ਮੈਂ ਜੀਵੀਂ ਭਾਵੇਂ ਥੋੜਾ ਚਿਰ ਹਾਂ ਪਰ ਮਰ ਕੇ ਵੀ ਆਪਣੇ ਆਪ ਨੂੰ ਸਮਾਜ ਦੇ ਲੇਖੇ ਲਾ ਚੱਲੀ ਹਾਂ।' ਬੇਟੀ ਦੇ ਵਿਛੋੜੇ ਸਮੇਂ ਦੁੱਖ ਦੀ ਘੜੀ 'ਚ ਪਰਿਵਾਰ ਦੇ ਫੈਸਲੇ ਨਾਲ ਯੱਕਯਹਿਤੀ ਪ੍ਰਗਟ ਕਰਦੇ ਹਾਂ।



## ਤਰਕਸ਼ੀਲ ਹੁਣ ਅੱਗੇ ਤੁਰਨ...

ਪੰਜਾਬ ਦੀ ਤਰਕਸ਼ੀਲ ਲਹਿਰ ਨੂੰ ਆਪਣੇ ਸਫਰ ਦੇ 25 ਸਾਲਾਂ ਦੌਰਾਨ ਨਵੇਂ ਦਿਸਹੱਦੇ ਕਾਇਮ ਕੀਤੇ ਨੇ। ਲੋਕਾਂ ਨੂੰ ਅੰਧਵਿਸ਼ਵਾਸਾਂ ਦੇ ਵਪਾਰੀਆਂ ਤੇ ਧਰਮ ਗੁਰੂਆਂ ਦੁਆਰਾ ਫੈਲਾਏ ਜਾਂਦੇ ਧਰਮ ਜਾਲ ਤੋਂ ਸੁਚੇਤ ਕਰਨ ਦੇ ਨਾਲ-ਨਾਲ ਵਿਗਿਆਨਕ ਸੋਚ ਦੇ ਲੜ ਲਾ ਕੇ ਸਮਾਜ ਨੂੰ ਸਹੀ ਸੇਧ ਦਿੱਤੀ ਹੈ। ਮੈਂ ਨਾਟਕ ਕਰਦਿਆਂ ਪੰਜਾਬ ਦੇ ਕੋਨੇ-ਕੋਨੇ 'ਚ ਜਾ ਕੇ ਤੱਕਿਆ ਹੈ ਕਿ ਲੋਕ ਤਰਕਸ਼ੀਲਾਂ ਦੇ ਨਾਲ ਆਉਂਦੇ ਨੇ। ਉਹਨਾਂ ਦੀ ਸੋਚ ਦਾ ਸਮਰਥਨ ਕਰਦੇ ਨੇ। ਲੋਕਾਂ ਨੂੰ ਜ਼ਿੰਦਗੀ ਤੇ ਸਮਾਜ ਨੂੰ ਬਦਲਣ ਲਈ ਤਿਆਰ ਕਰਨ 'ਚ ਤਰਕਸ਼ੀਲਾਂ ਦਾ ਸਰਾਹੁਣਯੋਗ ਰੋਲ ਹੈ। ਤਰਕਸ਼ੀਲਾਂ ਦਾ ਕਾਫਲਾ ਹੁਣ ਵਿਸ਼ਾਲ ਹੋ ਗਿਆ ਏ। ਮੈਂ ਚਾਹਨਾ ਵਾਂ ਕਿ ਹੁਣ ਤਰਕਸ਼ੀਲ ਅੰਧਵਿਸ਼ਵਾਸਾਂ ਤੋਂ ਅੱਗੇ ਤੁਰ ਕੇ ਬਰਾਬਰੀ ਦਾ ਸਮਾਜ ਸਿਰਜਣ ਲਈ ਜੁਟਾਏ ਜਾ ਰਹੇ ਯਤਨਾਂ ਵਿੱਚ ਆਪਣਾ ਯੋਗਦਾਨ ਪਾਉਣ।

*...ਗੁਰਸ਼ਰਨ ਸਿੰਘ 'ਨਾਟਕਕਾਰ'*



## ਤਰਕਸ਼ੀਲਾਂ ਦਾ ਕਾਰਜ ਜਾਰੀ ਰਹੇ...

ਪਿਛਲੇ 25 ਸਾਲਾਂ 'ਚ ਤਰਕਸ਼ੀਲ ਸੁਸਾਇਟੀ ਨੇ ਹੋਰ ਕਿਸੇ ਵੀ ਸਮਾਜਿਕ ਸੰਸਥਾ ਨਾਲੋਂ ਬਹੁਤ ਵਧੇਰੇ ਉੱਦਮ ਕੀਤੇ ਹਨ। ਸਦੀਆਂ ਤੋਂ ਅੰਧ ਵਿਸ਼ਵਾਸ, ਭਰਮ-ਭੁਲੇਖਿਆਂ, ਅਖੌਤੀ ਬਾਬਿਆਂ ਤੇ ਅਜਿਹੇ ਹੋਰ ਸ਼ੈਤਾਨਾਂ ਦੇ ਦੰਭ ਦਾ ਸ਼ਿਕਾਰ ਹੋਏ ਲੋਕਾਂ ਨੂੰ ਵਿਗਿਆਨਕ ਸੋਚ ਵੱਲ ਪ੍ਰੇਰਿਤ ਕਰਨ ਦਾ ਜਿਹੜਾ ਵੱਡਾ ਕਾਰਜ ਕੀਤਾ ਹੈ ਉਹ ਮਾਮੂਲੀ ਨਹੀਂ। ਇਹ ਕਾਰਜ ਜਾਰੀ ਰਹਿਣਾ ਚਾਹੀਦਾ ਹੈ। ਇਸ ਕਾਰਜ ਨਾਲ ਹਜ਼ਾਰਾ ਨੌਜਵਾਨਾਂ ਨੂੰ ਜੋੜਨਾ ਲਾਜ਼ਮੀ ਹੈ ਤਾਂ ਹੀ ਇਹ ਵੱਡਾ ਤੇ ਮੁਸ਼ਕਲ ਕੰਮ ਸੰਭਵ ਹੋ ਸਕਦਾ ਹੈ। ਸਭ ਤੋਂ ਜਰੂਰੀ ਵਿਗਿਆਨਕ ਤੱਥ ਆਮ ਲੋਕਾਂ ਨੂੰ ਸਮਝਾਉਣ ਦੀ ਲੋੜ ਹੈ ਕਿ ਅਗਲਾ ਤੇ ਪਿਛਲਾ ਜਨਮ ਕੋਈ ਨਹੀਂ।

*...ਪਦਮ ਸ੍ਰੀ ਗੁਰਦਿਆਲ ਸਿੰਘ*

## ਤਰਕਸ਼ੀਲ ਲਹਿਰ ਦੇ 25 ਸਾਲ ਦੇ ਸੰਘਰਸ਼ ਨੂੰ ਸਲਾਮ



ਸ਼ਹੀਦ ਭਗਤ ਸਿੰਘ ਦਾ ਇੱਕ ਪਿਆਰਾ ਨਾਵਲ ਸੀ Eternal City ਇਸ ਦਾ ਹੀਰੋ ਇੱਕ ਥਾਂ ਕਹਿਦਾ ਹੈ ਕਿ, " ਸਾਡੇ ਦੇਸ਼ ਵਿੱਚ ਦੋ ਸਵਤੰਤਰ ਰਾਜ ਹਨ, ਇੱਕ ਮਜਬੂਤ ਸਰਕਾਰ ਤੇ ਦੂਸਰਾ ਧਾਰਮਿਕ ਬਾਬਿਆ ਦਾ, ਤੇ ਇਸ ਵਿੱਚ ਮਿੱਧੀ ਜਾ ਰਹੀ ਹੈ ਵਿਚਾਰੀ ਜਨਤਾ। ਰਾਜ ਕੋਲ ਮਜਬੂਤ ਪੁਲਿਸ ਹੈ ਜੋ ਲੋਕਾਂ ਨੂੰ ਮਾਰਨ ਲਈ ਕਾਫੀ ਹੈ, ਤੇ ਧਾਰਮਿਕ ਬਾਬੇ ਲੋਕਾਂ ਨੂੰ ਕਿਵੇਂ ਮਰਨਾ ਹੈ, ਸਮਝਾਉਂਦੇ ਹਨ। ਲੋਕਾਂ ਨੂੰ ਇਹ ਦੱਸਣ ਵਾਲਾ ਕੋਈ ਨਹੀਂ ਹੈ ਕਿ ਜਿਉਣਾ ਕਿਵੇਂ ਹੈ? ਇਹਨਾਂ ਹਾਲਤਾਂ ਵਿੱਚ ਤਰਕਸ਼ੀਲ ਲਹਿਰ ਦਾ 25 ਸਾਲਾ ਲਗਾਤਾਰ ਤੇ ਇਕਸਾਰ ਯਤਨ ਮਨ ਦੀ ਮੁਕਤੀ ਲਈ ਇੱਕ ਸ਼ਲਾਘਾਯੋਗ ਕਦਮ ਹੈ, ਪਰ ਜਿਵੇਂ ਸਮਾਜ ਵਿੱਚ ਲੁੱਟ ਦਾ ਤੰਤਰ ਤੇਜੀ ਨਾਲ ਵਧ ਰਿਹਾ ਹੈ। ਤਰਕਸ਼ੀਲ ਲਹਿਰ ਲਈ ਆਉਣ ਵਾਲਾ ਸਮਾਂ ਹੋਰ ਵੱਧ ਚੁਣੌਤੀਆਂ ਨਾਲ ਭਰਪੂਰ ਹੈ।

*... ਪ੍ਰੋ: ਜਗਮੋਹਨ ਸਿੰਘ*



## ਵਿਗਿਆਨ ਦਾ ਪ੍ਰਚਾਰ ਪ੍ਰਸਾਰ ਚਲਦਾ ਰਹੇ...

ਦੇਸ਼ ਭਰ 'ਚ ਲੋਕਾਂ ਨੂੰ ਅੰਧਵਿਸ਼ਵਾਸਾਂ 'ਤੇ ਹਰੇਕ ਕਿਸਮ ਦੇ ਭਰਮ ਭੁਲੇਖਿਆਂ 'ਚੋਂ ਕੱਢਣ ਲਈ ਚੱਲ ਰਹੀਆਂ ਤਰਕਸ਼ੀਲ ਲਹਿਰਾਂ ਵਿੱਚੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਉਘੜਵਾਂ ਨਾਂ ਹੈ। ਪੰਜਾਬ ਦੇ ਤਰਕਸ਼ੀਲਾਂ ਵਜੋਂ ਸਾਹਿਤ ਤੇ ਸਮਾਜਿਕ ਖੇਤਰ ਵਿੱਚ ਜੁਟਾਏ ਜਾ ਰਹੇ ਯਤਨ ਜਿਕਰਯੋਗ ਹਨ। ਲੋਕਾਂ ਨੂੰ ਅੰਧ-ਵਿਸ਼ਵਾਸਾਂ ਤੋਂ ਮੁਕਤ ਕਰਨ ਦੇ ਨਾਲ ਨਾਲ ਜਨਮਾਂ ਕਰਮਾਂ ਦਾ ਭਰਮ ਤੋੜਣ ਲਈ ਮਰਨ ਉਪਰੰਤ ਮ੍ਰਿਤਕ ਸਰੀਰਾਂ ਨੂੰ ਮੈਡੀਕਲ ਖੋਜ ਕਾਰਜਾਂ ਲਈ ਭੇਟ ਕਰਨ ਦੀ ਪਿਰਤ ਉੱਤਰੀ ਭਾਰਤ 'ਚ ਤਰਕਸ਼ੀਲਾਂ ਨੇ ਹੀ ਤੋਰੀ ਹੈ। ਅਸੀਂ ਅਕਸਰ ਹੀ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਯੋਗਦਾਨ ਦੀ ਚਰਚਾ ਕਰਦੇ ਹਾਂ। ਸਿਲਵਰ ਜੁਬਲੀ 'ਤੇ ਇਸ ਦੇ ਲਗਾਤਾਰ ਤੁਰਦੇ ਰਹਿਣ 'ਤੇ ਵਿਗਿਆਨ ਦੇ ਪ੍ਰਚਾਰ ਪਸਾਰ 'ਚ ਮੋਹਰੀ ਰੋਲ ਨਿਭਾਉਣ ਦੀ ਆਸ ਨਾਲ ।

*ਪ੍ਰੋ. ਆਰੜੇ, ਸੰਪਾਦਕ ਅੰਧ ਸ਼ਰਧਾ ਨਿਰਮੂਲਨ ਸੰਮਤੀ, ਵਾਰਤਾ ਪੱਤਰ, ਮਹਾਂਰਾਸ਼ਟਰ*

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................

..........................................

..........................................